

ਸੰਖੂ ਚੌਧਰੀ ਦੁਆਰਾ ਤਾਂਬੇ ਵਿਚ ਤਰਾਸ਼ਿਆ ਗਾਂਧੀ ਜੀ ਦਾ ਬੁੱਤ

# ਗਾਂਧੀ : ਇਕ ਜੀਵਨੀ

ਕ੍ਰਿਸ਼ਨਾ ਕ੍ਰਿਪਲਾਨੀ

ਅਨੁਵਾਦ
ਦੇਵ ਭਾਰਦਵਾਜ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਸਮਰਪਣ

ਨੰਦਿਤਾ

ਨੂੰ

ਜਿਸ ਨੇ ਆਪਣੇ ਜੀਵਨ ਦੌਰਾਨ
ਇਹ ਪੁਸਤਕ ਲਿਖਣ ਦੀ ਪ੍ਰੇਰਨਾ ਦਿੱਤੀ
ਅਤੇ ਮੌਤ ਤੋਂ ਬਾਅਦ ਵੀ ਮੇਰੀ
ਪ੍ਰੇਰਨਾ ਸ੍ਰੋਤ ਰਹੀ

# ਧੰਨਵਾਦ

ਗਾਂਧੀ ਜੀ ਦੀਆਂ ਲਿਖਤਾਂ ਵਿਚੋਂ ਟੂਕਾਂ ਹਾਸਲ ਕਰਨ ਲਈ
ਨਵਜੀਵਨ ਟਰੱਸਟ ਦਾ

ਤਸਵੀਰਾਂ ਲਈ
ਗਾਂਧੀ ਸਮਾਰਕ ਸੰਗ੍ਰਹਿਆਲਯਾ ਦਾ

# ਤਤਕਰਾ

# ਭੂਮਿਕਾ

ਭਾਰਤੀ ਉਪ-ਮਹਾਂਦੀਪ ਦੇ ਲੰਬੇ ਅਤੇ ਘਟਨਾਵਾਂ ਭਰਪੂਰ ਇਤਿਹਾਸ ਦੌਰਾਨ ਕਿਸੇ ਵੀ ਸਦੀ ਨੇ ਇਥੋਂ ਦੇ ਲੋਕਾਂ ਦੇ ਰਾਜਨੀਤਕ, ਸਮਾਜਿਕ ਅਤੇ ਆਰਥਿਕ ਜੀਵਨ ਵਿਚ ਏਨੀ ਵੱਡੀ ਤਬਦੀਲੀ ਨਹੀਂ ਵੇਖੀ ਜਿੰਨੀ ਕਿ ਗਾਂਧੀ ਜੀ ਦੇ ਜਨਮ ਨਾਲ ਸ਼ੁਰੂ ਹੋਣ ਵਾਲੀ ਸਦੀ, ਜੋ ਹੁਣ ਸਮਾਪਤ ਹੋਣ ਵਾਲੀ ਹੈ, ਦੌਰਾਨ ਵੇਖੀ ਗਈ ਹੈ। ਜਦੋਂ ਉਹਨਾਂ ਦਾ ਜਨਮ ਹੋਇਆ ਤਾਂ ਅੰਗ੍ਰੇਜ਼ ਸ਼ਾਸਨ ਦੀਆਂ ਜੜ੍ਹਾਂ ਭਾਰਤ ਵਿਚ ਬਹੁਤ ਮਜ਼ਬੂਤ ਹੋ ਚੁੱਕੀਆਂ ਸਨ। 1857 ਦੇ ਗਦਰ, ਜਿਸ ਨੂੰ ਸਿਪਾਹੀ ਵਿਦਰੋਹ, ਮਹਾਨ ਵਿਦਰੋਹ ਜਾਂ ਸੁਤੰਤਰਤਾ ਦੀ ਪਹਿਲੀ ਲੜਾਈ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ, ਨੇ ਇਕ ਵਪਾਰਕ ਮੁਹਿੰਮ ਨੂੰ ਸਾਮਰਾਜ ਵਿਚ ਤਬਦੀਲ ਕਰਨ ਵਿਚ ਮੱਦਦ ਹੀ ਕੀਤੀ ਸੀ। ਇਹ ਦਮਨ-ਚੱਕਰ ਕੇਵਲ ਰਾਜਨੀਤਕ ਹੀ ਨਹੀਂ ਸੀ। ਬੌਧਿਕ ਅਤੇ ਸਭਿਆਚਾਰਕ ਪੱਧਰ ਤੇ ਇਸ ਨੂੰ ਏਨੀ ਸ਼ਕਤੀ ਨਾਲ ਵਰਤਿਆ ਗਿਆ ਕਿ ਪੜ੍ਹੇ ਲਿਖੇ ਭਾਰਤੀਆਂ ਦੀ ਨਵੀਂ ਪੀੜ੍ਹੀ, ਇਸ ਸਭਿਅਕ ਮੁਹਿੰਮ ਦੀ ਅਧੀਨਗੀ ਸਵੀਕਾਰ ਕਰਨ ਦੀ ਤੀਬਰ ਇੱਛਾ ਕਰਨ ਲਗ ਪਈ ਸੀ। ਕੋਈ ਵੀ ਅਧੀਨਤਾ ਏਨੀ ਸੰਪੂਰਨ ਨਹੀਂ ਹੁੰਦੀ ਜਿੰਨੀ ਕਿ ਸ੍ਵੈ-ਇੱਛਤ। ਕੋਈ ਵੀ ਜੰਜ਼ੀਰ ਏਨੀ ਪੱਕੀ ਨਹੀਂ ਬਣਦੀ ਜਿੰਨੀ ਕਿ ਕੁੰਡਲਾਂ ਵਾਲੀ। ਇਹ ਸਰਪਰਸਤੀ ਏਨੀ ਮੁਕੰਮਲ ਸੀ ਅਤੇ ਸਮਰਪਣ ਏਨਾ ਗੁਲਾਮਾਂ ਵਰਗਾ ਸੀ ਕਿ ਇੰਜ ਲਗਦਾ ਸੀ ਜਿਵੇਂ ਬ੍ਰਿਟਿਸ਼ ਸਾਮਰਾਜ ਭਾਰਤ ਵਿਚ ਇਕ ਰੱਬੀ ਫ਼ੁਰਮਾਨ ਵਜੋਂ ਆਇਆ ਹੋਵੇ ਤੇ ਜਿਸ ਨੇ ਹੁਣ ਰਹਿਣਾ ਹੀ ਹੈ।

ਜਦੋਂ ਗਾਂਧੀ ਜੀ ਸਵਰਗਵਾਸ ਹੋਏ ਤਾਂ ਭਾਰਤ ਨੇ ਇਸ ਕਮੀ ਦਾ ਸੋਗ ਇਕ ਸੁਤੰਤਰ ਦੇਸ਼ ਦੇ ਤੌਰ ਤੇ ਮਨਾਇਆ। ਜਿਨ੍ਹਾਂ ਨੇ ਸਭ ਕੁਝ ਗੁਆ ਦਿੱਤਾ ਸੀ ਉਹਨਾਂ ਨੂੰ ਗੁਆਚੀ ਹੋਈ ਵਿਰਾਸਤ ਮਿਲ ਗਈ ਸੀ ਅਤੇ ਗੁੰਗਿਆਂ ਨੂੰ ਆਵਾਜ਼। ਜੋ ਡਰ ਵਿਚ ਸੁੰਗੜ ਗਏ ਸਨ ਹੁਣ ਆਪਣਾ ਸਿਰ ਉੱਚਾ ਕਰਕੇ ਚਲ ਸਕਦੇ ਸਨ। ਸ਼ਸਤਰਹੀਣਾਂ ਨੂੰ ਇਕ ਅਜਿਹਾ ਹਥਿਆਰ ਮਿਲ ਗਿਆ ਸੀ ਜਿਸ ਦੇ ਅੱਗੇ ਅੰਗ੍ਰੇਜ਼ੀ ਸੰਗੀਨ ਨਿਤਾਣੀ ਸੀ। ਵਿਸ਼ਵ ਦੇ ਅਸਲ੍ਹੇ ਖਾਨੇ ਵਿਚ ਇਹ ਇਕ ਅਨੂਠਾ ਹੀ ਹਥਿਆਰ ਸੀ। ਇਹ ਬਿਨਾਂ ਕਿਸੇ ਨੂੰ ਮਾਰੇ ਹੀ ਜਿੱਤ ਹਾਸਿਲ ਕਰ ਸਕਦਾ ਸੀ।

ਇਸ ਚਮਤਕਾਰ ਦੀ ਕਹਾਣੀ ਹੀ ਗਾਂਧੀ ਜੀ ਦੇ ਜੀਵਨ ਦੀ ਕਹਾਣੀ ਹੈ ਕਿਉਂਕਿ ਅਜਿਹੀ ਇਤਿਹਾਸਕ ਘਟਨਾ ਦੇ ਰਚਨਹਾਰ ਅਤੇ ਪ੍ਰੇਰਨਾ ਸਰੋਤ ਕਿਸੇ ਵੀ ਇਕ ਵਿਅਕਤੀ ਨਾਲੋਂ ਖੁਦ ਗਾਂਧੀ ਜੀ ਹੀ ਸਨ। ਇਹ ਐਵੇਂ ਹੀ ਨਹੀਂ ਹੈ ਕਿ ਉਹਨਾਂ ਦੇ ਸ਼ੁਕਰਗੁਜ਼ਾਰ ਦੇਸ਼ਵਾਸੀ ਉਹਨਾਂ ਨੂੰ ਰਾਸ਼ਟਰ-ਪਿਤਾ ਆਖਦੇ ਹਨ।

ਪਰ ਇਹ ਕਹਿਣਾ ਕਿ ਕੇਵਲ ਗਾਂਧੀ ਜੀ ਦੇ ਕਾਰਣ ਹੀ ਇਹ ਤਬਦੀਲੀ ਹੋਈ, ਇਕ ਅਤਿਕਥਨੀ ਹੋਵੇਗੀ। ਅਜਿਹੀ ਇਤਿਹਾਸਕ ਪ੍ਰਕ੍ਰਿਆ ਦਾ ਸਿਹਰਾ ਕੇਵਲ ਇਕ ਹੀ ਵਿਅਕਤੀ ਨੂੰ ਨਹੀਂ ਦਿੱਤਾ ਜਾ ਸਕਦਾ ਭਾਵੇਂ ਉਹ ਕਿੰਨਾ ਹੀ ਸ਼ਕਤੀਮਾਨ ਜਾਂ ਬੁੱਧੀਮਾਨ ਕਿਉਂ ਨਾ ਹੋਵੇ। ਉਹਨਾਂ ਦੇ ਕਈ ਪੂਰਵਵਰਤੀਆਂ ਅਤੇ ਸਮਕਾਲੀ ਨੇਤਾਵਾਂ ਨੇ ਡਰ, ਅੰਧਵਿਸ਼ਵਾਸ ਅਤੇ ਆਲਸ ਦੇ ਨਦੀਨ ਨਾਲ ਭਰੇ ਜੰਗਲ ਨੂੰ ਸਾਫ਼ ਕਰਨ ਲਈ ਬਹੁਤ ਸਾਰੇ ਯਤਨ ਕੀਤੇ ਸਨ। ਉਹਨਾਂ ਸਾਰਿਆਂ ਨੇ ਇਕ ਅਜਿਹੀ ਭੂਮੀ ਤਿਆਰ ਕਰਨ ਵਿਚ ਮੱਦਦ ਕੀਤੀ ਸੀ, ਜਿਸ ਨੂੰ ਗਾਂਧੀ ਜੀ ਦੀ ਪ੍ਰਤਿਭਾ ਨੇ ਇਕ ਸ਼ਕਤੀਸ਼ਾਲੀ ਜੰਗ ਦੇ ਮੈਦਾਨ ਵਿਚ ਤਬਦੀਲ ਕਰ ਦਿੱਤਾ ਸੀ, ਤੇ ਜਿਸ ਰਾਹੀਂ ਉਹਨਾਂ ਨੇ ਆਪਣੇ ਦੇਸ਼ਵਾਸੀਆਂ ਨੂੰ ਆਜ਼ਾਦੀ ਦੇ ਇਕ ਅਜ਼ੀਮ ਸਫ਼ਰ ਵਲ ਰਵਾਨਾ ਕਰ ਦਿੱਤਾ ਸੀ। ਜੇ ਕਿਤੇ ਉਹ ਸੌ ਸਾਲ ਪਹਿਲਾਂ ਪੈਦਾ ਹੋਏ ਹੁੰਦੇ ਤਾਂ ਸ਼ਾਇਦ ਹੀ ਉਹ ਉਹ ਕੁਝ ਨਹੀਂ ਸੀ ਬਣ ਸਕਦੇ ਜੋ ਉਹ ਬਣ ਗਏ ਸਨ। ਨਾ ਹੀ ਭਾਰਤ ਇਸ ਢੰਗ ਨਾਲ ਆਪਣੀ ਕਿਸਮਤ ਹਾਸਲ ਕਰ ਸਕਦਾ—ਇਕ ਅਜਿਹਾ ਆਲੀਸ਼ਾਨ ਢੰਗ ਜਿਸ ਨੇ ਆਜ਼ਾਦੀ ਵੀ ਦਿਵਾਈ ਤੇ ਸ਼ੋਭਾ ਵੀ, ਪਰ ਇਹ ਸਭ ਕੁਝ ਗਾਂਧੀ ਜੀ ਦੀ ਅਗਵਾਈ ਕਰਕੇ ਹੀ ਹਾਸਿਲ ਹੋਇਆ। ਇਹ ਇਕ ਅਜਿਹਾ ਅਨੂਠਾ ਢੰਗ ਸੀ ਕਿ ਲੋਕ ਹੈਰਾਨ ਹਨ ਕਿ ਇਹੋ ਜਿਹਾ ਤਜ਼ਰਬਾ ਮੁੜ ਵੀ ਕਿਤੇ ਦੁਹਰਾਇਆ ਜਾ ਸਕਦਾ ਹੈ।

ਗਾਂਧੀ ਜੀ ਆਪਣੇ ਦੇਸ਼ਵਾਸੀਆਂ ਲਈ ਜੀਏ, ਉਹਨਾਂ ਲਈ ਕਸ਼ਟ ਸਹੇ ਤੇ ਉਹਨਾਂ ਲਈ ਹੀ ਮਰੇ। ਅਤੇ ਫਿਰ ਵੀ ਉਹਨਾਂ ਦਾ ਜੀਵਨ ਸਿਰਫ਼ ਇਸ ਦੇਸ਼ ਦੇ ਸੰਦਰਭ ਵਿਚ ਹੀ ਮਹੱਤਵਪੂਰਣ ਨਹੀਂ ਹੈ। ਨਾ ਹੀ ਉਹਨਾਂ ਨੂੰ ਆਉਣ ਵਾਲੀਆਂ ਪੀੜ੍ਹੀਆਂ ਵੱਲੋਂ ਕੇਵਲ ਇਕ ਦੇਸ਼ ਭਗਤ ਜਾਂ ਕ੍ਰਾਂਤੀਕਾਰੀ ਸਮਾਜ ਸੁਧਾਰਕ ਦੇ ਤੌਰ ਤੇ ਹੀ ਯਾਦ ਕੀਤਾ ਜਾਵੇਗਾ। ਗਾਂਧੀ ਜੀ ਜੋ ਕੁਝ ਵੀ ਸਨ, ਉਹ ਜ਼ਰੂਰੀ ਹੀ ਇਕ ਅਜਿਹੀ ਨੈਤਿਕ ਸ਼ਕਤੀ ਸਨ, ਜਿਸ ਨੇ ਮਨੁੱਖ ਦੀ ਆਤਮਾ ਦੀ ਆਵਾਜ਼ ਨੂੰ ਛੂਹ ਲਿਆ ਸੀ ਅਤੇ ਇਹ ਛੂਹ ਸਰਵ-ਸਾਂਝੀ ਅਤੇ ਚਿਰਜੀਵੀ ਸੀ। ਉਹਨਾਂ ਨੇ ਮੁੱਖ ਰੂਪ ਵਿਚ ਆਪਣੇ ਦੇਸ਼ਵਾਸੀਆਂ ਲਈ ਇਸ ਲਈ ਕੰਮ ਕੀਤਾ ਸੀ ਕਿਉਂਕਿ ਉਹ ਉਹਨਾਂ ਵਿਚ ਪੈਦਾ ਹੋਏ ਸਨ ਅਤੇ ਕਿਉਂਕਿ ਉਹਨਾਂ ਦੇ ਦੁੱਖ-ਦਰਦ ਅਤੇ ਅਪਮਾਨਾਂ ਨੇ ਉਹਨਾਂ ਦੀ ਨੈਤਿਕ ਚੇਤੰਨਤਾ ਅਤੇ ਰਾਜਨੀਤਕ ਧਰਮ-ਯੁੱਧ ਦੀ ਭਾਵਨਾ ਨੂੰ ਜਾਗ੍ਰਤਿ ਕਰਨ ਲਈ ਉਤਸ਼ਾਹਿਤ ਕੀਤਾ ਸੀ। ਇੰਜ ਉਹਨਾਂ ਦੀ ਜ਼ਿੰਦਗੀ ਦਾ ਸਬਕ ਸਾਡੇ ਸਾਰਿਆਂ ਲਈ ਪੜ੍ਹਨਯੋਗ ਹੈ। ਕੀ ਗਾਂਧੀ ਜੀ ਦੀ ਮਹਾਨਤਾ ਉਹਨਾਂ ਦੀ ਦੇਸ਼ਵਾਸੀਆਂ ਪ੍ਰਤੀ ਤੀਬਰ ਪਿਆਰ ਕਰਕੇ ਅਤੇ ਇਕ ਕਾਮਯਾਬ ਰਾਜਨੀਤਕ ਜਦੋ-ਜਹਿਦ ਨੂੰ ਉਹਨਾਂ ਵੱਲੋਂ ਪ੍ਰਭਾਵਸ਼ਾਲੀ ਅਗਵਾਈ ਦੇਣ ਕਰਕੇ ਹੀ ਹੈ, ਰਾਸ਼ਟਰ ਪਿਤਾ ਪ੍ਰਤੀ

ਸ਼ੁਕਰਾਨੇ ਲਈ ਉਹਨਾਂ ਦੇ ਦੇਸ਼ਵਾਸੀਆਂ ਪਾਸ ਇਹ ਇਕ ਠੋਸ ਕਾਰਣ ਹੋ ਸਕਦਾ ਹੈ, ਪਰ ਸ਼ਾਇਦ ਇਹ, ਇਹ ਨਹੀਂ ਦਰਸਾ ਸਕਦਾ ਕਿ ਬਾਕੀ ਵਿਸ਼ਵ ਕਿਉਂ ਖ਼ਾਸ ਤੌਰ 'ਤੇ ਉਹਨਾਂ ਦੀ ਯਾਦ ਨੂੰ ਮਾਣ ਦਿੰਦਾ ਹੈ ਅਤੇ ਉਹਨਾਂ ਦੇ ਸ਼ਬਦਾਂ ਵਿਚੋਂ ਪ੍ਰੇਰਨਾ ਹਾਸਿਲ ਕਰਦਾ ਹੈ। ਅੱਜ ਵਿਸ਼ਵ ਵਿਚ ਰਾਸ਼ਟਰ-ਪਿਤਾਵਾਂ ਦੀ ਕੋਈ ਘਾਟ ਨਹੀਂ ਹੈ; ਸੱਚ ਤਾਂ ਇਹ ਹੈ ਕਿ ਜੇ ਉਹਨਾਂ ਵਿਚੋਂ ਕੁਝ ਨਾ ਵੀ ਹੁੰਦੇ ਤਾਂ ਵੀ ਚਲ ਜਾਂਦਾ। ਪਰ ਇਹ ਧੋਤੀ ਵਾਲਾ ਦੁਬਲਾ-ਪਤਲਾ ਕਾਲਾ ਆਦਮੀ ਰਾਸ਼ਟਰ ਪਿਤਾ ਤੋਂ ਵੀ ਵੱਧ ਕੁਝ ਹੋਰ ਹੀ ਸੀ।

ਉਹਨਾਂ ਦੀਆਂ ਪ੍ਰਾਪਤੀਆਂ ਅਨੇਕਾਂ ਸਨ। ਉਹਨਾਂ ਵਿਚੋਂ ਕਿਸੇ ਇਕ ਨੂੰ ਵੀ ਉਸ ਦੇ ਨਿਭਾ ਜਾਂ ਸਿੱਟੇ ਦੇ ਤੌਰ ਤੇ ਵੇਖਣ 'ਤੇ ਉਹਨਾਂ ਦੇ ਨਾਂ ਨੂੰ ਵਿਸ਼ਵ ਵਿਚ ਕਿਸੇ ਵੀ ਥਾਂ ਸਨਮਾਨਿਆਂ ਜਾਣਾ ਸੀ। ਉਹਨਾਂ ਨੇ ਮਨੁੱਖ ਜਾਤੀ ਦੇ ਪੰਜਵੇਂ ਹਿੱਸੇ ਨੂੰ ਬਦੇਸ਼ੀ ਹਕੂਮਤ ਦੀ ਗੁਲਾਮੀ ਤੋਂ ਛੁਟਕਾਰਾ ਦਵਾਇਆ। ਅਤੇ ਇੰਜ ਭਾਰਤ ਦੀ ਆਜ਼ਾਦੀ ਦੱਖਣੀ ਪੂਰਬੀ ਏਸ਼ੀਆ ਅਤੇ ਅਫਰੀਕਾ ਦੇ ਬਹੁਤ ਸਾਰੇ ਮੁਲਕਾਂ ਦੀ ਆਜ਼ਾਦੀ ਦਾ ਮਾਰਗ-ਦਰਸ਼ਕ ਬਣੀ।

ਅਛੂਤਾਂ ਲਈ ਗਾਂਧੀ ਜੀ ਨੇ ਜੋ ਕੰਮ ਕੀਤੇ, ਉਹ ਵੀ ਘੱਟ ਮਹੱਤਵਪੂਰਣ ਨਹੀਂ ਸਨ। ਸਦੀਆਂ ਤੋਂ ਉਹਨਾਂ ਦੇ ਪੈਰਾਂ ਵਿਚ ਜਾਤ ਪਾਤ ਦੇ ਅਤਿਆਚਾਰ ਅਤੇ ਸਮਾਜਕਹੀਣਤਾ ਦੀਆਂ ਪਈਆਂ ਬੇੜੀਆਂ ਗਾਂਧੀ ਜੀ ਨੇ ਤੋੜ ਦਿੱਤੀਆਂ। ਉਹਨਾਂ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਆਜ਼ਾਦੀ ਦਾ ਸਹੀ ਮੁਲਾਂਕਣ ਪਿੰਡਾਂ ਵਿਚ ਰਹਿਣ ਵਾਲੇ ਕਰੋੜਾਂ ਲੋਕਾਂ ਦੇ ਸਮਾਜਕ, ਨੈਤਿਕ ਅਤੇ ਆਰਥਿਕ ਕਲਿਆਣ ਦੇ ਲੱਛਣਾਂ ਨੂੰ ਧਿਆਨ ਵਿਚ ਰੱਖ ਕੇ ਹੀ ਕੀਤਾ ਜਾਣਾ ਚਾਹੀਦਾ ਹੈ। ਅਜਿਹੀ ਆਜ਼ਾਦੀ ਹਾਸਿਲ ਕਰਨ ਲਈ ਉਹਨਾਂ ਆਪਣੇ ਵੱਲੋਂ ਸਥਾਪਤ ਕੀਤੇ ਗਏ ਢੰਗਾਂ ਰਾਹੀਂ ਜ਼ਿੰਦਗੀ ਨੂੰ ਅਜਿਹੀ ਦਿਸ਼ਾ ਦਿਖਾਈ ਜੋ ਇਕ ਦਿਨ ਸੰਗਠਿਤ ਅਤੇ ਖੰਡਤ ਦੋਹਾਂ ਤਰ੍ਹਾਂ ਦੇ ਸਾਮਰਾਜ ਦਾ ਬਦਲ ਸਾਬਤ ਹੋ ਸਕਦੀ।

ਉਹਨਾਂ ਦੀ ਮੌਤ ਵੀ ਆਪਣੇ ਆਪ ਵਿਚ ਇਕ ਪ੍ਰਾਪਤੀ ਸੀ, ਕਿਉਂਕਿ ਉਹਨਾਂ ਦੀ ਕੁਰਬਾਨੀ ਨੇ ਲੋਕਾਂ ਨੂੰ ਨਫ਼ਰਤ ਅਤੇ ਭਰਾ-ਮਾਰ ਦੇ ਝੱਲ ਪ੍ਰਤੀ ਸ਼ਰਮਿੰਦਾ ਕਰਵਾਇਆ, ਅਤੇ ਭਾਰਤੀ ਸੰਘ ਦੇ ਇਸ ਨਵ-ਜੰਮੇ ਮੁਲਕ ਦੇ ਧਰਮ ਨਿਰਪੱਖ ਅਤੇ ਗਣਤੰਤਰੀ ਚਰਿੱਤਰ ਨੂੰ ਸੰਚਿਤ ਕਰਨ ਵਿਚ ਮਦਦ ਕੀਤੀ। ਪਰ ਕੋਈ ਵੀ ਪ੍ਰਾਪਤੀ, ਭਾਵੇਂ ਕਿੰਨੀ ਵੀ ਮਹਾਨ ਕਿਉਂ ਨਾ ਹੋਵੇ ਇਕ ਬਦਲ ਰਹੇ ਵਿਸ਼ਵ ਵਿਚ ਹਮੇਸ਼ਾਂ ਸਥਿਲ ਨਹੀਂ ਰਹਿ ਸਕਦੀ। ਗਾਂਧੀ ਜੀ ਨੇ ਜੋ ਹਾਸਿਲ ਕੀਤਾ ਉਹ ਟੁੱਟ-ਭੱਜ ਵੀ ਸਕਦਾ ਹੈ ਜਾਂ ਉਹ ਪੁੱਠਾ ਵੀ ਪੈ ਸਕਦਾ ਹੈ। ਜਾਂ ਹੋ ਸਕਦਾ ਹੈ ਸਿਰਫ ਇਕ ਯਾਦ ਮਾਤਰ ਬਣ ਕੇ ਹੀ ਰਹਿ ਜਾਵੇ। ਪਰ ਗਾਂਧੀ ਜੀ ਜ਼ਿੰਦਾ ਰਹਿਣਗੇ, ਕਿਉਂਕਿ ਇਹ ਸ਼ਖਸ਼ ਆਪਣੀਆਂ ਪ੍ਰਾਪਤੀਆਂ ਤੋਂ ਵੀ ਮਹਾਨ ਸੀ। ਉਹਨਾਂ ਅੰਦਰ ਨੈਤਿਕ ਸਪੰਨਤਾ ਅਤੇ ਸੱਚ ਦੀ ਸਦੀਵੀ ਖੋਜ ਵਿਚ ਲੱਗਾ ਸਰਵ-ਸਾਂਝਾ ਮਨੁੱਖ ਵਿਚਰਦਾ ਸੀ। ਜਿਵੇਂ ਉਹਨਾਂ ਦਾ ਆਪ ਹੀ ਕਹਿਣਾ ਹੈ : 'ਮੈਂ ਆਪਣੇ ਦੇਸ਼ਵਾਸੀਆਂ ਦੇ ਦੁੱਖ-ਦਰਦਾਂ ਨੂੰ ਦੂਰ ਕਰਨ ਨਾਲੋਂ ਮਨੁੱਖੀ ਸੁਭਾਅ ਦੇ ਨਿਰਦਈਕਰਨ ਨੂੰ ਦੂਰ ਕਰਨ ਵਿਚ ਵਧੇਰੇ

ਦਿਲਚਸਪੀ ਰਖਦਾ ਹਾਂ......ਜਦੋਂ ਅਸੀਂ ਸਾਰੇ ਇਕੋ ਰੱਬ ਦੀ ਔਲਾਦ ਹਾਂ ਅਤੇ ਇਕੋ ਦੈਵੀ ਪ੍ਰਕਿਰਤੀ ਦਾ ਭਾਗ ਹਾਂ ਤਾਂ ਸਾਨੂੰ ਜ਼ਰੂਰ ਹਰ ਸਖਸ਼ ਦੇ ਦੁੱਖਾਂ-ਦਰਦਾਂ ਦੇ ਵੀ ਹਿੱਸੇਦਾਰ ਹੋਣਾ ਚਾਹੀਦਾ ਹੈ ਭਾਵੇਂ ਉਹ ਸਾਡੀ ਆਪਣੀ ਜਾਤੀ ਦਾ ਹੋਵੇ ਜਾਂ ਕਿਸੇ ਹੋਰ ਦਾ।'

'ਭਾਰਤ ਵਿਚ ਕਈ ਦੇਸ਼ਭਗਤ ਹਨ ਜਿਵੇਂ ਕਿ ਹਰ ਦੇਸ਼ ਵਿਚ ਹੁੰਦੇ ਹਨ', 1938 ਵਿਚ ਰਾਬਿੰਦਰਨਾਥ ਟੈਗੋਰ ਨੇ ਲਿਖਿਆ, 'ਜਿਨ੍ਹਾਂ ਨੇ ਗਾਂਧੀ ਜੀ ਵਾਂਗ ਹੀ ਆਪਣੇ ਦੇਸ਼ ਲਈ ਕੁਰਬਾਨੀਆਂ ਦਿੱਤੀਆਂ ਹਨ ਅਤੇ ਉਹਨਾਂ ਵਿਚੋਂ ਕਈਆਂ ਨੂੰ ਤਾਂ ਗਾਂਧੀ ਜੀ ਤੋਂ ਵੀ ਵੱਧ ਸਜਾਵਾਂ ਭੁਗਤਣੀਆਂ ਪਈਆਂ ਹੋਣਗੀਆਂ; ਧਾਰਮਿਕ ਖੇਤਰ ਵਿਚ ਵੀ ਇਸ ਮੁਲਕ ਵਿਚ ਕਈ ਤਪੱਸਵੀ ਹਨ ਜਿਨ੍ਹਾਂ ਦੇ ਮੁਕਾਬਲੇ ਗਾਂਧੀ ਜੀ ਦਾ ਕਠੋਰ ਜੀਵਨ ਆਸਾਨ ਵਿਖਾਈ ਦੇਵੇਗਾ, ਪਰ ਇਹ ਦੇਸ਼ਭਗਤ ਨਾਂ ਦੇ ਹੀ ਦੇਸ਼ਭਗਤ ਹਨ ਅਤੇ ਇਸ ਤੋਂ ਵੱਧ ਕੁਝ ਨਹੀਂ; ਅਤੇ ਇਹ ਤਪੱਸਵੀ ਕੇਵਲ ਰੂਹਾਨੀ ਖਿਡਾਰੀ ਹੀ ਹਨ ਜੋ ਆਪਣੇ ਗੁਣਾਂ ਖਾਤਰ ਮਨੁੱਖ-ਮਾਤਰ ਹੀ ਹਨ; ਜਦੋਂ ਕਿ ਇਹ ਸ਼ਖ਼ਸ ਆਪਣੇ ਗੁਣਾਂ ਤੋਂ ਵੀ ਮਹਾਨ ਪ੍ਰਤੀਤ ਹੁੰਦਾ ਹੈ, ਓਨਾ ਹੀ ਮਹਾਨ ਜਿੰਨੇ ਇਹ ਗੁਣ।'

ਗਾਂਧੀ ਜੀ ਨੇ ਕਿਸੇ ਧਰਮ ਨੂੰ ਜਨਮ ਨਹੀਂ ਦਿੱਤਾ ਪਰ ਉਹਨਾਂ ਪਾਸ ਇਕ ਵਿਸ਼ਵਾਸ ਸੀ ਜਿਸ 'ਤੇ ਉਹ ਜੀਵੇ, ਫਿਰ ਵੀ ਉਹਨਾਂ ਆਪਣੇ ਪਿਛੇ ਅਜਿਹਾ ਕੋਈ ਸਿਧਾਂਤ ਨਾ ਛੱਡਿਆ ਕਿ ਉਹਨਾਂ ਨੂੰ ਮੰਨਣ ਵਾਲੇ ਉਸ ਸਿਧਾਂਤ ਖਾਤਰ ਆਪਸ ਵਿਚ ਲੜਦੇ ਰਹਿੰਦੇ। ਜਿਸ ਧਰਮ ਵਿਚ ਉਹਨਾਂ ਦਾ ਜਨਮ ਹੋਇਆ ਉਸ ਪ੍ਰਤੀ (ਆਪਣੇ ਹੀ ਢੰਗ ਵਿਚ) ਪੂਰੀ ਤਰ੍ਹਾਂ ਵਫ਼ਾਦਾਰ ਅਤੇ ਸ਼ਰਧਾ ਰਖਦੇ ਹੋਏ ਉਹਨਾਂ ਨੇ ਉਹ ਸਾਰੇ ਸਿਧਾਂਤ ਅਤੇ ਵਿਧੀਆਂ ਜੋ ਕਾਨੂੰਨ ਨੂੰ ਨਕਾਰਦੀਆਂ ਪ੍ਰਤੀਤ ਹੁੰਦੀਆਂ ਸਨ, ਨੂੰ ਨਿਡਰਤਾ ਅਤੇ ਦ੍ਰਿੜ੍ਹਤਾ ਨਾਲ ਰੱਦ ਕੀਤਾ, ਕਿਉਂਕਿ ਉਹਨਾਂ ਦਾ ਧਰਮ (ਜਾਂ ਵਿਸ਼ਵਾਸ) ਸਰਵ-ਸਾਂਝੀ ਨੈਤਿਕਤਾ ਅਤੇ ਉਦਾਰਤਾ ਉਤੇ ਅਧਾਰਿਤ ਸੀ। 1909 ਦੇ ਆਸਪਾਸ ਉਹਨਾਂ ਦੇ ਈਸਾਈ ਦੋਸਤ ਜੋਸਫ਼ ਡੋਕ ਨੇ ਉਹਨਾਂ ਬਾਰੇ ਲਿਖਿਆ : 'ਮੈਂ ਹੈਰਾਨ ਹਾਂ ਕਿ ਕੀ ਧਰਮ ਦੀ ਕਿਸੇ ਪ੍ਰਣਾਲੀ ਨਾਲ ਉਹਨਾਂ ਨੂੰ ਜੋੜਿਆ ਜਾ ਸਕਦਾ ਹੈ। ਉਹਨਾਂ ਦੇ ਵਿਚਾਰ ਈਸਾਈ ਮਤ ਨਾਲ ਏਨੇ ਮਿਲਦੇ-ਜੁਲਦੇ ਹਨ ਕਿ ਜਿਸ ਕਰਕੇ ਉਹ ਪੂਰੇ ਹਿੰਦੂ ਨਹੀਂ ਲਗਦੇ ਅਤੇ ਹਿੰਦੂ-ਧਰਮ ਵਿਚ ਏਨੇ ਤਰਬਤਰ ਹਨ ਕਿ ਉਹਨਾਂ ਨੂੰ ਅਸੀਂ ਈਸਾਈ ਨਹੀਂ ਆਖ ਸਕਦੇ, ਜਦੋਂ ਕਿ ਉਹਨਾਂ ਦੀਆਂ ਸਹਾਨੁਭੂਤੀਆਂ ਏਨੀਆਂ ਵਿਆਪਕ ਅਤੇ ਉਦਾਰਵਾਦੀ ਹਨ ਕਿ ਇਸ ਗੱਲ ਤੇ ਕੋਈ ਵੀ ਹੈਰਾਨ ਹੋ ਸਕਦਾ ਹੈ ਕਿ "ਉਹ ਉਸ ਥਾਂ ਤੇ ਪਹੁੰਚ ਚੁੱਕੇ ਹਨ ਜਿਥੇ ਪੰਥਾਂ ਤੇ ਫਿਰਕਿਆਂ ਦਾ ਫਾਰਮੂਲਾ ਅਰਥਹੀਨ ਹੋ ਜਾਂਦਾ ਹੈ"।'

ਸਤਾਈ ਵਰ੍ਹੇ ਬਾਅਦ ਗਾਂਧੀ ਜੀ ਨੇ ਆਪਣੇ ਕੁਝ ਸਹਿਯੋਗੀ ਕਾਮਿਆਂ ਨੂੰ, ਜਿਨ੍ਹਾਂ ਨੇ ਉਹਨਾਂ ਦੇ ਆਦਰਸ਼ਾਂ ਦਾ ਪ੍ਰਚਾਰ ਕਰਨ ਹਿਤ ਉਹਨਾਂ ਦੇ ਨਾਂ 'ਤੇ ਇਕ ਸੰਸਥਾ ਕਾਇਮ ਕਰ ਦਿੱਤੀ ਸੀ, ਨੂੰ ਚਿਤਾਵਨੀ ਦਿੱਤੀ : 'ਗਾਂਧੀਵਾਦ ਨਾਂ ਦੀ ਕੋਈ ਚੀਜ਼ ਨਹੀਂ ਹੈ, ਅਤੇ ਮੈਂ ਆਪਣੇ ਪਿਛੇ ਕੋਈ ਪੰਥ ਨਹੀਂ ਛੱਡ ਜਾਣਾ ਚਾਹੁੰਦਾ। ਮੈਂ ਕੋਈ

ਨਵਾਂ ਨਿਯਮ ਜਾਂ ਸਿਧਾਂਤ ਪੈਦਾ ਕਰਨ ਦਾ ਦਾਅਵਾ ਨਹੀਂ ਕਰਦਾ। ਮੈਂ ਤਾਂ ਕੇਵਲ ਅਟੱਲ ਸੱਚਾਈਆਂ ਨੂੰ ਸਾਡੀ ਰੋਜ਼ਾਨਾ ਦੀ ਜ਼ਿੰਦਗੀ ਅਤੇ ਸਮੱਸਿਆਵਾਂ ਉਤੇ ਆਪਣੇ ਢੰਗ ਨਾਲ ਲਾਗੂ ਕਰਨ ਦੀ ਕੋਸ਼ਿਸ਼ ਕੀਤੀ ਹੈ......ਜੋ ਵਿਚਾਰ ਮੈਂ ਘੜੇ ਹਨ ਅਤੇ ਜਿਨ੍ਹਾਂ ਸਿੱਟਿਆਂ ਤੇ ਮੈਂ ਪਹੁੰਚਿਆ ਹਾਂ ਉਹ ਕਿਸੇ ਵੀ ਤਰ੍ਹਾਂ ਅੰਤਿਮ ਨਹੀਂ ਹਨ। ਜੇ ਮੈਨੂੰ ਕੋਈ ਹੋਰ ਨਵੀਂ ਗੱਲ ਲੱਭ ਪਵੇ ਤਾਂ ਮੈਂ ਇਹਨਾਂ ਨੂੰ ਭਲਕੇ ਬਦਲ ਵੀ ਸਕਦਾ ਹਾਂ। ਦੁਨੀਆਂ ਨੂੰ ਦੱਸਣ ਲਈ ਮੇਰੇ ਪਾਸ ਕੁਝ ਵੀ ਨਵਾਂ ਨਹੀਂ ਹੈ। ਸੱਚਾਈ ਅਤੇ ਅਹਿੰਸਾ ਪਹਾੜਾਂ ਜਿੰਨੇ ਹੀ ਪੁਰਾਣੇ ਹਨ। ਮੈਂ ਸਿਰਫ ਇਹੀ ਕੀਤਾ ਹੈ ਕਿ ਇਹਨਾਂ ਦੋਹਾਂ ਵਿਚ ਆਪਣੀ ਸਮਰਥਾ ਅਨੁਸਾਰ ਇਕ ਵੱਡੀ ਪੱਧਰ ਤੇ ਤਜ਼ਰਬੇ ਕਰਨ ਦੀ ਕੋਸ਼ਿਸ਼ ਕੀਤੀ ਹੈ। ਅਜਿਹਾ ਕਰਨ ਵਿਚ ਮੈਥੋਂ ਕਈ ਗਲਤੀਆਂ ਵੀ ਹੋਈਆਂ ਹਨ ਅਤੇ ਮੈਂ ਇਹਨਾਂ ਗਲਤੀਆਂ ਤੋਂ ਬਹੁਤ ਕੁਝ ਸਿਖਿਆ ਵੀ ਹੈ......

'ਹਾਂ, ਮੇਰਾ ਸਮੁੱਚਾ ਦਰਸ਼ਨ, ਜੇ ਇਸ ਨੂੰ ਤੁਸੀਂ ਇਸ ਅਖੌਤੀ ਨਾਂ ਨਾਲ ਸੱਦਣਾ ਹੀ ਹੈ, ਮੇਰੇ ਹੁਣੇ ਕਹੇ ਸ਼ਬਦਾਂ ਵਿਚ ਮੌਜੂਦ ਹੈ। ਇਸ ਨੂੰ ਤੁਸੀਂ ਗਾਂਧੀਵਾਦ ਨਹੀਂ ਆਖ ਸਕਦੇ, ਕਿਉਂਕਿ ਇਸ ਵਿਚ ਕੋਈ ਵਾਦ ਸ਼ਾਮਿਲ ਨਹੀਂ ਹੈ। ਅਤੇ ਇਸ ਨੂੰ ਵਿਆਖਿਆਉਣ ਲਈ ਕਿਸੇ ਲੰਮੇ-ਚੌੜੇ ਪ੍ਰਚਾਰ ਜਾਂ ਸ਼ਬਦਾਂ ਦੀ ਲੋੜ ਨਹੀਂ ਹੈ। ਇਹ ਲਿਖਤਾਂ ਮੇਰੇ ਮੂਲ ਵਿਸ਼ਵਾਸ ਦੇ ਉਲਟ ਦਰਸਾਈਆਂ ਗਈਆਂ ਹਨ ਪਰ ਮੇਰਾ ਵਿਸ਼ਵਾਸ ਹੋਰ ਵੀ ਦ੍ਰਿੜ੍ਹ ਹੁੰਦਾ ਗਿਆ ਹੈ ਕਿ ਸੱਚਾਈ ਨੂੰ ਕਿਸੇ ਵੀ ਹੋਰ ਚੀਜ਼ ਦੀ ਖ਼ਾਤਰ ਕੁਰਬਾਨ ਨਹੀਂ ਹੋਣਾ ਚਾਹੀਦਾ। ਜੋ ਲੋਕ ਇਹਨਾਂ ਬੁਨਿਆਦੀ ਸੱਚਾਈਆਂ, ਜੋ ਮੈਂ ਦਰਸਾਈਆਂ ਹਨ, ਵਿਚ ਵਿਸ਼ਵਾਸ ਰੱਖਦੇ ਹਨ ਉਹਨਾਂ ਦਾ ਪ੍ਰਚਾਰ, ਉਸ ਢੰਗ ਨਾਲ ਜੀਵਨ ਜੀ ਕੇ ਕਰ ਸਕਦੇ ਹਨ।'

ਗਾਂਧੀ ਜੀ ਨੇ ਸੱਚ ਤੋਂ ਸਿਵਾਇ ਕਿਸੇ ਰੱਬ ਨੂੰ ਨਾ ਮੰਨਿਆ ਅਤੇ ਨਾ ਹੀ ਇਸ ਸੱਚ ਰੂਪੀ ਰੱਬ ਦੀ ਪ੍ਰਾਪਤੀ ਲਈ ਕੋਈ ਨਿਯਮ ਹੀ ਘੜੇ ਸਿਵਾਇ ਅਹਿੰਸਕ ਸਾਧਨਾ ਰਾਹੀਂ ਉਸ ਦੀ ਇਮਾਨਦਾਰ ਅਤੇ ਨਿਰੰਤਰ ਖੋਜ ਦੇ। ਇੰਜ ਗਾਂਧੀ ਜੀ ਉਪਰ ਸਮੁੱਚੀ ਮਾਨਵਤਾ ਦੀ ਥਾਂ ਕੇਵਲ ਆਪਣਾ ਹੱਕ ਜਮਾਉਣ ਦੀ ਹਿੰਮਤ ਕੌਣ ਕਰ ਸਕਦਾ ਹੈ?

ਇਹ ਸੱਚਾਈ ਵੀ ਘੱਟ ਮਹੱਤਵਪੂਰਣ ਨਹੀਂ ਕਿ ਗਾਂਧੀ ਜੀ ਬਚਪਨ ਤੋਂ ਇੰਨੇ ਮਹਾਨ ਨਹੀਂ ਸਨ ਜਿੰਨੇ ਕਿ ਬਾਅਦ ਵਿਚ ਬਣੇ। ਭਾਵੇਂ ਉਹਨਾਂ ਆਪਣੇ ਆਪ ਨੂੰ ਵੱਖਰੀ ਸ਼ਖਸੀਅਤ ਦੇ ਮਾਲਕ ਬਣਾ ਲਿਆ ਸੀ, ਉਹਨਾਂ ਨੇ ਆਪਣੇ ਬਚਪਨ ਵਿਚ ਕੋਈ ਵੀ ਅਜਿਹੀ ਆਸਾਧਾਰਨ ਯੋਗਤਾ ਨਹੀਂ ਸੀ ਦਰਸਾਈ ਜੋ ਕਿ ਉਸ ਉਮਰ ਦੇ ਆਮ ਲੜਕਿਆਂ ਵਿਚ ਨਹੀਂ ਹੁੰਦੀ ਹੈ। ਆਪਣੇ ਕੁਝ ਵਿਲੱਖਣ ਸਮਕਾਲੀਆਂ ਤੋਂ ਉਲਟ ਜਵਾਨ ਰਾਬਿੰਦਰਨਾਥ ਟੈਗੋਰ ਵਾਂਗ ਉਹਨਾਂ ਨੂੰ ਕਿਸੇ ਸਰਸਵਤੀ ਦੇਵੀ ਨੇ ਉਤਸ਼ਾਹਿਤ ਨਹੀਂ ਸੀ ਕੀਤਾ; ਰਾਮਾਕ੍ਰਿਸ਼ਨਾ ਵਾਂਗ ਉਹਨਾਂ ਪਾਸ ਕੋਈ ਅਲੌਕਿਕ ਕਲਪਨਾ ਵੀ ਨਹੀਂ ਸੀ ਤੇ ਨਾ ਹੀ ਵਿਵੇਕਾਨੰਦ ਵਾਂਗ ਅਥਾਹ ਉਤਸ਼ਾਹ। ਉਹ ਸਾਡੇ ਬਹੁਤ ਸਾਰਿਆਂ ਵਾਂਗ ਇਕ ਸਾਧਾਰਣ ਬੱਚੇ ਹੀ ਸਨ। ਜੇ ਕੁਝ ਉਹ ਸਨ ਤਾਂ ਉਹ ਸੀ ਕਿ ਬਹੁਤ ਸਾਰੇ ਬੱਚਿਆਂ ਨਾਲੋਂ ਬਹੁਤ ਘੱਟ ਚਾਲਾਕ, ਘੱਟ ਦਲੇਰ ਅਤੇ ਆਮ ਤੋਂ

ਵੀ ਵੱਧ ਸੰਗਾਊ । ਇਹਨਾਂ ਤਰੁੱਟੀਆਂ ਤੋਂ ਉਹ ਇਕ ਲੰਮੇ ਸਮੇਂ ਤਕ ਛੁਟਕਾਰਾ ਨਾ ਪਾ ਸਕੇ ।

ਡਰਪੋਕ ਅਤੇ ਸੰਗਾਊ, ਦੇਖਣ ਵਿਚ ਘਰੇਲੂ, ਪੜ੍ਹਾਈ ਵਿਚ ਸਾਧਾਰਨ ਅਤੇ ਚਜਅਚਾਰ ਵਿਚ ਵੀ ਆਮ ਜਿਹੇ, ਬਚਪਨ ਜਾਂ ਜਵਾਨੀ ਵਿਚ ਉਹਨਾਂ ਦੀ ਸਰੀਰਕ ਦਿਖ ਜਾਂ ਮਾਨਸਿਕ ਸ਼ਕਤੀ ਵਿਚ ਅਜਿਹਾ ਕੁਝ ਵੀ ਨਹੀਂ ਸੀ ਜੋ ਇਹ ਦਰਸਾਉਂਦਾ ਕਿ ਇਸ ਸ਼ਖਸ ਅੰਦਰ ਇਕ ਜਵਾਲਾਮੁਖੀ ਲੁਕਿਆ ਪਿਆ ਹੈ । ਇਹ ਢੱਕੀ ਹੋਈ ਗੜਗੜਾਹਟ ਸੁਣਾਈ ਯੋਗ ਨਹੀਂ ਸੀ, ਨਾ ਹੀ ਕੋਈ ਲਪਟ ਅਤੇ ਨਾ ਹੀ ਧੂੰਆਂ ਉਸ ਸ਼ਾਂਤਮਈ ਸਾਗਰ 'ਚੋਂ ਉਠਦਾ ਸੀ ਜਿਸ ਤੋਂ ਇਹ ਦਿਖਦਾ ਕਿ ਇਸ ਸ਼ਖਸ ਅੰਦਰ ਇਕ ਅੱਗ ਦੀ ਤਲਵਾਰ ਪ੍ਰਫੁਲਤ ਹੋ ਰਹੀ ਹੈ ।

ਇਹ ਇਵੇਂ ਸੀ ਜਿਵੇਂ ਕਿਸਮਤ ਨੇ ਉਹਨਾਂ ਨੂੰ ਬੁਰੀ ਨਜ਼ਰ ਤੋਂ ਬਚਾਉਣ ਲਈ ਜਾਂ ਅਜਿਹੇ ਦੁਰਲੱਭ ਸਾਧਨ ਨੂੰ ਗੁਪਤ ਰਖਣ ਲਈ ਉਹਨਾਂ ਨੂੰ ਸਾਧਾਰਣਤਾ ਦੇ ਢੱਕਣ ਨਾਲ ਢੱਕ ਰਖਿਆ ਹੋਵੇ । ਸ਼ਾਇਦ ਉਸ ਢੱਕਣ ਨੂੰ ਵੀ ਪਤਾ ਨਹੀਂ ਸੀ ਕਿ ਉਸ ਦੇ ਹੇਠਾਂ ਕਿਹੀ ਅੱਗ ਸੁੱਤੀ ਪਈ ਹੈ ਜੋ ਕਿਸਮਤ ਹੀ ਬਦਲ ਕੇ ਰਖ ਦੇਵੇਗੀ । ਪ੍ਰਤਿਭਾ ਦੀ ਚੇਤੰਨਤਾ ਨੇ, ਇਥੋਂ ਤਕ ਕਿ ਕਿਸੇ ਧੁੰਦਲੀ ਜਿਹੀ ਉਤੇਜਨਾ ਨੇ ਵੀ ਇਸ ਊਟਪਟਾਂਗ ਜਿਹੇ ਦਿਖਦੇ ਬੱਚੇ ਅੰਦਰ ਕੋਈ ਹਿਲਜੁਲ ਪੈਦਾ ਨਾ ਕੀਤੀ, ਕਿਸੇ ਵੀ ਅਨੋਖੇ ਜਨੂਨ ਨੇ ਘਟਨਾਵਾਂ-ਰਹਿਤ ਬਚਪਨ ਦੀ ਸਿਧੀ ਪੱਧਰੀ ਸੱਤਹ ਵਿਚ ਕੋਈ ਖੋਰੂ ਨਾ ਪਾਇਆ, ਕੋਈ ਵੀ ਤੀਬਰ ਖਾਹਿਸ਼ ਅਵਚੇਤਨਾ ਦੀ ਡੂੰਘੀ ਖੱਡ ਵਿਚੋਂ ਬਾਹਰ ਨਾ ਨਿਕਲੀ ।

ਅਨੰਦਮਈ ਅਚੇਤਮਨ ਬਾਲਕ ਸਭ ਤਰ੍ਹਾਂ ਦੇ ਅਗੇਤੇ ਕਸ਼ਟ ਤੋਂ ਬਚਿਆ ਹੋਇਆ ਸੀ ਜਿਸ ਨੇ ਉਸ ਨੂੰ ਇਕ ਪੈਗੰਬਰ ਬਣਨ......ਤੇ ਨਾ ਬਣਨ ਵਿਚ ਮਦਦ ਕੀਤੀ... ਉਦੋਂ ਤਕ ਜਦੋਂ ਕਿ ਉਹਨਾਂ ਦਾ ਮਨ ਪੂਰੀ ਤਰ੍ਹਾਂ ਵਿਕਸਤ ਤੇ ਪਕੇਰਾ ਨਾ ਹੋ ਗਿਆ ਅਤੇ ਅੰਦਰੂਨੀ ਵਿਸਫੋਟਾਂ ਦੇ ਮਾਰ ਨੂੰ ਸਹਿਣ ਦੇ ਕਾਬਲ ਨਾ ਹੋ ਗਿਆ......ਜਦੋਂ ਉਹ ਬਹਾਦਰ ਅਤੇ ਹੌਲਾ ਹੋ ਗਿਆ ਸੀ......ਘਬਰਾਹਟ ਰਹਿਤ, ਘਮੰਡ ਰਹਿਤ ਤੇ ਝਗੜਾਊਪੁਣੇ ਰਹਿਤ ।

ਇਹ ਸੱਚ ਹੈ ਕਿ ਆਪਣੇ ਮਾਤਾ-ਪਿਤਾ ਪ੍ਰਤੀ ਵਫਾਦਾਰੀ, ਫਰਜ਼ ਪ੍ਰਤੀ ਭਗਤੀ ਅਤੇ ਝੂਠ ਪ੍ਰਤੀ ਬੇਮੁਖਤਾ ਉਹਨਾਂ ਅੰਦਰ ਸਕੂਲੀ ਬਚਪਨ ਸਮੇਂ ਹੀ ਪ੍ਰਤੱਖ ਸੀ ਪਰ ਜਿਸ ਤਰ੍ਹਾਂ ਦੇ ਸਮਾਜਿਕ ਵਾਤਾਵਰਣ ਵਿਚ ਉਹ ਪਲੇ ਸਨ, ਉਸ ਵਿਚ ਇਹਨਾਂ ਗੁਣਾਂ ਦਾ ਹੋਣਾ ਕੋਈ ਆਸਾਧਾਰਣ ਗੱਲ ਨਹੀਂ ਸੀ । ਪਰ ਅਸਲ ਆਸਾਧਾਰਣਤਾ ਤਾਂ ਉਹਨਾਂ ਦੀ ਆਤਮਾ ਅੰਦਰ ਏਨੀ ਡੂੰਘੀ ਦਬੀ ਪਈ ਸੀ ਕਿ ਇਸ ਉਮਰ ਵਿਚ ਉਹ ਸੰਕੇਤਮਾਤਰ ਵੀ ਦਿਖਾਈ ਨਹੀਂ ਸੀ ਦੇ ਰਹੀ ।

ਇੰਜ ਇਸ ਜਾਣਕਾਰੀ ਤੋਂ ਕੋਈ ਵੀ ਇਹ ਉਤਸ਼ਾਹ ਅਤੇ ਹੌਂਸਲਾ ਪ੍ਰਾਪਤ ਕਰ ਸਕਦਾ ਹੈ-ਕਿ ਜੇ ਇਸ ਕਿਸਮ ਦਾ ਇਕ ਸਾਧਾਰਣ ਲੜਕਾ ਆਪਣੀ ਦ੍ਰਿੜ੍ਹ ਇੱਛਾ ਨਾਲ ਕੁਝ ਬਣ ਸਕਦਾ ਹੈ ਤਾਂ ਕੋਈ ਕਾਰਣ ਨਹੀਂ ਕਿ ਦੂਜੇ ਵੀ ਅਜਿਹਾ ਕਰਨ ਵਿਚ ਸਫ਼ਲ ਨਾ ਹੋਣ । ਜੇ ਇਕ ਡਰਪੋਕ ਲੜਕਾ ਜੋ ਹਨੇਰੇ ਵਿਚ ਸੌਣ ਲਈ ਆਪਣੇ

ਬਿਸਤਰੇ 'ਚ ਜਾਣ ਦੀ ਹਿੰਮਤ ਨਹੀਂ ਸੀ ਕਰਦਾ—'ਮੈਨੂੰ ਲਗਦਾ ਜਿਵੇਂ ਇਕ ਪਾਸਿਓਂ ਭੂਤ ਮੇਰੇ ਵਲ ਆ ਰਹੇ ਹਨ ਤੇ ਦੂਜੇ ਪਾਸਿਓਂ ਚੋਰ ਤੇ ਤੀਜੇ ਪਾਸਿਓਂ ਸੱਪ'—ਸਭ ਤੋਂ ਵੱਧ ਨਿਡਰ ਬਣ ਸਕਦਾ ਹੈ ਤਾਂ ਦੂਜਿਆਂ ਦੇ ਵਿਚ ਵੀ ਕੁਝ ਆਸ ਬੱਝ ਸਕਦੀ ਹੈ।

ਗਾਂਧੀ ਜੀ ਦੀ ਪ੍ਰਤਿਭਾ, ਜੇ ਇਹ ਸ਼ਬਦ ਜ਼ਰੂਰੀ ਤੌਰ ਤੇ ਵਰਤਣਾ ਹੀ ਹੈ ਤਾਂ ਉਹ, ਉਹਨਾਂ ਦੀ ਦ੍ਰਿੜ੍ਹਤਾ, ਨਿਡਰਤਾ, ਅਣਥਕਤਾ ਅਤੇ ਨਿਰੰਤਰ ਨੈਤਿਕ ਤਾਂਘ ਲਈ ਆਗਿਆਕਾਰੀ ਢੰਗ ਨਾਲ ਕਸ਼ਟ ਸਹਿਣ ਵਿਚ ਮੌਜੂਦ ਹੈ। ਉਹਨਾਂ ਦਾ ਜੀਵਨ ਜਵਾਨੀ ਦੀ ਦਹਿਲੀਜ਼ ਟੱਪਣ ਤੋਂ ਬਾਅਦ ਸੱਚਾਈ ਦੀ ਖੋਜ ਵਿਚ ਬਿਨਾਂ ਰੁਕਾਵਟ ਦੇ ਇਹ ਲੰਮੀ ਯਾਤਰਾ ਬਣ ਗਿਆ ਸੀ ਜੋ 'ਅਣਉਤਾਵਲੀ ਅਤੇ ਅਣਥੱਕ ਸੀ' ਇਹ ਖੋਜ ਕਿਸੇ ਅਮੂਰਤ ਜਾਂ ਦਾਰਸ਼ਨਿਕ ਸੱਚ ਦੀ ਨਹੀਂ ਸੀ ਸਗੋਂ ਇਕ ਅਜਿਹੇ ਸੱਚ ਦੀ ਸੀ ਜੋ ਮਨੁੱਖੀ ਸੰਬੰਧਾਂ ਦੇ ਸੰਦਰਭ ਵਿਚ ਵੇਖੀ ਜਾ ਸਕਦੀ ਹੈ। ਉਸ ਰਾਹ ਤੇ ਉਹ ਕਦਮ-ਕਦਮ ਵੱਧਦੇ ਗਏ। ਉਹਨਾਂ ਦਾ ਹਰ ਕਦਮ ਇਕ ਆਮ ਆਦਮੀ ਦੇ ਕਦਮ ਤੋਂ ਵੱਡਾ ਨਹੀਂ ਸੀ ਪਰ ਉਹ ਜਿਸ ਉਚਾਈ ਉਤੇ ਜਾ ਪਹੁੰਚੇ, ਉਥੇ ਜਾ ਕੇ ਉਹ ਇਕ ਸਾਧਾਰਣ ਆਦਮੀ ਤੋਂ ਬਹੁਤ ਮਹਾਨ ਬਣ ਗਏ ਸਨ। ਅਲਬਰਟ ਆਇਨਸਟਾਲਿਨ, ਜੋ ਖੁਦ ਇਸ ਸਦੀ ਦੇ ਇਕ ਮਹਾਨ ਚਿੰਤਕ ਹਨ, ਨੇ ਗਾਂਧੀ ਜੀ ਬਾਰੇ ਲਿਖਿਆ, 'ਸ਼ਾਇਦ ਕਈ ਪੀੜ੍ਹੀਆਂ ਤਕ ਲੋਕ ਵਿਸ਼ਵਾਸ ਹੀ ਨਹੀਂ ਕਰਨਗੇ ਕਿ ਹੱਡ-ਮਾਸ ਦਾ ਬਣਿਆ ਇਕ ਐਸਾ ਇਨਸਾਨ ਇਸ ਧਰਤੀ ਤੇ ਆਇਆ ਸੀ।' ਜੇ ਅੰਤ ਗਾਂਧੀ ਜੀ ਹੋਰ ਮਨੁੱਖਾਂ ਵਰਗੇ ਨਾ ਹੋ ਇਕ ਆਸਾਧਾਰਣ ਮਨੁੱਖ ਬਣ ਗਏ ਤਾਂ ਸਾਡੇ ਲਈ ਇਹ ਯਾਦ ਰਖਣਾ ਬੜਾ ਚੰਗਾ ਅਤੇ ਜ਼ਰੂਰੀ ਹੋਵੇਗਾ ਕਿ ਜਦੋਂ ਉਹਨਾਂ ਨੇ ਆਪਣਾ ਜੀਵਨ ਸ਼ੁਰੂ ਕੀਤਾ ਸੀ ਤਾਂ ਉਹ ਇਕ ਸਾਧਾਰਣ ਆਦਮੀ ਹੀ ਸਨ।'

ਇਸ ਗੱਲ ਵਿਚ ਹੀ ਉਹਨਾਂ ਦੀ ਜ਼ਿੰਦਗੀ ਅਤੇ ਸਿਖਿਆ ਦੀ ਵਿਲੱਖਣ ਖੂਬਸੂਰਤੀ ਲੁਕੀ ਹੋਈ ਹੈ। ਖੁਸ਼ਕਿਸਮਤੀ ਨਾਲ ਉਹਨਾਂ ਨੇ ਮਹੱਤਵਪੂਰਣ ਘਟਨਾਵਾਂ ਨੂੰ ਸਾਡੇ ਲਈ ਆਪ ਹੀ ਕਲਮਬੱਧ ਕੀਤਾ ਹੈ, ਸਿਰਫ਼ ਉਸ ਸਮੇਂ ਦੀਆਂ ਘਟਨਾਵਾਂ ਨੂੰ ਛੱਡ ਕੇ ਜਦੋਂ ਉਹ ਪੂਰੀ ਤਰ੍ਹਾਂ ਲੋਕਾਂ ਵਿਚ ਘੁਲ-ਮਿਲ ਗਏ ਸਨ ਅਤੇ ਉਹਨਾਂ ਦਾ ਕਿਸੇ ਤੋਂ ਕਿਸੇ ਕਿਸਮ ਦਾ ਕੋਈ ਓਹਲਾ ਨਹੀਂ ਸੀ ਰਹਿ ਗਿਆ। ਉਹਨਾਂ ਨੇ ਆਪਣੀ ਨੈਤਿਕ ਅਤੇ ਰਾਜਨੀਤਕ ਚੇਤਨਤਾ ਦੇ ਵਿਕਾਸ ਨੂੰ ਬੜੀ ਬਾਰੀਕੀ ਅਤੇ ਬੇਰੋਕਟੋਕ ਸੱਚਾਈ ਨਾਲ ਬਿਆਨ ਕੀਤਾ ਹੈ। ਜੇਕਰ ਉਹਨਾਂ ਅਜਿਹਾ ਨਾ ਕੀਤਾ ਹੁੰਦਾ ਤਾਂ ਸਾਡੀ ਅੰਧ-ਵਿਸ਼ਵਾਸੀਆਂ ਨਾਲ ਭਰੀ ਇਸ ਧਰਤੀ ਉਤੇ ਅਜਿਹੇ ਸ਼ਰਧਾਲੂ ਇਤਿਹਾਸਕਾਰਾਂ ਦੀ ਕੋਈ ਕਮੀ ਨਹੀਂ ਸੀ ਹੋਣੀ ਜਿਨ੍ਹਾਂ ਨੇ ਉਹਨਾਂ ਦੇ ਬਚਪਨ ਨਾਲ ਚਮਤਕਾਰੀ ਘਟਨਾਵਾਂ ਨੂੰ ਜੋੜ ਲੈਣਾ ਸੀ ਅਤੇ ਇਥੋਂ ਤਕ ਕਿ ਗਰਭ ਅਵਸਥਾ ਦੇ ਸਮੇਂ ਵਿਚ ਵੀ ਉਹ ਉਹਨਾਂ ਨੂੰ ਦੈਵੀ-ਪ੍ਰਤਾਪ ਵਜੋਂ ਦਿਖਣੇ ਸਨ। ਟੈਗੋਰ ਦੇ ਇਸ ਕਥਨ ਵਿਚ ਕਿੰਨੀ ਸੱਚਾਈ ਹੈ :—

ਤੁਹਾਡੀ ਬਾਣੀ ਸਰਲ ਹੈ, ਮੇਰੇ ਗੁਰੂ
ਪਰ ਉਹਨਾਂ ਦੀ ਨਹੀਂ ਜੋ ਤੁਹਾਡੀ ਵਿਆਖਿਆ ਕਰਦੇ ਹਨ।

ਕੀ ਗਾਂਧੀ ਜੀ ਇਕ ਸੰਤ ਸਨ ਜਾਂ ਸਿਆਸਤਦਾਨ ? ਕੀ ਉਹ ਸਿਆਸਤਦਾਨਾਂ ਦਰਮਿਆਨ ਇਕ ਸੰਤ ਸਨ ਜਾਂ ਸੰਤਾਂ ਦਰਮਿਆਨ ਇਕ ਸਿਆਸਤਦਾਨ ? ਕੀ ਕੋਈ ਦੋਵੇਂ ਬਣ ਸਕਦਾ ਹੈ ? ਕੀ ਉਹ ਸਿਆਸਤ ਨੂੰ ਅਧਿਆਤਮਕ ਬਣਾਉਣ ਵਿਚ ਸਫ਼ਲ ਹੋਏ, ਜਿਵੇਂ ਕਿ ਉਹਨਾਂ ਦੇ ਪ੍ਰਸ਼ੰਸਕਾਂ ਵਜੋਂ ਦਾਅਵਾ ਕੀਤਾ ਜਾਂਦਾ ਹੈ ? ਕੀ ਉਹ ਦੇਸ਼ ਜੋ ਉਹਨਾਂ ਨੂੰ ਆਪਣਾ ਪਿਤਾ ਕਰਾਰ ਦਿੰਦਾ ਹੈ, ਆਪ ਇਸ ਦਾਅਵੇ ਦੀ ਗਵਾਹੀ ਭਰਦਾ ਹੈ ? ਇਹ ਕੁਝ ਸਵਾਲ ਹਨ ਜੋ ਆਉਣ ਵਾਲੀ ਪੀੜ੍ਹੀ ਲਗਾਤਾਰ ਪੁੱਛਦੀ ਰਹੇਗੀ ।

ਫਿਲਹਾਲ, ਉਹਨਾਂ ਬਾਰੇ ਇਹੀ ਕਿਹਾ ਜਾ ਸਕਦਾ ਹੈ ਕਿ ਉਹ ਜੋ ਕੁਝ ਵੀ ਸਨ, ਆਪਣੇ ਸਮੇਂ ਦੇ ਹਰ ਸ਼ਖਸ ਤੋਂ ਵਿਲੱਖਣ ਸਨ । 'ਸ਼ਾਇਦ ਉਹ ਸਫ਼ਲ ਨਹੀਂ ਹੋਣਗੇ', ਗਾਂਧੀ ਜੀ ਦੀ ਮੌਤ ਤੋਂ ਦਸ ਸਾਲ ਪਹਿਲਾਂ ਟੈਗੋਰ ਨੇ ਲਿਖਿਆ ਸੀ, 'ਸ਼ਾਇਦ ਉਹ ਲੋਕਾਂ ਨੂੰ ਬੇਇਨਸਾਫੀਆਂ ਤੋਂ ਬਚਾਉਣ ਲਈ ਮਹਾਤਮਾ ਬੁੱਧ ਵਾਂਗ, ਈਸਾ ਮਸੀਹ ਵਾਂਗ ਅਸਫਲ ਹੀ ਰਹਿਣਗੇ, ਪਰ ਉਹ ਹਮੇਸ਼ਾਂ ਇਕ ਅਜਿਹੇ ਸ਼ਖਸ ਵਜੋਂ ਯਾਦ ਕੀਤੇ ਜਾਣਗੇ ਜਿਨ੍ਹਾਂ ਨੇ ਆਪਣੇ ਜੀਵਨ ਨੂੰ ਆਉਣ ਵਾਲੇ ਹਰ ਸਮੇਂ ਲਈ ਇਕ ਉਦਾਹਰਣ ਬਣਾਇਆ ਹੈ ।'

# 1. ਜਨਮ ਅਤੇ ਪਾਲਣ-ਪੋਸ਼ਣ

ਮੋਹਨਦਾਸ ਕਰਮਚੰਦ ਗਾਂਧੀ ਜੀ ਦਾ ਜਨਮ 2 ਅਕਤੂਬਰ 1869 ਨੂੰ, ਭਾਰਤ ਦੇ ਪੱਛਮੀ ਸਮੁੰਦਰੀ ਤੱਟ ਉਤੇ ਸਥਿਤ ਛੋਟੇ ਜਿਹੇ ਕਸਬੇ, ਪੋਰਬੰਦਰ ਵਿਖੇ ਹੋਇਆ ਸੀ ਜੋ ਉਸ ਸਮੇਂ ਕਾਠੀਆਵਾੜ, ਜੋ ਗੁਜਰਾਤ ਵਿਚ ਅੱਜਕਲ੍ਹ ਸੌਰਾਸ਼ਟਰ ਦੇ ਨਾਂ ਨਾਲ ਜਾਣਿਆ ਜਾਂਦਾ ਹੈ, ਦੇ ਬਹੁਤ ਸਾਰੇ ਯੁਵਰਾਜੀ ਸੂਬਿਆਂ ਵਿਚੋਂ ਇਕ ਸੀ। ਇਹ ਲਗਭਗ ਇਕ ਆਇਤਕਾਰ ਪਰਾਇਦੀਪ, ਖੇਤਰਫਲ ਵਿਚ ਤੀਹ ਹਜ਼ਾਰ ਵਰਗਮੀਲ ਤੋਂ ਵੀ ਘੱਟ ਹੈ। ਆਪਣੇ ਪੱਛਮ ਵਿਚ ਇਹ ਅਰਬ ਸਾਗਰ ਨਾਲ ਜਾ ਲਗਦਾ ਹੈ। ਉਪਰੋਂ ਕੱਛ ਦੀ ਖਾੜੀ ਨਾਲ ਅਤੇ ਹੇਠੋਂ ਕੈਂਬੇ ਦੀ ਖਾੜੀ ਨਾਲ ਘਿਰਿਆ ਹੋਇਆ ਹੈ, ਜਿਸ ਦੇ ਉਤਰ ਵਿਚ ਰਣ ਦਾ ਰੇਗਿਸਤਾਨ ਫੈਲਿਆ ਹੋਇਆ ਹੈ।

ਰਾਜਨੀਤਕ ਦ੍ਰਿਸ਼ਟੀ ਤੋਂ ਕੁਝ ਚਿਰ ਪਹਿਲਾਂ ਤਕ ਇਹ ਭਾਰਤ ਦਾ ਇਕ ਬਹੁਤ ਹੀ ਪਛੜਿਆ ਹੋਇਆ ਇਲਾਕਾ ਸੀ, ਜੋ ਸਦੀਆਂ ਤਕ ਬਾਹਰੀ ਹਮਲਾਵਰਾਂ ਦੇ ਟੋਲਿਆਂ ਲਈ ਜੰਗ ਦਾ ਮੈਦਾਨ ਬਣਿਆ ਰਿਹਾ ਸੀ। ਬਰਤਾਨਵੀ ਭਾਰਤ ਦਾ ਇਹ ਪ੍ਰਾਂਤ 300 ਤੋਂ ਵੀ ਵੱਧ ਛੋਟੀਆਂ-ਛੋਟੀਆਂ ਯੁਵਰਾਜੀ ਰਿਆਸਤਾਂ ਵਿਚ ਵੰਡਿਆ ਪਿਆ ਸੀ, ਜਿਨ੍ਹਾਂ ਵਿਚੋਂ ਕਈ ਰਿਆਸਤਾਂ ਤਾਂ ਇਕ ਪਿੰਡ ਤੋਂ ਵੱਡੀਆਂ ਨਹੀਂ ਸਨ ਅਤੇ ਕੋਈ ਵੀ ਇਕ ਸਾਧਾਰਣ ਜ਼ਿਲ੍ਹੇ ਤੋਂ ਵੱਡੀ ਨਹੀਂ ਸੀ। ਇਹਨਾਂ ਦੇ ਸ਼ਾਸ਼ਕ, ਰਾਣਾ, ਠਾਕੁਰ ਜਾਂ ਨਵਾਬ ਆਦਿ ਵੱਖ-ਵੱਖ ਨਾਵਾਂ ਨਾਲ ਜਾਣੇ ਜਾਂਦੇ ਸਨ, ਜੋ ਛੋਟੇ-ਛੋਟੇ ਨਿਰੰਕਸ਼ ਸ਼ਾਸ਼ਕ ਸਨ ਅਤੇ ਇਕ ਦੂਜੇ ਨਾਲ ਈਰਖਾ ਰਖੀ ਰਖਦੇ ਸਨ ਤੇ ਲੜਨ ਲਈ ਹਮੇਸ਼ਾਂ ਬੇਚੈਨ ਰਹਿੰਦੇ ਸਨ ਪਰ ਬ੍ਰਿਟਿਸ਼ ਏਜੰਟ ਜੋ ਇਹਨਾਂ ਸਾਰਿਆਂ ਦਾ ਮਾਲਕ ਬਣਿਆ ਬੈਠਾ ਸੀ, ਦੇ ਡਰ ਤੋਂ ਸਭ ਚੁੱਪ ਸਨ।

ਡਾਢੀ ਅਸੁਰੱਖਿਅਤਾ, ਸਾਜਸ਼ੀ ਅਤੇ ਆਪਹੁਦਰੇ ਨਿਆਂ ਦੇ ਇਸ ਜਾਗੀਰਦਾਰੀ ਮਾਹੌਲ ਵਿਚ 'ਜਿਸ ਦੀ ਲਾਠੀ ਉਸ ਦੀ ਮੱਝ' ਵਾਲੇ ਕਾਨੂੰਨ ਲਾਗੂ ਹੁੰਦੇ ਸਨ। ਉਹਨਾਂ ਦੇ ਕੁਝ ਸ਼ੋਸ਼ਨਕਾਰੀ ਤਾਂ ਲੋਕ-ਕਥਾਵਾਂ ਦੇ ਅੰਗ ਬਣ ਚੁੱਕੇ ਹਨ ਅਤੇ ਹੁਣ ਵੀ ਕਾਵਿ-ਗਥਾਵਾਂ ਅਤੇ ਕਹਾਣੀਆਂ ਰਾਹੀਂ ਯਾਦ ਕੀਤੇ ਜਾਂਦੇ ਹਨ। ਫਸਾਦੀ ਸੰਘਰਸ਼-ਸ਼ੀਲ ਜੀਵਨ ਦੇ ਅਨਿਸ਼ਚਿਤ ਮਾਹੌਲ ਵਿਚ ਪਲੇ ਇਥੋਂ ਦੇ ਲੋਕ ਹੱਟੇ-ਕੱਟੇ ਅਤੇ

ਮਜ਼ਬੂਤ ਹੁੰਦੇ ਸਨ, ਜੋ ਮਲਾਹਗੀਰੀ ਅਤੇ ਵਪਾਰਕ ਦ੍ਰਿਸ਼ਟੀ ਦੀ ਪਰੰਪਰਾ ਰਖਦੇ ਸਨ। ਉਹ ਸ਼ਰਧਾਲੂ ਅਤੇ ਅੰਧ-ਵਿਸ਼ਵਾਸੀ ਸਨ ਜਿਵੇਂ ਕਿ ਇਹੋ ਜਿਹੇ ਮਾਹੌਲ ਵਿਚ ਲੋਕ ਆਮ ਤੌਰ 'ਤੇ ਹੋ ਹੀ ਜਾਂਦੇ ਹਨ। ਅਜਿਹੇ ਹੋਣ ਦਾ ਵੱਡਾ ਕਾਰਣ ਪੱਛਮੀ ਸਮੁੰਦਰੀ ਤਟ ਤੇ ਹਿੰਦੂਆਂ ਦੇ ਪਵਿੱਤਰ ਸ਼ਹਿਰ ਦੁਆਰਕਾ ਦਾ ਹੋਣਾ ਵੀ ਹੈ—ਜੋ ਪੁਰਾਣਕ ਕਥਾਵਾਂ ਅਨੁਸਾਰ ਭਗਵਤ ਗੀਤਾ ਦੇ ਭਗਵਾਨ ਕ੍ਰਿਸ਼ਨ ਦੀ ਸਲਤਨਤ ਦੀ ਰਾਜਧਾਨੀ ਸੀ। ਹਿੰਦੂ ਮਤ ਦੀ ਇਸ ਵੈਸ਼ਨਵ ਪਰੰਪਰਾ ਉਤੇ ਜੈਨ ਮਤ ਦੇ ਅਤੇ ਬਾਅਦ ਵਿਚ ਮੁਸਲਿਮ ਸੂਫੀਅਤ ਦੇ ਪ੍ਰਭਾਵ ਨੇ ਆਪਣੇ-ਆਪਣੇ ਢੰਗ ਨਾਲ ਲੋਕਾਂ ਦੀ ਧਾਰਮਿਕ ਨਿਸ਼ਚਾ ਵਿਚ ਵਾਧਾ ਕੀਤਾ। ਇਹਨਾਂ ਵਿਚ ਆਮ ਤੌਰ ਤੇ ਸਾਰੀਆਂ ਵਿਸ਼ੇਸ਼ਤਾਵਾਂ ਮੌਜੂਦ ਸਨ ਜਿਸ ਵਿਚ ਰੂੜੀਵਾਦ ਅਤੇ ਸਹਿਨਸ਼ੀਲਤਾ, ਕਠੋਰਤਾ ਅਤੇ ਰਹਿਮ, ਨਾਜ਼ਬਰਦਾਰੀ ਅਤੇ ਸਾਦਗੀ ਸਾਰਿਆਂ ਦਾ ਅਨੋਖਾ ਸੰਗਮ ਸੀ।

ਅਜਿਹੇ ਸਮਾਜਕ ਵਾਤਾਵਰਣ ਵਿਚ ਇਕ ਮੱਧ-ਵਰਗੀ ਵੈਸ਼ (ਜਾਂ ਵਪਾਰਕ ਜਾਤੀ) ਪਰਿਵਾਰ ਵਿਚ ਮੋਹਨ ਦਾ ਜਨਮ ਹੋਇਆ। ਉਹਨਾਂ ਦੇ ਪੂਰਵਜ, ਕਿਹਾ ਜਾਂਦਾ ਹੈ ਕਿ ਅਨਾਜ ਦੇ ਵਪਾਰੀ ਸਨ ਪਰ ਸਮਾਜਕ ਦਰਜੇ ਵਿਚ ਇਸ ਪਰਿਵਾਰ ਨੇ ਸਹਿਜੇ-ਸਹਿਜੇ ਕਾਫ਼ੀ ਤਰੱਕੀ ਕਰ ਲਈ ਸੀ ਅਤੇ ਮੋਹਨ ਦੇ ਦਾਦਾ ਉਤਮ ਚੰਦ ਪੋਰਬੰਦਰ ਦੇ ਰਾਣਾ ਦੇ ਦਰਬਾਰ ਵਿਚ ਦੀਵਾਨ (ਜਾਂ ਪ੍ਰਧਾਨ ਮੰਤਰੀ) ਬਣ ਗਏ ਸਨ। ਪੋਰਬੰਦਰ ਦੇ ਰਾਣਾ ਦੀ ਮੌਤ ਤੋਂ ਬਾਅਦ ਉਤਮ ਚੰਦ ਨੂੰ ਰਾਣੀ ਰੀਜੈਂਟ ਦੇ ਹੱਥੋਂ ਆਪਣੇ ਉਚੇ ਚਾਲ-ਚਲਣ, ਈਮਾਨਦਾਰੀ ਅਤੇ ਨਿਡਰਤਾ ਦੇ ਗੁਣ ਵਜੋਂ ਕਾਫ਼ੀ ਕਸ਼ਟ ਝੱਲਣੇ ਪਏ। ਆਪਣੇ ਬਚਾਅ ਲਈ ਉਹ ਨੇੜੇ ਦੀ ਜੂਨਾਗੜ੍ਹ ਰਿਆਸਤ ਵਿਚ ਭੱਜ ਗਏ ਜਿਥੋਂ ਦੇ ਮੁਸਲਮ ਨਵਾਬ ਨੇ ਉਹਨਾਂ ਨੂੰ ਸ਼ਰਨ ਦਿੱਤੀ।

ਜਦੋਂ ਉਹ ਨਵਾਬ ਦੇ ਸਾਹਮਣੇ ਹਾਜ਼ਰ ਹੋਏ ਤਾਂ ਉਹਨਾਂ ਨੇ ਖੱਬੇ ਹੱਥ ਨਾਲ ਸਲਾਮ ਕੀਤਾ ਅਤੇ ਇਹ ਕਹਿ ਕੇ ਇਸ ਗੁਸਤਾਖੀ ਦਾ ਵਿਆਖਿਆਨ ਕੀਤਾ ਕਿ ਉਹਨਾਂ ਦਾ ਸੱਜਾ ਹੱਥ ਹਾਲੇ ਵੀ ਪੋਰਬੰਦਰ ਦਾ ਗੁਲਾਮ ਹੈ। ਉਸ ਜਾਗੀਰਦਾਰੀ ਯੁੱਗ ਵਿਚ, ਜੋ ਵੀਹਵੀਂ ਸਦੀ ਦੇ ਸ਼ੁਰੂ ਹੋਣ ਤਕ ਜਿੰਦਾ ਰਿਹਾ, ਵਫ਼ਾਦਾਰੀਆਂ ਬੜੀਆਂ ਸੀਮਤ ਸਨ ਅਤੇ ਉਹਨਾਂ ਦੇ ਨਿਯਮ ਵੀ ਬੜੇ ਕਰੜੇ ਸਨ। ਨਵਾਬ ਦਿਆਲ ਸੁਭਾਅ ਦਾ ਸੀ ਅਤੇ ਇਸ ਹਿੰਮਤ ਭਰੇ ਜਵਾਬ ਦੀ ਪ੍ਰਸ਼ੰਸਾ ਕਰਦੇ ਹੋਏ ਉਹਨਾਂ ਨੂੰ ਹਲਕਾ ਜਿਹਾ ਦੰਡ ਦੇ ਕੇ ਕੇਵਲ ਛੱਡ ਹੀ ਨਾ ਦਿਤਾ ਸਗੋਂ ਇਸ ਬਹਾਦਰ ਸ਼ਰਨਾਰਥੀ ਨੂੰ ਵਿਸ਼ੇਸ਼ ਪੁਰਸਕਾਰ ਵੀ ਦਿਤਾ ਅਤੇ ਬਾਅਦ ਵਿਚ ਜਦੋਂ ਪੋਰਬੰਦਰ ਵਿਚ ਨਵਾਂ ਰਾਣਾ ਰਾਜਗੱਦੀ ਤੇ ਬੈਠਿਆ ਤਾਂ ਆਪਣਾ ਰਸੂਖ ਵਰਤ ਕੇ ਉਹਨਾਂ ਦਾ ਉਥੇ ਸੁਆਗਤ ਕਰਵਾਇਆ।

ਉਤਮ ਚੰਦ ਦੇ ਬਾਅਦ ਉਹਨਾਂ ਦਾ ਲੜਕਾ ਕਰਮ ਚੰਦ ਗਾਂਧੀ ਪੋਰਬੰਦਰ ਦਾ ਦੀਵਾਨ ਬਣਿਆ। ਆਪਣੇ ਪਿਤਾ ਵਾਂਗ ਉਹਨਾਂ ਨੇ ਵੀ ਬਹੁਤ ਘੱਟ ਰਸਮੀ ਸਿਖਿਆ ਪ੍ਰਾਪਤ ਕੀਤੀ ਸੀ ਪਰ ਉਹ ਸੱਚ ਬੋਲਣ ਵਾਲੇ, ਹਿੰਮਤੀ ਅਤੇ ਉਚੇ ਚਾਲ-ਚਲਣ ਵਾਲੇ ਸਨ, ਜਿਨ੍ਹਾਂ ਪਾਸ ਵਿਵਹਾਰਕ ਗਿਆਨ ਦਾ ਭੰਡਾਰ ਸੀ। ਉਹਨਾਂ ਦੇ ਬਹੁਤ ਸਾਰੇ ਗੁਣਾਂ ਦਾ ਬਿਆਨ ਕਰਦੇ ਹੋਏ ਉਹਨਾਂ ਦੇ ਹੋਰ ਵੀ ਅਧਿਕ ਸੱਚਵਾਦੀ ਅਤੇ ਸੰਜਮੀ

ਪੁੱਤਰ ਹਨ : 'ਕੁਝ ਹਦ ਤਕ ਉਹ ਦੇਹਕ ਸੁਖ ਦੇ ਭੋਗੀ ਵੀ ਸਨ ਕਿਉਂਜੋ ਉਹਨਾਂ ਦੀ ਉਮਰ ਜਦੋਂ 40 ਤੋਂ ਵੀ ਵੱਧ ਹੋ ਗਈ ਤਾਂ ਉਹ ਚਾਰ ਵਾਰ ਵਿਆਹ ਕਰਵਾ ਚੁਕੇ ਸਨ।' ਉਹਨਾਂ ਦਾ ਇੰਜ ਕਰਨਾ ਇਕ ਖੁਸ਼ਕਿਸਮਤੀ ਵਾਲੀ ਗੱਲ ਹੀ ਸੀ ਕਿਉਂਕਿ ਚੌਥੀ ਪਤਨੀ ਪੁਤਲੀ ਬਾਈ ਨੇ ਮਹਾਤਮਾ ਨੂੰ ਜਨਮ ਦਿਤਾ ਜਿਸ ਦਾ ਨਾਂ ਮੋਹਨ ਰਖਿਆ ਗਿਆ ਸੀ ਪਰ ਮਾਂ ਉਸ ਨੂੰ ਲਾਡ ਨਾਲ ਮੋਨੀਆ ਕਹਿ ਕੇ ਬੁਲਾਉਂਦੀ ਸੀ।

ਪੁਤਲੀ ਬਾਈ ਇਕ ਅਤਿਅੰਤ ਧਾਰਮਿਕ ਰੁਚੀ ਵਾਲੀ ਸਾਊ ਅਤੇ ਸ਼ਰਧਾਲੂ ਔਰਤ ਸੀ। ਵਰਤ ਅਤੇ ਪੂਜਾ ਪਾਠ ਕਰਨ ਵਿਚ ਉਹ ਬੜੀ ਦ੍ਰਿੜ੍ਹ ਤੇ ਪੱਕੀ ਸੀ। ਪੁੱਤਰ, ਜੋ ਲੱਗਭਗ ਉਸ ਦੀ ਪੂਜਾ ਹੀ ਕਰਦਾ ਸੀ, ਦੇ ਮਨ ਉਤੇ ਉਸ ਦਾ ਡੂੰਘਾ ਪ੍ਰਭਾਵ ਪਿਆ ਸੀ। ਕਈ ਸਾਲ ਬਾਅਦ ਪੂਨੇ ਦੀ ਯੇਰਾਵਦਾ ਜੇਲ੍ਹ ਵਿਕ ਇਕ ਵਾਰ ਗਾਂਧੀ ਜੀ ਨੇ ਆਪਣੇ ਸਾਥੀ ਸਕੱਤਰ ਮਹਾਂਦੇਵ ਦੇਸਾਈ ਨੂੰ ਕਿਹਾ ਸੀ— 'ਜੇਕਰ ਮੇਰੇ ਵਿਚ ਤੈਨੂੰ ਕੋਈ ਸ਼ੁਧਤਾ ਦਿਖਾਈ ਦਿੰਦੀ ਹੈ ਤਾਂ ਉਹ ਮੈਂ ਆਪਣੀ ਮਾਤਾ ਤੋਂ ਹਾਸਿਲ ਕੀਤੀ ਹੈ ਨਾ ਕਿ ਪਿਤਾ ਤੋਂ...ਉਹਨਾਂ ਦਾ ਇਕ ਪ੍ਰਭਾਵ ਜੋ ਹਮੇਸ਼ਾਂ ਮੇਰੇ ਮਨ ਤੇ ਰਿਹਾ ਹੈ ਉਹ ਹੈ ਉਹਨਾਂ ਦੇ ਸਾਧੂਪੁਣੇ ਦਾ।'

ਪੋਰਬੰਦਰ ਵਿਖੇ ਮੋਹਨ ਪ੍ਰਾਇਮਰੀ ਸਕੂਲ ਵਿਚ ਦਾਖਲ ਹੋਏ, ਜਿਥੇ ਗਣਿਤ ਦੇ ਪਹਾੜੇ ਯਾਦ ਕਰਨੇ ਉਹਨਾਂ ਨੂੰ ਬਹੁਤ ਮੁਸ਼ਕਿਲ ਲਗੇ—'ਮੈਂ ਜ਼ਰੂਰ ਹੀ ਸੁਸਤ ਬੁੱਧੀ ਵਾਲਾ ਹੋਵਾਂਗਾ ਅਤੇ ਮੇਰੀ ਯਾਦਾਸ਼ਤ ਬਹੁਤ ਹੀ ਕੱਚੀ।' ਛੇਤੀ ਹੀ ਬਾਅਦ ਉਹਨਾਂ ਦਾ ਪਰਿਵਾਰ ਰਾਜਕੋਟ ਚਲਾ ਗਿਆ, ਜੋ ਕਾਠਿਆਵਾੜ ਦੀ ਇਕ ਹੋਰ ਛੋਟੀ ਜਿਹੀ ਰਿਆਸਤ ਸੀ ਅਤੇ ਜਿਥੇ ਉਹਨਾਂ ਨੇ ਪਿਤਾ ਦੀਵਾਨ ਲਗ ਗਏ ਸਨ। ਰਾਜਕੋਟ ਵਿਖੇ ਮੋਹਨ ਨੇ, ਪ੍ਰਾਇਮਰੀ ਅਤੇ ਬਾਅਦ ਵਿਚ ਹਾਈ ਸਕੂਲ ਤਕ ਦੀ ਵਿਦਿਆ ਪ੍ਰਾਪਤ ਕੀਤੀ। ਉੱਦਮੀ ਹੁੰਦੇ ਹੋਏ ਵੀ ਉਹ 'ਸਾਧਾਰਣ ਪੱਧਰ' ਦੇ ਵਿਦਿਆਰਥੀ ਰਹੇ, ਬਹੁਤ ਹੀ ਸ਼ਰਮਾਕਲ ਅਤੇ ਡਰਪੋਕ, ਦੋਸਤਾਂ ਦਰਮਿਆਨ ਚੁੱਪ ਅਤੇ ਖੇਡ-ਕੁੱਦ ਤੋਂ ਦੂਰ। ਨੀਰਸ ਸਕੂਲੀ ਜੀਵਨ ਦੌਰਾਨ ਵਾਪਰਿਆ ਇਕੋ ਇਕ ਮਹੱਤਵਪੂਰਣ ਹਾਦਸਾ, ਜਿਸ ਤੋਂ ਉਹਨਾਂ ਦੀ ਨੈਤਿਕ ਸੂਝ ਦਾ ਪਤਾ ਲਗਦਾ ਹੈ, ਉਦੋਂ ਵਾਪਰਿਆ ਜਦੋਂ ਇਕ ਵੇਰ ਸਿਖਿਆ ਇੰਨਸਪੈਕਟਰ ਉਹਨਾਂ ਦੀ ਕਲਾਸ ਵਿਚ ਆਏ ਅਤੇ ਵਿਦਿਆਰਥੀਆਂ ਨੂੰ ਸ਼ਬਦ ਜੋੜਾਂ ਦਾ ਟੈਸਟ ਦਿਤਾ। ਕਲਾਸ ਅਧਿਆਪਕ ਨੇ ਜਦੋਂ ਵੇਖਿਆ ਕਿ ਮੋਹਨ ਨੇ ਅੰਗਰੇਜ਼ੀ ਦੇ ਸ਼ਬਦ 'ਕੈਟਲ' ਨੂੰ ਗਲਤ ਲਿਖਿਆ ਹੈ ਤਾਂ ਉਹਨਾਂ ਨੇ ਨਾਲ ਦੇ ਵਿਦਿਆਰਥੀ ਦੀ ਸਲੇਟ ਤੋਂ ਠੀਕ ਸ਼ਬਦ ਜੋੜ ਦੀ ਨਕਲ ਮਾਰਨ ਲਈ ਇਸ਼ਾਰਾ ਕੀਤਾ ਪਰ ਮੋਹਨ ਨੇ ਬੜੀ ਸਿਰੜ ਨਾਲ ਉਹਨਾਂ ਦੇ ਇਸ ਸੰਕੇਤ ਨੂੰ ਅਣਡਿਠ ਕਰ ਦਿਤਾ। ਬਾਅਦ ਵਿਚ ਉਹਨਾਂ ਨੂੰ ਇਸ 'ਮੂਰਖਤਾ' ਲਈ ਝਾੜਾਂ ਵੀ ਪਈਆਂ। 'ਮੈਂ ਨਕਲ ਦੀ ਕਲਾ ਕਦੇ ਵੀ ਸਿਖ ਨਹੀਂ ਸਕਿਆ।' ਮਹਾਤਮਾ ਜੀ ਨੇ ਬਾਅਦ ਵਿਚ ਯਾਦ ਕਰਦੇ ਹੋਏ ਲਿਖਿਆ।

ਕਲਾਸ ਤੋਂ ਬਾਹਰ ਦੀ ਜ਼ਿੰਦਗੀ ਬੜੀ ਨੀਰਸ ਅਤੇ ਘਟਨਾਵਾਂ ਰਹਿਤ ਸੀ ਅਤੇ ਇਸ ਗੱਲ ਦੀ ਗਵਾਹੀ ਭਰਦੀ ਸੀ ਕਿ ਡਰਪੋਕ ਦਿਖਾਈ ਦਿੰਦਾ ਇਹ ਲੜਕਾ ਨੈਤਿਕ ਉਦਮਾਂ ਦੀ ਖ਼ਾਤਰ ਜਾਂ ਤਜਰਬੇ ਕਰਨ ਦੀ ਖਾਤਰ ਕੋਈ ਵੀ ਖਤਰਾ ਮੁੱਲ ਲੈਣ ਤੋਂ

ਇਨਕਾਰ ਨਹੀਂ ਕਰੇਗਾ। ਦੂਜਿਆਂ ਦੇ ਸੁਧਾਰ ਲਈ ਅਜਿਹੇ ਉਤਸ਼ਾਹ ਦੇ ਭੇਦ ਅਸੀਂ ਵੀ ਜਾਣ ਸਕਦੇ ਹਾਂ ਜੋ ਬਾਅਦ ਵਿਚ ਇਸ ਮਹਾਨ ਯੋਧੇ ਦਾ ਸਭ ਤੋਂ ਵੱਧ ਪ੍ਰਭਾਵ-ਸ਼ਾਲੀ ਗੁਣ ਬਣ ਗਿਆ ਸੀ। ਹਾਲਾਂਕਿ ਇਸ ਕੇਸ ਵਿਚ ਉਤਸ਼ਾਹ ਭਟਕ ਗਿਆ ਸੀ। ਉਹ ਆਪਣੇ ਵੱਡੇ ਭਰਾ ਦੇ ਮੁਸਲਮਾਨ ਦੋਸਤ ਸ਼ੇਖ ਮਹਿਤਾਬ ਦੇ ਸਾਥ ਵਲ ਖਿਚੇ ਗਏ ਸਨ, ਜਿਸ ਦੀ ਸਰੀਰਕ ਡੀਲ-ਡੌਲਤਾ ਅਤੇ ਰਿਸ਼ਟ-ਪੁਸ਼ਟਤਾ ਨੇ ਮੋਹਨ ਦੇ ਮਨ ਉਤੇ ਜਾਦੂ ਕਰ ਦਿੱਤਾ ਸੀ, ਜੋ ਖੁਦ ਉਸ ਦੇ ਮੁਕਾਬਲੇ ਮਾੜੇ ਸਰੀਰ ਵਾਲੇ ਸਨ ਅਤੇ ਭੂਤਾਂ, ਚੋਰਾਂ ਅਤੇ ਸੱਪਾਂ ਤੋਂ ਭੈਭੀਤ ਰਹਿੰਦੇ ਸਨ। ਮਹਿਤਾਬ ਕਿਸੇ ਤੋਂ ਨਹੀਂ ਸੀ ਡਰਦਾ ਅਤੇ ਸਮਾਜਕ ਅਤੇ ਨੈਤਿਕ ਸੰਕੋਚਾਂ ਪ੍ਰਤੀ ਆਪਣੀ ਲਾਪਰਵਾਹੀ ਦਾ ਵਖਾਵਾ ਕਰਦਾ ਸੀ 'ਇਸ ਦੋਸਤ ਦੇ ਸ਼ੋਸ਼ਨ ਨੇ ਮੇਰੇ 'ਤੇ ਡੂੰਘੀ ਸੱਟ ਮਾਰੀ।'

ਸ਼ੇਖ ਮਹਿਤਾਬ ਨੇ ਮੋਹਨ ਨੂੰ ਪੂਰੀ ਤਰ੍ਹਾਂ ਮਨਾ ਲਿਆ ਸੀ 'ਬਹਾਦਰ ਅੰਗਰੇਜ਼' 'ਕਮਜ਼ੋਰ ਹਿੰਦੁਸਤਾਨੀਆਂ' ਉਤੇ ਰਾਜ ਕਰ ਸਕਦਾ ਹੈ ਕਿਉਂਕਿ ਅੰਗਰੇਜ਼ਾਂ ਨੂੰ ਜਾਨਵਰਾਂ ਦਾ ਮਾਸ ਖਾਣ ਨਾਲ ਪ੍ਰਚੰਡ ਸ਼ਕਤੀ ਮਿਲੀ ਹੋਈ ਹੈ। ਇੰਜ ਮੋਹਨ, ਜੋ ਇਕ ਸਨਾਤਨੀ ਸ਼ਾਕਾਹਾਰੀ ਪਰਿਵਾਰ ਨਾਲ ਸੰਬੰਧ ਰਖਦਾ ਸੀ, ਨੇ ਚੋਰੀ-ਛਿਪੇ ਪੱਕੇ ਹੋਏ ਮੀਟ ਦਾ ਸਵਾਦ ਵੀ ਚੱਖ ਲਿਆ—ਦੇਸ਼ ਭਗਤੀ ਦੀ ਦਿਸ਼ਾ ਵਲ ਉਹਨਾਂ ਦਾ ਇਹ ਪਹਿਲਾ ਕਦਮ ਸੀ। ਪਰੰਤੂ ਉਹਨਾਂ ਦੇ ਵਿਰਾਸਤ ਵਿਚ ਮਿਲੇ ਜ਼ਜ਼ਬਿਆਂ, ਜਿਨ੍ਹਾਂ ਨੇ ਮੀਟ ਦੇ ਇਕ ਟੁਕੜੇ ਖਾਣ ਤੋਂ ਹੀ ਉਹਨਾਂ ਨੂੰ ਇਹ ਮਹਿਸੂਸ ਕਰਵਾਇਆ, 'ਜਿਵੇਂ ਮੇਰੇ ਅੰਦਰ ਇਕ ਸਾਬਤ ਬਕਰੀ ਮੈਂ ਮੈਂ ਕਰ ਰਹੀ ਹੋਵੇ' ਦੇ ਬਾਵਜੂਦ ਉਹਨਾਂ ਨੂੰ ਇਸ ਵਿਚਾਰ ਨਾਲ ਘੁਲਣਾ ਪਿਆ ਕਿ ਅਜਿਹਾ ਖਾਣਾ ਉਹ ਮਾਤਾ-ਪਿਤਾ ਤੋਂ ਚੋਰੀ ਹੀ ਖਾ ਸਕਦੇ ਹਨ, ਜਿਸ ਦਾ ਮਤਲਬ ਸੀ ਕਿ ਉਹ ਝੂਠ ਨੂੰ ਦਾਅਵਤ ਦੇ ਰਹੇ ਹਨ। ਇਸ ਗੱਲ ਨੇ ਉਹਨਾਂ ਦੀ ਆਤਮਾ 'ਤੇ ਡੂੰਘਾ ਭਾਰ ਪਾਇਆ। ਮਨ ਦੀਆਂ ਭਾਵਨਾਵਾਂ ਵਿਚ ਇਸ ਪ੍ਰਕਾਰ ਦੇ ਸੰਘਰਸ਼ ਦਾ ਅੰਤ ਮੋਹਨ ਨੇ ਇਹ ਤਹਿ ਕਰਕੇ ਕੀਤਾ ਕਿ 'ਜਦੋਂ ਉਹ (ਉਸ ਦੇ ਮਾਤਾ-ਪਿਤਾ) ਇਸ ਸੰਸਾਰ ਤੇ ਨਹੀਂ ਹੋਣਗੇ ਤੇ ਮੈਂ ਆਜ਼ਾਦ ਹੋਵਾਂਗਾ ਤਾਂ ਮੈਂ ਖੁੱਲੇ ਆਮ ਮੀਟ ਖਾਵਾਂਗਾ।'

ਉਹਨਾਂ ਦੇ ਜੀਵਨ ਵਿਚ ਕੁਝ ਹੋਰ ਵੀ ਗੰਭੀਰ ਖਾਮੀਆਂ ਸਨ ਜਿਨ੍ਹਾਂ ਵਿਚ ਵੱਡਿਆਂ ਵਲੋਂ ਸੁੱਟੇ ਸਿਗਰਟਾਂ ਦੇ ਟੋਟੇ ਪੀਣਾ ਅਤੇ ਇਸ ਸ਼ੌਕ ਨੂੰ ਪੂਰਿਆਂ ਕਰਨ ਲਈ ਨੌਕਰ ਦੀ ਜੇਬ ਵਿਚੋਂ ਪੈਸੇ ਚੁਰਾਉਣਾ ਵੀ ਸ਼ਾਮਲ ਸੀ। ਸਭ ਤੋਂ ਗੰਭੀਰ ਗੱਲ ਉਦੋਂ ਵਾਪਰੀ ਜਦੋਂ ਸ਼ੇਖ ਮਹਿਤਾਬ ਉਹਨਾਂ ਨੂੰ ਵੇਸ਼ਵਾ ਦੇ ਕੋਠੇ 'ਤੇ ਲੈ ਗਿਆ। 'ਅੱਯਾਸ਼ੀ ਦੇ ਇਸ ਅੱਡੇ ਵਿਚ ਮੈਂ ਲੱਗਭਗ ਗੂੰਗਾ ਅਤੇ ਅੰਨ੍ਹਾਂ ਹੀ ਹੋ ਗਿਆ ਸੀ। ਮੈਂ ਵੇਸ਼ਵਾ ਦੇ ਬਿਸਤਰੇ 'ਤੇ ਉਸ ਦੇ ਕੋਲ ਚੁੱਪ ਬੈਠਾ ਰਿਹਾ। ਸੁਭਾਵਕ ਉਹ ਆਪਣਾ ਸਬਰ ਖੋਹ ਬੈਠੀ ਅਤੇ ਮੈਨੂੰ ਗਾਲ੍ਹਾਂ ਦਿੰਦੇ ਹੋਏ ਅਤੇ ਮੇਰੀ ਬੇਇੱਜ਼ਤੀ ਕਰਦੇ ਹੋਏ ਉਸ ਨੇ ਮੈਨੂੰ ਦਰਵਾਜ਼ੇ ਦਾ ਰਾਹ ਵਿਖਾ ਦਿੱਤਾ। ਮੈਨੂੰ ਉਸ ਵਕਤ ਇੰਜ ਲੱਗਾ ਜਿਵੇਂ ਮੇਰੇ ਮਰਦਪੁਣੇ ਨੂੰ ਜ਼ਖ਼ਮੀ ਕਰ ਦਿੱਤਾ ਗਿਆ ਹੋਵੇ। ਸ਼ਰਮ ਦੇ ਮਾਰੇ ਮੈਂ ਧਰਤੀ ਅੰਦਰ ਸੁੰਗੜ ਜਾਣਾ ਚਾਹਿਆ। ਪਰ ਮੈਂ ਉਦੋਂ ਤੋਂ ਹੀ ਰੱਬ ਦਾ ਸ਼ੁਕਰੀਆ ਅਦਾ ਕਰਦਾ ਰਿਹਾ ਹਾਂ ਜਿਸ ਨੇ ਮੈਨੂੰ ਬਚਾ ਲਿਆ ਸੀ।' ਜਦੋਂ ਗਾਂਧੀ ਜੀ ਨੇ

ਇਸ ਘਟਨਾ ਨੂੰ ਮੁੜ ਯਾਦ ਦੁਹਰਾਇਆ ਤਾਂ ਉਦੋਂ ਉਹ ਪਹਿਲਾਂ ਹੀ ਮਹਾਤਮਾ ਬਣ ਚੁੱਕੇ ਸਨ ਅਤੇ ਇਮਾਨਦਾਰੀ ਨਾਲ ਉਹ ਅਗੇ ਇੰਜ ਲਿਖਦੇ ਹਨ : 'ਨੈਤਿਕਤਾ ਦੀ ਦ੍ਰਿਸ਼ਟੀ ਤੋਂ ਸਖ਼ਤੀ ਨਾਲ ਵਾਚਿਆਂ, ਇਹੋ ਜਿਹੀਆਂ ਸਾਰੀਆਂ ਘਟਨਾਵਾਂ ਨੂੰ ਆਚਰਣ ਦੀਆਂ ਤਰੁੱਟੀਆਂ ਕਿਹਾ ਜਾ ਸਕਦਾ ਹੈ, ਕਿਉਂਕਿ ਇਹਨਾਂ ਵਿਚ ਕਾਮੁਕ ਖ਼ਾਹਿਸ਼ ਸ਼ਾਮਲ ਸੀ ਅਤੇ ਇਹ ਵਾਪਰਣ ਵਾਂਗ ਹੀ ਦਰੁੱਸਤ ਸੀ।'

ਇਕ ਹੋਰ ਤਰੁੱਟੀ, ਜੋ ਉਹਨਾਂ ਦੀ ਯਾਦਾਸ਼ਤ ਵਿਚ ਤਾਜ਼ਾ ਸੀ, ਉਹ ਸੀ, ਆਪਣੇ ਭਰਾ ਦਾ ਕਰਜ਼ਾ ਲਾਹੁਣ ਲਈ ਚੋਰੀ-ਛੁਪੇ ਉਸ ਦੇ ਸੋਨੇ ਦੇ ਕੜੇ ਵਿਚੋਂ ਇਕ ਟੁਕੜਾ ਉਤਾਰ ਕੇ ਵੇਚ ਦੇਣਾ। ਇਸ ਅਪਰਾਧ-ਭਾਵਨਾ ਦੇ ਬੋਝ ਹੇਠ ਉਹ ਓਨਾ ਚਿਰ ਦਬੇ ਹੀ ਰਹੇ ਜਦ ਤਕ ਉਹਨਾਂ ਆਪਣੀ ਗ਼ਲਤੀ ਆਪਣੇ ਪਿਤਾ ਜੀ ਨੂੰ ਲਿਖਤੀ ਰੂਪ ਵਿਚ ਨਾ ਦਸ ਦਿੱਤੀ, ਜਿਸ ਦੀ ਉਹਨਾਂ ਤੋਂ ਯੋਗ ਸਜ਼ਾ ਦੀ ਮੰਗ ਵੀ ਕੀਤੀ। 'ਉਹਨਾਂ ਨੇ ਚਿੱਠੀ ਦਾ ਅੱਖਰ-ਅੱਖਰ ਪੜ੍ਹਿਆ ਅਤੇ ਉਹਨਾਂ ਦੀਆਂ ਗੱਲ੍ਹਾਂ ਤੋਂ ਦੀ ਮੋਤੀਆਂ ਵਰਗੇ ਅੱਥਰੂ ਵਹਿ ਨਿਕਲੇ...ਜਿਨ੍ਹਾਂ ਨਾਲ ਹੱਥ ਵਿਚ ਫੜਿਆ ਕਾਗਜ਼ ਵੀ ਭਿੱਜ ਗਿਆ।...ਉਹਨਾਂ ਮੋਤੀਆਂ ਵਰਗੇ ਅੱਥਰੂਆਂ ਨੇ ਮੇਰੇ ਦਿਲ ਨੂੰ ਸਾਫ਼ ਕਰ ਦਿੱਤਾ ਅਤੇ ਮੇਰੇ ਪਾਪਾਂ ਨੂੰ ਧੋ ਸੁੱਟਿਆ।'

ਇਕ ਦੋਸਤ (ਇਸ ਕੇਸ ਵਿਚ ਸ਼ੇਖ਼ ਮਹਿਤਾਬ) ਨਾਲ ਇਹੋ ਜਿਹੇ ਨਿੱਜੀ ਲਗਾਓ ਦੇ ਭਿਆਨਕ ਸਿੱਟਿਆਂ 'ਤੇ ਆਪਣੇ ਬੁਢੇਪੇ ਵਿਚ ਟਿਪਣੀ ਕਰਦੇ ਹੋਏ ਗਾਂਧੀ ਜੀ ਨੇ ਕਿਹਾ—'ਜੋ ਰੱਬ ਨਾਲ ਦੋਸਤੀ ਕਰਨਾ ਚਾਹੁੰਦਾ ਹੋਵੇ ਉਸ ਨੂੰ ਇਕੱਲੇ ਰਹਿਣਾ ਚਾਹੀਦਾ ਹੈ ਜਾਂ ਫਿਰ ਸਾਰੇ ਸੰਸਾਰ ਨੂੰ ਆਪਣਾ ਦੋਸਤ ਬਣਾ ਲੈਣਾ ਚਾਹੀਦਾ ਹੈ।'

ਤੇਰ੍ਹਾਂ ਸਾਲ ਦੀ ਉਮਰ ਵਿਚ ਜਦੋਂ ਮੋਹਨ ਹਾਲੇ ਸਕੂਲ ਵਿਚ ਪੜ੍ਹ ਰਹੇ ਸਨ ਤਾਂ ਉਹਨਾਂ ਦੀ ਹੀ ਉਮਰ ਦੀ ਕਸਤੂਰ ਬਾਈ ਨਾਲ ਉਹਨਾਂ ਦਾ ਵਿਆਹ ਹੋ ਗਿਆ। ਇਸ ਉਮਰ ਦੇ ਲੜਕੇ ਲਈ ਵਿਆਹ ਦਾ ਮਤਲਬ ਏਨਾ ਕੁ ਹੀ ਸੀ—ਪਹਿਨਣ ਲਈ ਨਵੇਂ ਕਪੜੇ, ਸੰਸਕ੍ਰਿਤ ਵਿਚ ਗੂੰਜਦੇ ਸ਼ਲੋਕਾਂ ਦੇ ਨਾਲ ਇਕ ਚਿਤਰਮਈ ਰੀਤ ਅਤੇ ਆਪ ਖ਼ੁਦ ਇਸ ਰੰਗਮੰਚ ਉਤੇ ਕੇਂਦਰ-ਬਿੰਦੂ ਬਣਿਆ ਬੈਠਾ। ਤੇ ਇਸ ਤੋਂ ਇਲਾਵਾ ਉਸ ਨੂੰ ਖੇਡਣ ਲਈ ਇਕ ਸਹੇਲੀ ਮਿਲ ਗਈ ਸੀ—ਅਜ਼ਨਬੀ, ਮਿੱਠੇ ਸੁਭਾਅ ਵਾਲੀ ਤੇ ਆਗਿਆਕਾਰੀ।

ਪਰ ਕਾਮ ਭਾਵਨਾ ਦਾ ਅਸਰ ਉਹਨਾਂ 'ਤੇ ਬਹੁਤੀ ਦੇਰ ਨਾ ਰਿਹਾ ਅਤੇ ਉਹਨਾਂ ਸਾਡੇ ਲਈ ਆਪ ਹੀ ਬੜੇ ਸਾਫ਼ ਦਿਲ ਨਾਲ ਇਸ ਬਾਰੇ ਬਿਆਨ ਕੀਤਾ ਹੈ। ਕਾਮ-ਭਾਵਨਾ ਦੀ ਭੁੱਖ ਉਹਨਾਂ ਅੰਦਰ ਡਾਢੀ ਸੀ ਅਤੇ ਆਪ ਵੀ ਇਸ ਕਮਜ਼ੋਰੀ ਤੋਂ ਉਹ ਇਨਕਾਰ ਨਹੀਂ ਸਨ ਕਰਦੇ। ਨਾ ਹੀ ਉਹਨਾ ਕਦੇ ਔਰਤ ਨੂੰ ਮੋਹਣੀ ਅਤੇ ਬੁਰਾਈਆਂ ਦੀ ਜੜ੍ਹ ਕਹਿ ਕੇ ਇਸ ਅਪਰਾਧ ਭਾਵਨਾ ਨੂੰ ਔਰਤ ਦੇ ਸਿਰ ਮੜ੍ਹ ਕੇ ਛੁਟਕਾਰਾ ਪਾਉਣਾ ਚਾਹਿਆ ਸੀ। ਅਸਲ ਵਿਚ ਔਰਤਾਂ ਪ੍ਰਤੀ ਬੇਪਨਾਹ ਨਾਜ਼ੁਕਤਾ ਅਤੇ ਮੋਹ ਜੋ ਉਹਨਾਂ ਦੀ ਸਾਰੀ ਜ਼ਿੰਦਗੀ ਦੌਰਾਨ ਇਕ ਵਿਸ਼ੇਸ਼ ਗੁਣ ਰਿਹਾ ਉਸ ਕਰੜੀ ਪ੍ਰੀਖਿਆ ਦੇ ਨਿਜੀ ਅਨੁਭਵ ਕਰਕੇ ਨਹੀਂ ਸੀ ਜੋ ਉਹਨਾਂ ਆਪਣੀ ਜਵਾਨ ਤੇ

ਮਾਸੂਮ ਔਰਤ ਦੇ ਸਾਥ ਵਿਚ ਗੁਜ਼ਾਰਿਆ ਸੀ। ਇਹ ਅੰਦਰੋ-ਅੰਦਰੀ ਇਕ ਅਜਿਹਾ ਕਾਇਆ-ਕਲਪ ਸੀ ਜਿਸ ਨੇ ਸਾਧਾਰਣ ਧਾਤ ਨੂੰ ਸੋਨੇ ਵਿਚ ਬਦਲ ਦਿੱਤਾ ਸੀ। ਇਸ ਸੰਬੰਧੀ ਟੈਗੋਰ ਇੰਜ ਲਿਖਦੇ ਹਨ : 'ਉਹ ਕਾਮੁਕ ਜੀਵਨ ਨੂੰ ਮਨੁੱਖ ਦੀ ਨੈਤਿਕ ਪ੍ਰਗਤੀ ਵਿਚ ਰੁਕਾਵਟ ਵਜੋਂ ਭੰਡਦੇ ਹਨ ਅਤੇ 'The Kreutzer' ਸੋਨਾਤਾ ਦੇ ਲੇਖਕ ਵਾਂਗ ਕਾਮ ਭਾਵਨਾਵਾਂ ਤੋਂ ਖ਼ੌਫ਼ ਖਾਂਦੇ ਹਨ ਪਰੰਤੂ ਟਾਲਸਤਾਏ ਤੋਂ ਉਲਟ ਉਹ ਕਾਮ-ਭਾਵਨਾ, ਜੋ ਉਸ ਵਰਗੇ ਨੂੰ ਭਰਮਾਉਂਦੀ ਹੈ ਪ੍ਰਤੀ ਨਫ਼ਰਤ ਨਹੀਂ ਕਰਦੇ। ਅਸਲ ਵਿਚ ਔਰਤ ਪ੍ਰਤੀ ਉਹਨਾਂ ਦਾ ਮੋਹ ਉਹਨਾਂ ਦੇ ਆਚਰਣ ਦੇ ਸਭ ਤੋਂ ਸ੍ਰੇਸ਼ਟ ਅਤੇ ਵਿਸ਼ੇਸ਼ ਗੁਣਾਂ ਵਿਚੋਂ ਇਕ ਹੈ ਅਤੇ ਮਹਾਨ ਅੰਦੋਲਨ ਜਿਸ ਦੀ ਉਹ ਅਗਵਾਈ ਕਰ ਰਹੇ ਹਨ ਵਿਚ ਉਸ ਦੇ ਦੇਸ਼ ਦੀਆਂ ਔਰਤਾਂ ਵਿਚੋਂ ਕੁਝ ਨੂੰ ਉਹ ਆਪਣੇ ਸਭ ਤੋਂ ਅੱਛੇ ਅਤੇ ਸੱਚੇ ਸਾਥੀ ਮੰਨਦੇ ਹਨ।'

ਇਕ ਹਾਦਸਾ ਜੋ ਹਮੇਸ਼ਾਂ ਲਈ ਉਹਨਾਂ ਦੀ ਯਾਦਾਸ਼ਤ ਦਾ ਅੰਗ ਬਣ ਗਿਆ ਉਹਨਾਂ ਦੇ ਪਿਤਾ ਦੀ ਮੌਤ ਸਮੇਂ ਵਾਪਰਿਆ ਸੀ। ਉਹ ਬਿਸਤਰੇ ਵਿਚ ਲੇਟੇ ਆਪਣੇ ਬੀਮਾਰ ਪਿਤਾ ਦੇ ਪੈਰ ਦਬਾ ਰਹੇ ਸਨ ਪਰ ਉਹਨਾਂ ਦੇ ਵਿਚਾਰ ਨਾਲ ਦੇ ਕਮਰੇ ਵਿਚ ਬਿਸਤਰੇ ਵਿਚ ਲੇਟੀ ਉਹਨਾਂ ਦੀ ਜਵਾਨ ਪਤਨੀ ਦੁਆਲੇ ਮੰਡਰਾ ਰਹੇ ਸਨ ਜਿਸ ਬਾਰੇ ਉਹ ਸੋਚ ਰਹੇ ਸਨ ਕਿ ਉਹ ਉਸ ਦਾ ਇੰਤਜ਼ਾਰ ਕਰ ਰਹੀ ਹੈ। ਜਦੋਂ ਪੈਰ ਘੁੱਟਣ ਦਾ ਕੰਮ ਉਹਨਾਂ ਦੇ ਚਾਚਾ ਜੀ ਨੇ ਕਰਨ ਦੀ ਖ਼ਾਹਿਸ਼ ਜ਼ਾਹਿਰ ਕੀਤੀ ਤਾਂ ਮੋਹਨ ਬਹੁਤ ਖ਼ੁਸ਼ ਹੋਏ ਅਤੇ ਤੇਜ਼ੀ ਨਾਲ ਸਿੱਧੇ ਆਪਣੇ ਸੌਣ ਕਮਰੇ ਵੱਲ ਗਏ। 'ਮੇਰੀ ਪਤਨੀ, ਵਿਚਾਰੀ ਘੂਕ ਸੁੱਤੀ ਪਈ ਸੀ। ਪਰ ਜਦੋਂ ਮੈਂ ਉਥੇ ਸੀ ਤਾਂ ਉਹ ਕਿਵੇਂ ਸੌਂ ਸਕਦੀ ਸੀ? ਮੈਂ ਉਸ ਨੂੰ ਜਗਾਇਆ।' ਇਕ ਮਿੰਟ ਬਾਅਦ ਹੀ ਦਰਵਾਜ਼ੇ 'ਤੇ ਹੋਈ ਖਟਖਟਾਹਟ ਨੇ ਉਹਨਾਂ ਦੇ ਜਨੂਨ ਵਿਚ ਇਸ ਸੋਗੀ ਖ਼ਬਰ ਨਾਲ ਖਲਣ ਪਾ ਦਿੱਤਾ ਕਿ ਉਹਨਾਂ ਦੇ ਪਿਤਾ ਸਵਰਗਵਾਸ ਹੋ ਗਏ ਹਨ।

ਆਪਣੇ ਪਿਤਾ ਦੀ ਮੌਤ ਦੀਆਂ ਨਾਜ਼ੁਕ ਘੜੀਆਂ ਸਮੇਂ ਇਸ ਤਰ੍ਹਾਂ ਦੀ ਕਾਮੁਕ ਖ਼ਾਹਿਸ਼ ਦੀ ਸ਼ਰਮਿੰਦਗੀ 'ਇਕ ਅਜਿਹਾ ਧੱਬਾ ਸੀ ਜੋ ਮੈਂ ਨਾ ਕਦੇ ਮਿਟਾ ਸਕਿਆ ਹਾਂ, ਨਾ ਭੁਲਾ। ਮੈਂ ਹਮੇਸ਼ਾ ਇਹ ਸੋਚਿਆ ਹੈ ਕਿ ਭਾਵੇਂ ਮਾਤਾ-ਪਿਤਾ ਪ੍ਰਤੀ ਮੇਰੀ ਲਗਨ ਅਥਾਹ ਸੀ ਅਤੇ ਇਸ ਦੀ ਖ਼ਾਤਰ ਮੈਂ ਕੁਝ ਵੀ ਤਿਆਗ ਸਕਦਾ ਸੀ ਫਿਰ ਵੀ ਮੇਰੀ ਇਹ ਹਰਕਤ ਨਾਕਾਬਲੇ ਮੁਆਫ਼ ਸੀ ਕਿਉਂਕਿ ਉਸ ਸਮੇਂ ਮੇਰਾ ਮਨ ਕਾਮ-ਭਾਵਨਾ ਵਿਚ ਪੂਰੀ ਤਰ੍ਹਾਂ ਡੁਬਿਆ ਪਿਆ ਸੀ। ਇਸ ਲਈ ਇਕ ਵਫ਼ਾਦਾਰ ਪਤੀ ਹੁੰਦੇ ਹੋਏ ਵੀ ਮੈਂ ਆਪਣੇ ਆਪ ਨੂੰ ਹਵਸ਼ੀ ਮੰਨਦਾ ਆਇਆ ਹਾਂ। ਇਸ ਹਵਸ ਦੀਆਂ ਜ਼ੰਜੀਰਾਂ ਤੋਂ ਮੁਕਤ ਹੋਣ ਲਈ ਮੈਨੂੰ ਕਾਫ਼ੀ ਸਮਾਂ ਲੱਗਾ ਤੇ ਇਸ ਤੇ ਕਾਬੂ ਪਾਉਣ ਦੇ ਲਈ ਮੈਨੂੰ ਕਈ ਪ੍ਰੀਖਿਆਵਾਂ ਵਿਚੋਂ ਲੰਘਣਾ ਪਿਆ ਸੀ।'

ਆਉਣ ਵਾਲੇ ਸਮੇਂ ਵਿਚ ਕੋਈ ਮਨੋ-ਵਿਗਿਆਨਕ ਅੰਤਰਦ੍ਰਿਸ਼ਟੀ ਰੱਖਣ ਵਾਲਾ ਜੀਵਨੀਕਾਰ ਇਸ ਘਟਨਾ ਵਿਚੋਂ ਅਤੇ ਇਸ ਬਾਰੇ ਗਾਂਧੀ ਜੀ ਦੀਆਂ ਟਿਪਣੀਆਂ ਵਿਚੋਂ, ਮਹਾਤਮਾ ਜੀ ਦੀ ਗੁੰਝਲਦਾਰ ਅਤੇ ਹੈਰਾਨ ਕਰਨ ਵਾਲੀ ਸ਼ਖ਼ਸੀਅਤ ਨੂੰ ਚੰਗੀ ਤਰ੍ਹਾਂ ਸਮਝਣ ਦਾ ਕੋਈ ਲਾਭਦਾਇਕ ਸੁਰਾਗ ਜ਼ਰੂਰ ਲੱਭ ਲਵੇਗਾ।

# 2. ਕਿਸਮਤ ਦਾ ਸੰਕੇਤ

ਮੋਹਨ ਦੇ ਪਿਤਾ ਜੀ ਦੀ ਮੌਤ 1885 ਵਿਚ ਹੋਈ । ਉਸ ਦੇ ਦੋ ਸਾਲਾਂ ਬਾਅਦ ਮੋਹਨ ਨੇ ਹਾਈ ਸਕੂਲ ਤੋਂ ਦਸਵੀਂ ਪਾਸ ਕੀਤੀ ਅਤੇ ਨਾਲ ਦੇ ਭਵਨਾਗਰ ਪ੍ਰਾਂਤ ਦੇ ਇਕ ਕਾਲਜ ਵਿਚ ਦਾਖ਼ਲਾ ਲੈ ਲਿਆ ਕਿਉਂਜੋ ਰਾਜਕੋਟ ਵਿਖੇ ਉਹਨੀਂ ਦਿਨੀਂ ਕੋਈ ਕਾਲਜ ਨਹੀਂ ਸੀ । ਪੜ੍ਹਾਈ ਉਹਨਾਂ ਨੂੰ ਨੀਰਸ ਲੱਗੀ, ਸਿਖਿਆ ਦਾ ਅੰਗਰੇਜ਼ੀ ਮਾਧਿਅਮ ਔਖਾ ਲੱਗਿਆ ਅਤੇ ਵਾਤਾਵਰਣ ਮਿੱਤਰਤਾ-ਹੀਣ । ਪਰਿਵਾਰ ਦੇ ਇਕ ਦੋਸਤ ਨੇ ਸੁਝਾਅ ਦਿੱਤਾ ਕਿ ਜੇਕਰ ਉਹ ਪ੍ਰਾਂਤ ਪ੍ਰਸ਼ਾਸਨਿਕ ਸੇਵਾ ਵਿਚ ਆਪਣੇ ਪਿਤਾ ਦਾ ਸਥਾਨ ਲੈਣਾ ਚਾਹੇ ਤਾਂ ਉਸ ਨੂੰ ਇੰਗਲੈਂਡ ਜਾ ਕੇ ਬੈਰਿਸਟਰ ਬਣਨਾ ਚਾਹੀਦਾ ਹੈ । ਇਸ ਸੁਝਾਅ ਤੋਂ ਮੋਹਨ ਬਹੁਤ ਖ਼ੁਸ਼ ਹੋਏ ।

ਹੁਣ ਉਹਨਾਂ ਅੰਦਰ ਇਕ ਬੇਚੈਨੀ ਫੈਲ ਗਈ । ਉਹਨਾਂ ਦਾ ਮਨ ਪੂਰੀ ਤਰ੍ਹਾਂ ਇੰਗਲੈਂਡ ਜਾਣ ਵਿਚ ਲੀਨ ਹੋ ਚੁੱਕਾ ਸੀ । ਕਿਸਮਤ ਇਸ਼ਾਰੇ ਨਾਲ ਉਹਨਾਂ ਨੂੰ ਆਪਣੇ ਵੱਲ ਬੁਲਾ ਰਹੀ ਸੀ ਹਾਲਾਂਕਿ ਉਹਨਾਂ ਨੂੰ ਇਸ ਬਾਰੇ ਬਹੁਤ ਘਟ ਪਤਾ ਸੀ, ਪਰ ਖ਼ਰਚੇ ਲਈ ਧਨ ਕਿਥੋਂ ਇਕੱਠਾ ਕੀਤਾ ਜਾਵੇ ? ਪਰਿਵਾਰ ਦੀ ਆਰਥਿਕ ਹਾਲਤ ਬੜੀ ਨਾਜ਼ੁਕ ਸੀ । ਵਜ਼ੀਫ਼ਾ ਪਾਉਣ ਦੇ ਚੱਕਰ ਵਿਚ ਉਹ ਅੰਗਰੇਜ਼ ਰਾਜਨੀਤਿਕ ਏਜੈਂਟ ਅਤੇ ਰਾਜਕੋਟ ਦੇ ਠਾਕੁਰ ਸਾਹਿਬ ਨੂੰ ਮਿਲੇ ਪਰ ਅਸਫਲ ਰਹੇ । ਮੁਸ਼ਕਲਾਤਾਂ ਅਤੇ ਅਸਫ਼ਲਤਾਵਾਂ ਦੇ ਬਾਵਜੂਦ ਉਹਨਾਂ ਨੇ ਆਪਣੀਆਂ ਕੋਸ਼ਿਸ਼ਾਂ ਨੂੰ ਲਗਾਤਾਰ ਜਾਰੀ ਰੱਖਿਆ । ਆਖ਼ਰ ਉਹਨਾਂ ਨੂੰ ਕਿਤਿਉਂ ਕਰਜ਼ਾ ਮਿਲ ਗਿਆ । ਮਾਂ ਆਪਣੇ ਲਾਡਲੇ ਪੁੱਤਰ ਨੂੰ ਆਪਣੇ ਤੋਂ ਦੂਰ ਭੇਜਣ ਲਈ ਤਿਆਰ ਨਹੀਂ ਸੀ ਅਤੇ ਉਸ ਨੂੰ ਇਕ ਅਜ਼ਨਬੀ ਅਤੇ ਅਪਵਿੱਤਰ ਧਰਤੀ 'ਤੇ ਭੇਜਣ ਤੋਂ ਡਰ ਲਗਦਾ ਸੀ ਜਿੱਥੇ ਉਹ ਮੋਹ-ਜਾਲਾਂ ਵਿਚ ਫਸ ਜਾਵੇਗਾ । ਮੋਹਨ ਨੇ ਬੜੇ ਪਿਆਰ ਨਾਲ ਮਾਂ ਨੂੰ ਸਮਝਾਇਆ ਅਤੇ ਵਿਦੇਸ਼ ਵਿਚ ਮਾਸ, ਔਰਤ ਅਤੇ ਸ਼ਰਾਬ ਨੂੰ ਨਾ ਛੂਹਣ ਦੀ ਜਦੋਂ ਕਸਮ ਖਾਧੀ ਤਾਂ ਮਾਂ ਨੇ ਉਹਨਾਂ ਨੂੰ ਜਾਣ ਦਿੱਤਾ ।

ਆਖ਼ਰ ਉਹ ਬੰਬਈ ਲਈ ਰਵਾਨਾ ਹੋਏ ਤਾਂ ਕਿ ਉਥੋਂ ਲੰਡਨ ਲਈ ਜਹਾਜ਼ ਲੈ

ਸਕਣ । ਬੰਬਈ ਵਿਚ ਉਹਨਾਂ ਨੂੰ ਇਕ ਹੋਰ ਮੁਸ਼ਕਿਲ ਦਾ ਸਾਹਮਣਾ ਕਰਨਾ ਪਿਆ ਤੇ ਉਹ ਸੀ ਉਹਨਾਂ ਦੀ ਬਰਾਦਰੀ ਦੀ ਸਦੀਆਂ ਪੁਰਾਣਾ ਸਮੁੰਦਰ ਨੂੰ ਨਾ ਪਾਰ ਕਰਨ ਦੀ ਧਾਰਨਾ ਜਿਸ ਨੂੰ ਉਹ ਕਾਲੇ-ਪਾਣੀਆਂ ਰਾਹੀਂ ਦੂਸ਼ਤ ਹੋਇਆ ਸਮਝਦੇ ਸਨ ਅਤੇ ਖ਼ੌਫ਼ਨਾਕ ਮੰਨਦੇ ਹੋਏ ਉਸ ਨਾਲ ਘਿਰਣਾ ਕਰਦੇ ਸਨ । ਉਹਨਾਂ ਮੋਹਨ ਨੂੰ ਧਮਕੀ ਦਿੱਤੀ ਕਿ ਜੇਕਰ ਉਹ ਆਪਣੀ ਇਸ ਅਪਵਿੱਤਰ ਹਰਕਤ ਤੋਂ ਬਾਜ਼ ਨਾ ਆਇਆ ਤਾਂ ਉਹ ਉਸ ਨੂੰ ਬਰਾਦਰੀ 'ਚੋਂ ਛੇਕ ਦੇਣਗੇ । ਪਰ ਮੋਹਨ ਆਪਣੇ ਫ਼ੈਸਲੇ ਤੇ ਅਟੱਲ ਸਨ । ਬਰਾਦਰੀ ਰਹੇ ਜਾਂ ਨਾ, ਉਸ ਨੂੰ ਜ਼ਰੂਰੀ ਜਾਣਾ ਹੋਵੇਗਾ । ਬਰਾਦਰੀ ਨੇ ਉਸ ਨੂੰ ਆਖ਼ਰ ਆਪਣੇ ਵਿਚੋਂ ਛੇਕ ਹੀ ਦਿੱਤਾ । ਤੇ ਇੰਜ ਪੱਕੇ ਇਰਾਦੇ ਨਾਲ 4 ਸਤੰਬਰ 1888 ਨੂੰ ਉਹ ਸਾਊਥ ਹੈਪਟਨ ਲਈ ਜਹਾਜ਼ 'ਤੇ ਸਵਾਰ ਹੋ ਗਏ । ਉਸ ਵਕਤ ਉਹਨਾਂ ਦੀ ਉਮਰ 18 ਸਾਲ ਦੀ ਸੀ । ਕੁਝ ਸਮਾ ਪਹਿਲਾਂ ਹੀ ਕਸਤੂਰ ਬਾਈ ਨੇ ਉਹਨਾਂ ਦੇ ਪੁੱਤਰ ਨੂੰ ਜਨਮ ਦਿੱਤਾ ਸੀ ।

ਜਹਾਜ਼ ਵਿਚ ਸ਼ੁਰੂ ਕੀਤੀ ਡਾਇਰੀ ਵਿਚ, ਜੋ ਅੰਗਰੇਜ਼ੀ ਵਿਚ ਲਿਖੀ ਉਹਨਾਂ ਨੇ ਬੜੀ ਸਾਦਗੀ ਤੇ ਸਪੱਸ਼ਟਤਾ ਨਾਲ ਉਹਨਾਂ ਨਾਲ ਵਾਪਰੀਆਂ ਮੁਸ਼ਕਲਾਂ ਅਤੇ ਬੇਅਦਬੀਆਂ ਦਾ ਜ਼ਿਕਰ ਕੀਤਾ ਹੈ । ਉਹ ਲਿਖਦੇ ਹਨ : 'ਮੈਨੂੰ ਇਹ ਜ਼ਰੂਰ ਲਿਖਣਾ ਚਾਹੀਦਾ ਹੈ ਕਿ ਜੇ ਉਸ ਹਾਲਤ ਵਿਚ, ਜਿਸ ਵਿਚ ਮੈਂ ਸੀ, ਕੋਈ ਹੋਰ ਹੁੰਦਾ ਤਾਂ ਮੇਰਾ ਖ਼ਿਆਲ ਹੈ ਕਿ ਉਹ ਇੰਗਲੈਂਡ ਦਾ ਮੂੰਹ ਨਹੀਂ ਸੀ ਵੇਖ ਸਕਦਾ । ਜਿਨ੍ਹਾਂ ਮੁਸ਼ਕਲਾਂ ਦਾ ਮੈਨੂੰ ਸਾਹਮਣਾ ਕਰਨਾ ਪਿਆ, ਉਹਨਾਂ ਨੇ ਇੰਗਲੈਂਡ ਨੂੰ ਮੈਥੋਂ ਹੋਰ ਵੀ ਦੂਰ ਕਰ ਦਿੱਤਾ ਸੀ ।'

ਜੇਕਰ ਮੋਹਨ ਬੰਬਈ ਜਾਂ ਕਲਕੱਤੇ ਦੇ ਕਿਸੇ ਪੱਛਮੀ ਪ੍ਰਭਾਵ ਵਾਲੇ ਹਿੰਦੂ ਪਰਿਵਾਰ ਵਿਚ ਜੰਮੇ-ਪਲੇ ਹੁੰਦੇ ਤਾਂ ਇੰਗਲੈਂਡ ਜਾ ਕੇ ਉਚੇਰੀ ਸਿਖਿਆ ਹਾਸਲ ਕਰਨ ਦੀ ਉਹਨਾਂ ਦੀ ਤੀਬਰ ਖ਼ਾਹਿਸ਼ ਅਸਾਧਾਰਣ ਨਾ ਲਗਦੀ । ਪਰ ਇਕ ਅਜਿਹੇ ਮਾਹੌਲ, ਜਿਸ ਨੂੰ ਸਭਿਆਚਾਰਕ ਤੌਰ ਤੇ ਪੱਛੜੇ ਮਾਹੌਲ ਤੋਂ ਥੋੜ੍ਹਾ ਜਿਹਾ ਅੱਛਾ ਕਿਹਾ ਜਾ ਸਕਦਾ ਸੀ, ਵਿਚ ਉਹਨਾਂ ਦੇ ਪਾਲਣ-ਪੋਸ਼ਨ ਅਤੇ ਮੁੱਢਲੀ ਸਿਖਿਆ ਨੂੰ ਮੁੱਖ ਰਖਦੇ ਹੋਏ ਅਤੇ ਆਪਣੀ ਮਾਤਾ, ਜਿਸ ਦੇ ਉਹ ਲਾਡਲੇ ਸਨ, ਨਾਲ ਉਹਨਾਂ ਦੇ ਡੂੰਘੇ ਲਗਾਓ ਨੂੰ ਵੀ ਮੁੱਖ ਰਖਦੇ ਹੋਏ, ਉਹਨਾਂ ਦੀ ਇਸ ਤੀਬਰ ਖ਼ਾਹਿਸ਼ ਨੂੰ ਉਹਨਾਂ ਦੀ ਕਿਸਮਤ ਦੀ ਅੰਦਰੂਨੀ ਉਕਸਾਹਟ ਹੀ ਆਖਿਆ ਜਾ ਸਕਦਾ ਹੈ, ਜਿਸ ਨੂੰ ਇਸ ਇਮਾਨਦਾਰ ਲੜਕੇ ਨੇ ਆਪਣੇ ਪਰਿਵਾਰ ਦੇ ਹਿੱਤਾਂ ਖ਼ਾਤਰ ਇਕ ਖ਼ੁਸ਼ਹਾਲ ਜੀਵਨ ਜਿਉਣ ਦੀ ਜਾਇਜ਼ ਖ਼ਾਹਿਸ਼ ਹੀ ਕਰਾਰ ਦਿੱਤਾ ਸੀ । ਤਿੰਨ ਸਾਲ ਬਾਅਦ ਇੰਗਲੈਂਡ ਤੋਂ ਵਾਪਸ ਰਵਾਨਾ ਹੋਣ ਦੇ ਸਮੇਂ ਜਦੋਂ 'ਦਿ ਵੈਜ਼ੀਟੇਰੀਅਨ' ਦੇ ਇਕ ਪ੍ਰਤੀਨਿਧ ਨੇ ਉਹਨਾਂ ਤੋਂ ਇਹ ਪੁੱਛਿਆ ਕਿ ਉਹ ਕਿਹੜੀ ਗੱਲ ਸੀ ਜੋ ਉਹਨਾਂ ਨੂੰ ਇੰਗਲੈਂਡ ਖਿੱਚ ਲਿਆਈ ਸੀ ਅਤੇ ਉਹਨਾਂ ਨੇ ਕਾਨੂੰਨ ਦਾ ਕਿੱਤਾ ਕਿਉਂ ਅਖ਼ਤਿਆਰ ਕੀਤਾ ਤਾਂ ਉਹਨਾਂ ਦਾ ਉੱਤਰ ਸੀ : 'ਇਕ ਸ਼ਬਦ ਵਿਚ ਰੀਝ...ਮੈਂ ਤਾਂ ਇਹ ਸੋਚਿਆ ਸੀ ਕਿ ਜੇ ਮੈਂ ਇੰਗਲੈਂਡ ਜਾਂਦਾ ਹਾਂ ਤਾਂ ਨਾ ਕੇਵਲ ਮੈਂ ਬੈਰਿਸਟਰ ਹੀ ਬਣਾਂਗਾ (ਜਿਸ ਨੂੰ ਮੈਂ ਇਕ ਬਹੁਤ ਵੱਡੀ ਗੱਲ ਸਮਝਦਾ ਸੀ) ਸਗੋਂ ਮੈਂ ਇੰਗਲੈਂਡ ਨੂੰ

ਵੀ ਵੇਖ ਸਕਾਂਗਾ ਜੋ ਦਾਰਸ਼ਨਿਕਾਂ ਅਤੇ ਕਵੀਆਂ ਦੀ ਧਰਤੀ ਹੈ ਅਤੇ ਸਭਿਅਤਾ ਦਾ ਕੇਂਦਰ ਬਿੰਦੂ ਹੈ।'

ਲੰਡਨ ਵਿਚ ਸ਼ੁਰੂ ਦੇ ਕੁਝ ਦਿਨ ਕਾਫ਼ੀ ਔਖੇ ਸਨ 'ਮੈਂ ਲਗਾਤਾਰ ਆਪਣੇ ਘਰ ਅਤੇ ਮੁਲਕ ਬਾਰੇ ਸੋਚਦਾ ਰਹਿੰਦਾ...ਮੇਰੇ ਲਈ ਹਰ ਚੀਜ਼ ਓਪਰੀ ਸੀ—ਲੋਕ, ਉਹਨਾਂ ਦਾ ਰਹਿਣ-ਸਹਿਣ ਅਤੇ ਇਥੋਂ ਤਕ ਕਿ ਉਹਨਾਂ ਦੇ ਘਰ-ਮਕਾਨ ਵੀ। ਅੰਗਰੇਜ਼ੀ ਸ਼ਰਿਸ਼ਟਾਚਾਰ ਦੇ ਮਾਮਲੇ ਵਿਚ ਮੈਂ ਬਿਲਕੁਲ ਨਵਾਂ ਸਾਂ ਅਤੇ ਮੈਨੂੰ ਲਗਾਤਾਰ ਇਸ ਗੱਲ ਵੱਲ ਧਿਆਨ ਦੇਣਾ ਪੈਂਦਾ ਸੀ। ਸ਼ਾਕਾਹਾਰੀ ਰਹਿਣ ਦੀ ਕਸਮ ਇਕ ਹੋਰ ਔਖਿਆਈ ਸੀ—ਜੋ ਖਾਣਾ ਮਿਲਦਾ ਸੀ ਉਹ ਬੜਾ ਬੇਸੁਆਦਾ ਅਤੇ ਰੁੱਖਾ ਸੀ।'

ਖਾਣੇ ਦੀ ਸਮੱਸਿਆ ਇਕ ਦਿਨ ਉਦੋਂ ਹਲ ਹੋ ਗਈ ਜਦੋਂ ਉਹਨਾਂ ਨੂੰ 'ਫਰਿੰਗਡਨ' ਗਲੀ ਵਿਚ ਇਕ ਸ਼ਾਕਾਹਾਰੀ ਹੋਟਲ ਲੱਭ ਪਿਆ। 'ਉਸ ਨੂੰ ਵੇਖਦੇ ਹੀ ਮੇਰਾ ਦਿਲ ਉਵੇਂ ਹੀ ਖੁਸ਼ੀ ਨਾਲ ਭਰ ਗਿਆ ਜਿਵੇਂ ਇਕ ਬੱਚਾ ਆਪਣੀ ਮਨ-ਪਸੰਦ ਚੀਜ਼ ਪਾ ਕੇ ਮਹਿਸੂਸ ਕਰਦਾ ਹੈ।' ਲੰਡਨ ਵਿਚ ਪਹਿਲੀ ਵਾਰ ਸੰਤੋਖਜਨਕ ਭੋਜਣ ਖਾਣ ਤੋਂ ਬਾਅਦ ਉਹਨਾਂ ਨੇ ਹੈਰਨੀ ਸਾਲਟ ਦੀ ਲਿਖੀ ਹੋਈ ਪੁਸਤਕ 'ਏ ਪਲੀਅ ਫਾਰ ਵੈਜ਼ੀਟੇਰੀਅਨਿਜ਼ਮ' ਵੀ ਖਰੀਦੀ। ਇਸ ਨੂੰ ਪੜ੍ਹ ਕੇ ਉਹ ਆਨੰਦ-ਪ੍ਰਸੰਨ ਹੋ ਗਏ। ਉਹ ਖੁਸ਼ੀ ਵਿਚ ਮਾਣ-ਮੱਤੇ ਸਨ। ਉਹਨਾਂ ਦੀ ਜ਼ਿੰਦਗੀ ਦੀ ਇਹ ਪਹਿਲੀ ਕ੍ਰਾਂਤੀਕਾਰੀ ਮਾਨਸਿਕ ਉਕਸਾਹਟ ਸੀ ਜੋ ਸੁਤੰਤਰ ਰੂਪ ਵਿਚ ਹਾਸਿਲ ਕੀਤੀ ਗਈ ਸੀ ਅਤੇ ਚੇਤਨ ਰੂਪ ਵਿਚ ਮਨ ਵਿਚ ਬੈਠੀ ਸੀ। ਹੁਣ ਤਕ ਤਾਂ ਉਹ ਆਪਣੀ ਆਦਤ ਕਾਰਨ ਅਤੇ ਮਾਂ ਨੂੰ ਦਿੱਤੇ ਹੋਏ ਵਚਨ ਕਰਕੇ ਹੀ ਸ਼ਾਕਾਹਾਰੀ ਸਨ। ਪਰ ਹੁਣ ਉਹ ਆਪਣੇ ਦ੍ਰਿੜ੍ਹ ਵਿਸ਼ਵਾਸ ਕਾਰਨ ਸ਼ਾਕਾਹਾਰੀ ਬਣ ਗਏ ਸਨ।

ਭੋਜਨ ਨਾਲ ਸੰਬੰਧਤ ਉਹਨਾਂ ਨੇ ਕਈ ਹੋਰ ਖੋਜ-ਪੁਸਤਕਾਂ ਪੜ੍ਹੀਆਂ ਅਤੇ ਜਾਣ ਕੇ ਅਤਿਅੰਤ ਖੁਸ਼ ਹੋਏ ਕਿ ਆਧੁਨਿਕ ਵਿਗਿਆਨ ਵੀ ਉਨ੍ਹਾਂ ਦੇ ਪੂਰਵਜ਼ਾਂ ਦੀ ਧਾਰਣਾ ਦੀ ਪ੍ਰੋੜ੍ਹਤਾ ਕਰਦਾ ਹੈ। ਸ਼ਾਕਾਹਾਰੀ ਦਾ ਪ੍ਰਚਾਰ ਹੁਣ ਉਹਨਾਂ ਦੀ ਜ਼ਿੰਦਗੀ ਦਾ ਉਦੇਸ਼ ਬਣ ਗਿਆ ਸੀ। ਇਕ ਸੰਜਮੀ ਭੋਜਨ ਸਨਕੀ ਵਜੋਂ ਉਹਨਾਂ ਦੇ ਜਨੂਨੀ ਉਤਸ਼ਾਹ ਦੀ ਇਹ ਸ਼ੁਰੂਆਤ ਸੀ ਜੋ ਉਮਰ ਭਰ ਰਿਹਾ।

ਅੰਗਰੇਜ਼ੀ ਜੀਵਨ ਦੀ ਤੜਕ-ਭੜਕ ਦਾ ਪ੍ਰਭਾਵ ਸ਼ੁਰੂ ਦੇ ਸਮੇਂ ਵਿਚ ਉਹਨਾਂ 'ਤੇ ਕਾਫੀ ਸੀ ਅਤੇ ਉਹ ਇਕ ਅਜਿਹੇ ਪੜਾਅ ਵਿਚੋਂ ਗੁਜਰੇ ਜਿਸ ਨੂੰ ਉਹ ਅੰਗਰੇਜ਼ ਜੈਂਟਲਮੈਨ ਦੀ ਨਕਲ ਕਰਨਾ ਦਸਦੇ ਹਨ। ਉਹਨਾਂ ਨੇ ਆਪਣੇ ਲਈ ਨਵੇਂ ਕਪੜੇ ਬਣਵਾਏ, ਰੇਸ਼ਮੀ ਟੋਪ ਖਰੀਦਿਆ, ਬਾਊਂਡ ਸਟ੍ਰੀਟ ਵਿਚੋਂ ਸ਼ਾਮ ਦਾ ਸੂਟ ਖਰੀਦਣ ਉਤੇ ਦਸ ਪੌਂਡ ਖਰਚ ਕੀਤੇ ਅਤੇ ਸੋਨੇ ਦੀ ਦੋਹਰੀ ਜ਼ੰਜੀਰ ਵਾਲੀ ਘੜੀ ਵੀ ਖਰੀਦੀ। ਉਹਨਾ ਨੇ ਫਰਾਂਸੀਸੀ ਅਤੇ ਭਾਸ਼ਨ ਕਲਾ ਸਿਖਣੀ ਸ਼ੁਰੂ ਕੀਤੀ ਅਤੇ ਤਿੰਨ ਗਿਨੀਆਂ ਦੇ ਕੇ ਬਾਲਰੂਮ ਡਾਂਸ ਵੀ ਸਿਖਿਆ। ਪਰ ਉਹਨਾਂ ਨੂੰ ਇਹ ਸਮਝਣ ਵਿਚ ਬਹੁਤੀ ਦੇਰ ਨਾ ਲੱਗੀ—ਕਿ ਇਹਨਾਂ ਗੱਲਾਂ ਨਾਲ ਜੈਂਟਲਮੈਨ ਨਹੀਂ ਬਣਿਆ ਜਾ ਸਕਦਾ। ਅਸਲੀ ਜੈਂਟਲਮੈਨ ਬਨਣ ਲਈ ਨੈਤਿਕ ਗੁਣਾਂ ਅਤੇ ਚਰਿਤਰਿਕ ਦ੍ਰਿੜ੍ਹਤਾ ਦਾ ਹੋਣਾ

ਬਹੁਤ ਜ਼ਰੂਰੀ ਹੈ—ਸੱਚੇ ਗਾਂਧੀ ਦੇ ਪ੍ਰਗਟ ਹੋਣ ਦੀ ਇਹ ਪਹਿਲੀ ਕਿਰਣ ਸੀ।

ਇਸ ਤਰ੍ਹਾਂ ਉਹਨਾਂ ਦੇ ਸ਼ਾਕਾਹਾਰੀ ਸੰਬੰਧ ਵਧਦੇ ਗਏ ਅਤੇ ਉਹਨਾਂ ਨੇ ਹੋਰ ਵੀ ਜ਼ਿਆਦਾ ਅਧਿਐਨ ਕੀਤਾ। ਐਡਵਰਡ ਕਾਰਪੇਂਟਰ, ਐਡਵਰਡ ਮੈਟਲੈਂਡ ਅਤੇ ਅੱਨਾ ਕਿੰਗਜ਼ਫੋਰਡ ਦੀਆਂ ਰਚਨਾਵਾਂ ਦਾ ਉਹਨਾਂ 'ਤੇ ਕਾਫੀ ਅਸਰ ਪਿਆ ਅਤੇ ਉਹ ਮਦਾਮ ਬਲਾਵਾਸਿਕੀ ਅਤੇ ਐਨੀ ਬੇਸੰਤ ਦੇ ਬ੍ਰਹਮ ਵਿਦਿਅਕ ਵਿਚਾਰਾਂ ਤੋਂ ਜਾਣੂ ਹੋਏ। ਆਪਣੇ ਪੂਰੇ ਜੀਵਨ ਵਿਚ ਆਦਰਸ਼ਵਾਦੀਆਂ ਅਤੇ ਸਨਕੀਆਂ ਪ੍ਰਤੀ ਉਹਨਾਂ ਦਾ ਵਿਵਹਾਰ ਬੜਾ ਨਰਮ ਰਿਹਾ ਅਤੇ ਉਹ ਨਵੇਂ ਵਿਚਾਰਾਂ ਨਾਲ ਤਜ਼ਰਬੇ ਕਰਨ ਦੇ ਕਦੇ ਵੀ ਵਿਰੁਧ ਨਹੀਂ ਸਨ, ਆਪਣੇ ਤਜ਼ਰਬਿਆਂ ਕਰਕੇ ਉਹ ਹਮੇਸ਼ਾਂ ਸਿਆਣੇ ਸਨ ਹਾਲਾਂਕਿ ਕਦੇ-ਕਦੇ ਉਹ ਅਜਿਹਾ ਕਰਨ ਵਿਚ ਨੁਕਸਾਨ ਵੀ ਉਠਾਉਂਦੇ ਸਨ।

ਪ੍ਰਬੰਧ-ਗਿਆਨੀਆਂ ਨਾਲ ਸੰਬੰਧਾਂ ਕਰਕੇ ਹੀ ਉਹਨਾਂ ਨੂੰ ਐਡਵਿਨ ਅਰਨਾਲੱਡ ਵਲੋਂ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਭਗਵਤ ਕੀਤਾ ਦਾ ਪਤਾ ਲੱਗਾ। 'ਇਸ ਪੁਸਤਕ ਨੇ ਮੇਰੇ ਜੀਵਨ ਨੂੰ ਇਕ ਨਵਾਂ ਦ੍ਰਿਸ਼ਟੀਕੋਣ ਦਿੱਤਾ...ਆਖ਼ਰ ਜਿਸ ਰੌਸ਼ਨੀ ਦੀ ਮੈਨੂੰ ਲੋੜ ਸੀ ਉਹ ਮੈਂ ਲੱਭ ਲਈ ਸੀ।' ਉਹਨਾਂ ਨੇ ਐਡਵਿਨ ਅਰਨਾਲੱਡ ਵਲੋਂ ਲਿਖੀ ਬੁੱਧ ਦੀ ਜੀਵਨ ਕਥਾ 'ਏਸ਼ੀਆ ਦਾ ਚਾਨਣ' ਵੀ ਪੜ੍ਹੀ ਅਤੇ ਕਾਰਲਾਇਲ ਦੀ ਪੁਸਤਕ 'ਹੀਰੋਜ਼ ਐਂਡ ਹੀਰੋ ਵਰਸ਼ਿਪਜ਼' ਵਿਚੋਂ ਇਸਲਾਮ ਦੇ ਪੈਗੰਬਰ ਸੰਬੰਧੀ ਅਧਿਆਇ ਵੀ ਪੜ੍ਹਿਆ। ਇਸੇ ਸਮੇਂ ਦੌਰਾਨ ਉਹਨਾਂ ਦੇ ਇਕ ਈਸਾਈ ਮਿੱਤਰ, ਜਿਨ੍ਹਾਂ ਨਾਲ ਉਨ੍ਹਾਂ ਦੀ ਜਾਣਕਾਰੀ ਇਕ ਸ਼ਾਕਾਹਾਰੀ ਭੋਜਨਘਰ ਵਿਚ ਹੋਈ ਸੀ ਨੇ ਉਹਨਾਂ ਨੂੰ ਬਾਈਬਲ ਪੜ੍ਹਨ ਲਈ ਦਿੱਤੀ। ਉਹ ਅੰਤਿਮ ਯਾਤਰਾ ਦੇ ਪ੍ਰਵਚਨਾਂ ਪ੍ਰਤੀ ਇਕਦਮ ਖਿੱਚੇ ਗਏ। 'ਮੇਰੇ ਜਵਾਨ ਮਨ ਨੇ ਗੀਤਾ, ਏਸ਼ੀਆ ਦਾ ਚਾਨਣ ਅਤੇ ਅੰਤਿਮ ਯਾਤਰਾ ਦੇ ਪ੍ਰਵਚਨਾਂ ਦੀ ਸਿਖਿਆ ਨੂੰ ਇਕੱਠਿਆਂ ਕਰਨ ਦੀ ਕੋਸ਼ਿਸ਼ ਕੀਤੀ। ਇਹ ਤਿਆਗ ਧਰਮ ਦਾ ਸਭ ਤੋਂ ਉੱਚਾ ਰੂਪ ਸੀ ਜੋ ਮੈਨੂੰ ਬਹੁਤ ਘੱਟ ਪਸੰਦ ਸੀ।'

ਸਭ ਧਰਮਾਂ ਪ੍ਰਤੀ ਆਦਰ, ਉਹਨਾਂ ਵਿਚਲੀਆਂ ਚੰਗੀਆਂ ਗੱਲਾਂ ਨੂੰ ਸਮਝਣ ਦੀ ਖਾਹਿਸ਼, ਅਤੇ ਉਹਨਾਂ ਦੀ ਆਪਸੀ ਮੂਲ ਏਕਤਾ ਦੀ ਹੋਂਦ ਨੂੰ ਸਹਿਜ-ਅਨੁਭਵੀ ਸਵੀਕਾਰ ਕਰਨ ਦੀ ਭਾਵਨਾ ਉਹਨਾਂ ਦੇ ਮਨ ਅੰਦਰ ਮੁੱਢਲੇ ਜੀਵਨ ਵਿਚ ਹੀ ਪੈਦਾ ਹੋ ਗਈ ਸੀ। ਮਹੱਤਵਪੂਰਣ ਗੱਲ ਇਹ ਹੈ ਕਿ ਆਪਣੀ ਧਰਤੀ ਅਤੇ ਧਾਰਮਿਕ ਵਿਰਸੇ ਪ੍ਰਤੀ ਜਾਗਰੂਪਤਾ ਅਤੇ ਗਿਆਨ ਉਹਨਾਂ ਨੂੰ ਇੰਗਲੈਂਡ ਵਿਖੇ ਹਾਸਿਲ ਹੋਇਆ ਤੇ ਉਹ ਵੀ ਅੰਗਰੇਜ਼ੀ ਭਾਸ਼ਾ ਵਿਚ। ਇਥੋਂ ਤੱਕ ਕਿ ਉਹਨਾਂ ਦੀ ਸ਼ਾਕਾਹਾਰੀ ਵਿਚ ਸ਼ਰਧਾ ਵੀ ਉਥੇ ਹੀ ਇਸ ਨਵੇਂ ਗਿਆਨ ਅਤੇ ਨੈਤਿਕ ਅਸਰ ਹੇਠ ਹੀ ਪੈਦਾ ਹੋਈ ਅਤੇ ਪੱਕੇ ਇਰਾਦੇ ਵਿਚ ਬਦਲ ਗਈ। ਅੰਗਰੇਜ਼ਾਂ ਅਤੇ ਉਹਨਾਂ ਦੀ ਵਿਚਾਰਕ ਵਿਰਾਸਤ ਦੇ ਇਸ ਰਿਣ ਨੂੰ ਉਹ ਉਸ ਸਮੇਂ ਵੀ ਨਾ ਭੁੱਲੇ ਜਦੋਂ ਉਹ ਅੰਗਰੇਜ਼ੀ ਸਾਮਰਾਜ ਦੇ ਵਿਰੁਧ ਇਕ ਬਹੁਤ ਵੱਡੇ ਵਿਦਰੋਹੀ ਦੇ ਰੂਪ ਵਿਚ ਖੜ੍ਹ ਗਏ ਸਨ।

ਇਹ ਬੜੇ ਦੁੱਖ ਦੀ ਗੱਲ ਹੈ ਕਿ ਲੰਡਨ ਵਿਚ ਲਿਖੀ ਉਹਨਾਂ ਦੀ ਡਾਇਰੀ ਕਿਤੇ ਗੁੰਮ ਗਈ ਜਾਂ ਨਸ਼ਟ ਹੋ ਗਈ ਸੀ; ਸਿਵਾਏ ਕੁਝ ਪੰਨਿਆਂ ਦੇ ਜੋ ਇਤਫਾਕ ਨਾਲ

ਕਾਪੀ ਕਰ ਲਏ ਗਏ ਸਨ। ਇਹਨਾਂ ਪੰਨਿਆਂ ਤੋਂ ਇਹ ਅੰਦਾਜ਼ਾ ਲਾਉਣਾ ਸਹਿਜ ਹੀ ਹੈ ਕਿ ਉਹਨਾਂ ਨੇ ਆਪਣੇ ਅਨੁਭਵਾਂ ਅਤੇ ਵਿਚਾਰਾਂ ਨੂੰ ਕਿੰਨੀ ਸਾਵਧਾਨੀ ਅਤੇ ਸ਼ਪੱਸ਼ਟਤਾ ਨਾਲ ਬਿਆਨ ਕੀਤਾ ਸੀ ਅਤੇ ਕਿਵੇਂ ਉਹ ਨਿਰੰਤਰ ਅਭਿਆਸ ਨਾਲ ਮੁਸ਼ਕਿਲ ਅੰਗਰੇਜ਼ੀ ਭਾਸ਼ਾ ਉਪਰ ਆਪਣੀ ਨਿਪੁੰਨਤਾ ਜਮਾ ਰਹੇ ਸਨ। ਇਸ ਭਾਸ਼ਾ ਤੋਂ ਉਹਨਾਂ ਨੂੰ ਭਵਨਾਗਰ ਕਾਲਜ ਦੇ ਵਕਤਾਂ ਵਿਚ ਬੜੀ ਮਯੂਸੀ ਹੁੰਦੀ ਸੀ। ਇਹ ਵੀ ਹੋਰ ਵੱਡੇ ਦੁੱਖ ਦੀ ਗੱਲ ਹੈ ਕਿ ਹਰ ਹਫਤੇ ਜੋ ਲੰਮੀਆਂ-ਲੰਮੀਆਂ ਚਿੱਠੀਆਂ ਉਹ ਰਾਜਕੋਟ ਵਿਖੇ ਆਪਣੇ ਭਰਾ ਨੂੰ ਲਿਖਦੇ ਸਨ ਅਤੇ ਜਿਨ੍ਹਾਂ ਵਿਚ ਉਹ ਆਪਣੇ ਆਪ ਨੂੰ ਹੋਰ ਆਜ਼ਾਦੀ ਨਾਲ ਅਤੇ ਆਪਣੀ ਮਾਤ ਭਾਸ਼ਾ ਵਿਚ ਅਭਿਵਿਅਕਤ ਕਰ ਸਕਦੇ ਸਨ, ਵੀ ਉਹਨਾਂ ਦੀ ਸੰਤਾਨ ਹੱਥੋਂ ਕਿਧਰੇ ਰੁਲ- ਖੁਲ ਗਈਆਂ ਹਨ। ਉਹਨਾਂ ਚਿੱਠੀਆਂ ਨੇ, ਲੰਡਨ ਵਿਖੇ ਗੁਜ਼ਾਰੇ ਮਹੱਤਵਪੂਰਣ ਸਮੇਂ ਦੌਰਾਨ ਉਹਨਾਂ ਦੇ ਵਿਚਾਰਾਂ ਅਤੇ ਰੋਜ਼ਾਨਾ ਦੀਆਂ ਗਤੀਵਿਧੀਆਂ ਬਾਰੇ ਬੜੇ ਕੀਮਤੀ ਉਲੇਖ ਮੁਹੱਈਆ ਕਰਨੇ ਸਨ।

ਉਹਨਾਂ ਜੋ ਕੁਝ ਕੀਤਾ ਤੇ ਸੋਚਿਆ ਉਸ ਬਾਰੇ ਇਹ ਪੱਤਰ ਇਕ ਸੱਚੇ ਤੇ ਵਿਸਥਾਰ ਪੂਰਵਕ ਉਲੇਖ ਸਨ, ਇਸ ਗੱਲ ਦਾ ਪ੍ਰਮਾਣ ਸਾਨੂੰ ਉਹਨਾਂ ਵਲੋਂ ਆਪਣੇ ਪੁੱਤਰ ਮਨੀਲਾਲ ਦੀ ਪਤਨੀ ਨੂੰ ਯੇਰਾਵਦਾ ਜੇਲ੍ਹ ਵਿਚੋਂ 1932 ਵਿਚ ਲਿਖੇ ਖੱਤ ਤੋਂ ਮਿਲਦਾ ਹੈ : 'ਤੂੰ ਇਕ ਸੁੱਸਤ ਲੜਕੀ ਏਂ, ਇਸੇ ਕਰਕੇ ਤੇਰਾ ਦੋ ਸਫ਼ਿਆਂ ਦਾ ਪੱਤਰ ਵੀ ਤੈਨੂੰ ਲੰਮਾ ਲਗਦਾ ਏ, ਹਾਲਾਂਕਿ ਇਹ ਮੈਨੂੰ ਬਹੁਤ ਛੋਟਾ ਜਾਪਦਾ ਏ। ਜਦੋਂ ਮੈਂ ਇੰਗਲੈਂਡ 'ਚ ਰਹਿੰਦਾ ਸੀ ਤਾਂ ਮੈਂ ਆਪਣੇ ਭਰਾ ਨੂੰ 20 ਤੋਂ 25 ਸਫ਼ਿਆਂ ਤੱਕ ਦਾ ਪੱਤਰ ਲਿਖਦਾ ਸੀ ਤੇ ਫਿਰ ਵੀ ਮੈਂ ਸੋਚਦਾ ਸੀ ਕਿ ਇਹ ਕੋਈ ਬਹੁਤਾ ਲੰਮਾ ਖੱਤ ਨਹੀਂ ਏ। ਮੈਂ ਕਦੇ ਵੀ ਨਾ ਸੋਚਿਆ ਕਿ ਮੇਰੇ ਭਰਾ ਨੂੰ ਇਹ ਖੱਤ ਲੰਮੇ ਲਗਦੇ ਹੋਣਗੇ ਤੇ ਪੜ੍ਹਨੇ ਔਖੇ ਲਗਦੇ ਹੋਣਗੇ; ਸਗੋਂ ਮੈਨੂੰ ਯਕੀਨ ਸੀ ਕਿ ਉਹ ਇਹਨਾਂ ਨੂੰ ਪਸੰਦ ਕਰਨਗੇ। ਜਦੋਂ ਤੁਸੀਂ ਇਹ ਲਿਖਣਾ ਹੋਵੇ ਕਿ ਤੁਸੀਂ ਪੂਰੇ ਹਫਤੇ ਦੌਰਾਨ ਕੀ ਕੀ ਕੀਤਾ ਏ, ਕਿਨ੍ਹਾਂ-ਕਿਨ੍ਹਾਂ ਲੋਕਾਂ ਨੂੰ ਮਿਲੇ ਹੋ, ਕਿਹੜੀਆਂ ਕਿਤਾਬਾਂ ਤੁਸੀਂ ਪੜ੍ਹੀਆਂ ਹਨ ਤੇ ਕੀ ਕੀ ਗਲਤੀਆਂ ਕੀਤੀਆਂ ਹਨ, ਤਾਂ ਤੁਸੀਂ ਜਿੰਨੇ ਚਾਹੋ ਸਫੇ ਭਰ ਸਕਦੇ ਹੋ। ਤੇ ਜਦੋਂ ਤੁਸੀਂ ਆਪਣੇ ਇਕ ਭਰਾ ਨੂੰ ਲਿਖਦੇ ਹੋ ਤਾਂ ਇਹ ਸਭ ਗੱਲਾਂ ਤੁਸੀਂ ਖੱਤ ਵਿਚ ਦਰਜ ਕਰਦੇ ਹੀ ਹੋ।'

ਜਦੋਂ ਤਿੰਨ ਦਹਾਕੇ ਤੋਂ ਵੀ ਵੱਧ ਸਮੇਂ ਬਾਅਦ ਉਹਨਾਂ ਇੰਗਲੈਂਡ ਵਿਚ ਗੁਜਾਰੇ ਆਪਣੇ ਵਿਦਿਆਰਥੀ ਜੀਵਨ ਨੂੰ ਯਾਦ ਕਰਨਾ ਸ਼ੁਰੂ ਕੀਤਾ ਤਾਂ ਅਜਿਹਾ ਉਹਨਾਂ ਰੱਬ ਦੇ ਇਕ ਬੰਦੇ ਵਾਂਗ ਕੀਤਾ, ਇਕ ਮਹਾਤਮਾ ਦੇ ਤੌਰ ਤੇ, ਜਿਸ ਦਾ ਭੂਤਕਾਲ ਉਹਨਾਂ ਲਈ ਹੁਣ ਕੋਈ ਅਰਥ ਨਹੀਂ ਸੀ ਰਖਦਾ ਸਿਵਾਏ ਉਹਨਾਂ ਹਾਦਸਿਆਂ ਦੇ ਜੋ ਉਹਨਾਂ ਦੇ ਨੈਤਿਕ ਅਤੇ ਆਤਮਿਕ ਵਿਕਾਸ ਨਾਲ ਸੰਬੰਧਤ ਸਨ ਜਾਂ ਜਿਵੇਂ ਉਹ ਦਸਦੇ ਹਨ—ਸੱਚਾਈ ਨਾਲ ਜੁੜੇ ਉਹਨਾਂ ਦੇ ਅਨੁਭਵਾਂ ਦੀ ਕਥਾ ਨਾਲ ਸੰਬੰਧਤ ਸਨ। ਇਸ ਲਈ ਉਹਨਾਂ ਨੇ ਕੇਵਲ ਹਾਦਸਿਆਂ ਅਤੇ ਅਨੁਭਵਾਂ, ਜੋ ਇਸ ਸੰਦਰਭ ਦੇ ਅਨੁਕੂਲ ਜਾਂ ਸਾਰਥਕ ਸਨ, ਨੂੰ ਹੀ ਦੁਹਰਾਇਆ। ਪਰ ਅਸਲ ਵਿਚ ਇਕ ਯੁਵਕ ਵਜੋਂ

ਲੰਡਨ ਵਿਖੇ ਉਹਨਾਂ ਦੇ ਅਨੁਭਵ ਅਤੇ ਦਿਲਚਸਪੀਆਂ ਜ਼ਰੂਰ ਹੀ ਵੱਖ-ਵੱਖ ਰਹੀਆਂ ਹੋਣਗੀਆਂ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਅੱਲੜ ਯੁਵਕ ਜੋ ਸਾਉਥਹੈਪਟਨ ਵਿਖੇ ਸਫੇਦ ਫਲਾਲੈਣ ਦੇ ਕਪੜਿਆਂ ਵਿਚ ਪਹੁੰਚਿਆ ਸੀ, ਦੀ ਸੋਚ ਵਿਚ ਪਕਿਆਈ ਆ ਗਈ ਸੀ ਅਤੇ ਲੰਡਨ ਵਿਚ ਗੁਜਾਰੇ ਤਿੰਨ ਉਪਯੋਗੀ ਵਰ੍ਹਿਆਂ ਦੌਰਾਨ ਉਹ ਇਸ ਯੋਗ ਹੋ ਗਿਆ ਸੀ ਕਿ ਉਹ ਸੁਤੰਤਰ ਰੂਪ ਵਿਚ ਫੈਸਲੇ ਲੈ ਸਕੇ। ਅਜਿਹੀ ਮਾਨਸਿਕ ਪਰਪੱਕਤਾ ਸਿਰਫ਼ ਕੁਝ ਕਾਨੂੰਨ ਦੀਆਂ ਪੁਸਤਕਾਂ ਜਾਂ ਧਾਰਮਿਕ ਪੋਥੀਆਂ ਪੜ੍ਹ ਕੇ ਅਤੇ ਸਾਕਾਹਾਰੀ ਸੁਸਾਇਟੀ ਦੀਆਂ ਮੀਟਿੰਗਾਂ ਵਿਚ ਭਾਗ ਲੈ ਕੇ ਨਹੀਂ ਆ ਗਈ ਹੋਵੇਗੀ।

ਖੁਸ਼ਕਿਸਮਤੀ ਨਾਲ, ਉਹ ਸ਼ਾਕਾਹਾਰੀ-ਸਿਧਾਂਤ ਨੂੰ, ਸੱਚਾਈ ਨਾਲ ਇਕ ਅਨੁਭਵ ਵਜੋਂ ਹੀ ਖਿਆਲ ਕਰਦੇ ਸਨ ਅਤੇ ਲੰਡਨ ਦੇ ਸ਼ਾਕਾਹਾਰੀਆਂ ਨਾਲ ਉਹਨਾਂ ਦੇ ਮੇਲ-ਜੋਲ ਦੀਆਂ ਯਾਦਾਂ ਨੂੰ ਉਹਨਾਂ ਨੇ ਆਉਣ ਵਾਲੀ ਪੀੜ੍ਹੀ ਲਈ ਸਾਂਭ ਕੇ ਰਖਿਆ। ਸ਼ਾਕਾਹਾਰੀ ਸੁਸਾਇਟੀ ਦੀ ਕਾਰਜਕਾਰੀ ਕਮੇਟੀ ਦੀ ਇਕ ਮੀਟਿੰਗ ਵਿਚ ਤਾਂ ਉਹਨਾਂ ਜ਼ਾਹਿਰ ਹੀ ਕਰ ਦਿਤਾ ਕਿ ਉਹ ਵੀ ਆਪਣੇ ਸੁਤੰਤਰ ਵਿਚਾਰ ਰਖਦੇ ਹਨ। ਉਸ ਮੀਟਿੰਗ ਵਿਚ ਇਕ ਅਜਿਹੇ ਮੈਂਬਰ ਨੂੰ ਸੁਸਾਇਟੀ ਵਿਚੋਂ ਖਾਰਜ ਕਰਨ ਦਾ ਮਤਾ ਪੇਸ਼ ਕੀਤਾ ਗਿਆ ਸੀ ਜੋ ਸੰਤਾਨ-ਸੰਜਮ ਵਿਚ ਯਕੀਨ ਰਖਦਾ ਸੀ ਤੇ ਖੁੱਲ੍ਹੇ ਆਮ ਇਸ ਦਾ ਪ੍ਰਚਾਰ ਕਰਦਾ ਸੀ। ਇਸ ਪ੍ਰਸ਼ਨ ਵਿਚ ਗਾਂਧੀ ਜੀ ਦੀ ਤੀਬਰ ਰੁਚੀ ਪੈਦਾ ਹੋਈ, ਹਾਲਾਂਕਿ ਨੈਤਿਕ ਆਧਾਰਾਂ 'ਤੇ ਉਹ ਨਿਜੀ ਰੂਪ ਵਿਚ ਸੰਤਾਨ ਸੰਜਮ ਦੇ ਵਿਰੁੱਧ ਸਨ (ਜੀਵਨ ਦੇ ਅੰਤ ਤਕ ਵੀ ਉਹਨਾਂ ਦੀ ਇਹੀ ਵਿਚਾਰਧਾਰਾ ਰਹੀ) ਕਿਉਂਕਿ ਉਹਨਾਂ ਮਹਿਸੂਸ ਕੀਤਾ ਕਿ ਸੰਤਾਨ-ਸੰਜਮ ਦੀ ਹਮਾਇਤ ਕਿਸੇ ਵੀ ਤਰ੍ਹਾਂ ਸ਼ਾਕਾਹਾਰੀ ਦੇ ਨਿਯਮਾਂ ਨੂੰ ਭੰਗ ਨਹੀਂ ਸੀ ਕਰਦੀ ਅਤੇ ਇੰਜ ਇਕ ਮੈਂਬਰ ਨੂੰ ਖਾਰਜ ਕਰਨ ਦਾ ਇਹ ਕੋਈ ਯੋਗ ਆਧਾਰ ਨਹੀਂ ਸੀ। ਇੰਜ ਉਹਨਾਂ ਨੇ ਇਸ ਮੱਤ ਦਾ ਵਿਰੋਧ ਕੀਤਾ।

ਇਸ ਦਾ ਸਿੱਟਾ ਵੀ ਆਪਣੇ ਆਪ ਵਿਚ ਬਹੁਤ ਦਿਲਚਸਪ ਹੈ। ਉਹਨਾਂ ਨੂੰ ਆਪਣੇ ਤਰਕ ਵਿਚ ਬੜੀ ਔਖ ਨਾਲ ਲਿਖਣਾ ਪਿਆ ਸੀ ਕਿ : 'ਕੋਈ ਵੀ ਸ਼ਾਕਾਹਾਰੀ ਇਸ ਸੁਸਾਇਟੀ ਦਾ ਮੈਂਬਰ ਹੋ ਸਕਦਾ ਹੈ ਭਾਵੇਂ ਹੋਰ ਨੈਤਿਕਤਾਵਾਂ ਸੰਬੰਧੀ ਉਸ ਦੇ ਵਿਚਾਰ ਕੁਝ ਵੀ ਹੋਣ' ਪਰ ਜਿਉਂ ਹੀ ਉਹ ਬੋਲਣ ਲਈ ਉਠੇ ਤਾਂ ਉਹਨਾਂ ਦੀ ਹਿੰਮਤ ਨੇ ਸਾਥ ਨਾ ਦਿੱਤਾ। ਉਹਨਾਂ ਦਾ ਪੇਪਰ ਕਿਸੇ ਹੋਰ ਨੂੰ ਪੜ੍ਹਨਾ ਪਿਆ। ਨੌਜਵਾਨ ਗਾਂਧੀ ਦੇ ਹੱਥੋਂ ਉਹ ਦਿਨ ਜਾਂਦਾ ਰਿਹਾ ਅਤੇ ਸੰਤਾਨ-ਸੰਜਮ ਦੀ ਵਕਾਲਤ ਕਰਨ ਵਾਲੇ ਮੈਂਬਰ ਨੂੰ ਸੁਸਾਇਟੀ ਵਿਚੋਂ ਖਾਰਜ ਕਰ ਦਿੱਤਾ ਗਿਆ। 'ਇੰਜ ਇਸ ਪ੍ਰਕਾਰ ਪਹਿਲੀ ਲੜਾਈ ਵਿਚ ਮੈਂ ਆਪਣੇ ਆਪ ਨੂੰ ਹਾਰਣਵਾਲੀ ਧਿਰ ਨਾਲ ਖਲੋਤਾ ਪਾਇਆ ਪਰ ਮੈਨੂੰ ਇਸ ਵਿਚਾਰ ਵਿਚ ਸੰਤੁਸ਼ਟੀ ਸੀ ਕਿ ਮੇਰਾ ਪੱਖ ਠੀਕ ਸੀ।'

ਪਰ ਭਾਵੇਂ ਉਹ ਸਹਿਜੇ-ਸਹਿਜੇ ਆਪ ਫੈਸਲੇ ਲੈਣ ਦੇ ਯੋਗ ਹੋ ਰਹੇ ਸਨ ਉਹ ਹਾਲੇ ਆਪਣੀ ਅੰਦਰਲੀ ਸੰਗ ਅਤੇ ਝਿੱਜਕ ਤੋਂ ਛੁਟਕਾਰਾ ਨਹੀਂ ਸਨ ਪਾ ਸਕੇ।

ਇਹ ਕੋਈ ਪਹਿਲਾ ਮੌਕਾ ਨਹੀਂ ਸੀ ਕਿ ਉਹਨਾਂ ਦੀ ਪਰੇਸ਼ਾਨੀ ਉਹਨਾਂ 'ਤੇ ਭਾਰੂ ਹੋ ਗਈ ਸੀ। ਪਹਿਲਾਂ ਵੀ, ਇੰਗਲੈਂਡ ਲਈ ਰਵਾਨਾ ਹੋਣ ਸਮੇਂ, ਉਹਨਾਂ ਦੇ ਕਸਬੇ ਦੇ ਹਾਈ ਸਕੂਲ ਨੇ ਉਹਨਾਂ ਦੇ ਮਾਣ ਵਿਚ ਵਿਦਾਇਗੀ-ਪਾਰਟੀ ਦਾ ਪ੍ਰਬੰਧ ਕੀਤਾ ਸੀ। ਉਦੋਂ ਵੀ ਮੋਹਨ ਸਾਵਧਾਨੀ ਦੇ ਤੌਰ ਤੇ ਧੰਨਵਾਦ ਲਈ ਕੁਝ ਲਿਖ ਲਿਆਏ ਸਨ। 'ਪਰ ਮੈਂ ਬੜੀ ਮੁਸ਼ਕਿਲ ਨਾਲ ਉਹਨਾਂ ਸ਼ਬਦਾਂ ਨੂੰ ਬੋਲ ਪਾਇਆ ਸੀ। ਮੈਨੂੰ ਯਾਦ ਏ ਜਦੋਂ ਮੈਂ ਪੜ੍ਹਨ ਲਈ ਖੜ੍ਹਾ ਹੋਇਆ ਸੀ ਤਾਂ ਕਿਵੇਂ ਮੇਰਾ ਸਮੁੱਚਾ ਸਰੀਰ ਕੰਬ ਉਠਿਆ ਸੀ।'

ਇਹ ਘਬਰਾਹਟ ਬਾਅਦ ਵਿਚ ਇਕ ਵਾਰ ਫਿਰ ਵੈਂਟਨਰ ਵਿਖੇ ਸ਼ਾਕਾਹਾਰੀ ਸਿਧਾਂਤ ਉਤੇ ਹੋਏ ਸੰਮੇਲਨ, ਜਿਸ ਵਿਚ ਉਹਨਾਂ ਨੇ ਮਈ 1891 ਵਿਚ ਆਪਣੇ ਦੋਸਤ ਮਜ਼ਮੂਦਾਰ ਨਾਲ ਭਾਗ ਲਿਆ ਸੀ, ਸਮੇਂ ਵੇਖਣ ਵਿਚ ਆਈ। ਉਹਨਾਂ ਨੇ ਆਪਣੇ ਬੋਲਣ ਲਈ ਇਕ ਭਾਸ਼ਣ ਤਿਆਰ ਕੀਤਾ ਸੀ ਪਰ ਜਦੋਂ ਉਹ ਬੋਲਣ ਲਈ ਉੱਠੇ, 'ਮੇਰੀਆਂ ਅੱਖਾਂ ਅੱਗੇ ਜਿਵੇਂ ਹਨੇਰਾ ਛਾ ਗਿਆ ਹੋਵੇ ਅਤੇ ਮੈਂ ਕੰਬਣ ਲੱਗਾ, ਹਾਲਾਂਕਿ ਭਾਸ਼ਣ ਇਕ ਪੂਰੇ ਸਫ਼ੇ ਦਾ ਵੀ ਨਹੀਂ ਸੀ।' ਇਹ ਭਾਸ਼ਣ ਮਜ਼ਮੂਦਾਰ ਵਲੋਂ ਪੜ੍ਹਨਾ ਪਿਆ ਸੀ। 'ਇਹ ਝਿੱਜਕ ਮੇਰੀ ਇੰਗਲੈਂਡ ਵਿਖੇ ਠਹਿਰ ਦੇ ਪੂਰੇ ਸਮੇਂ ਦੌਰਾਨ ਰਹੀ। ਇਥੋਂ ਤੱਕ ਕਿ ਜਦੋਂ ਸ਼ਿਸ਼ਟਾਚਾਰ ਦੇ ਤੌਰ ਤੇ ਮੈਂ ਕਿਤੇ ਜਾਂਦਾ ਸੀ ਤਾਂ ਅੱਧੀ ਦਰਜਨ ਜਾਂ ਵੱਧ ਲੋਕਾਂ ਦੇ ਇਕੱਠ ਨੂੰ ਵੇਖਦੇ ਹੀ ਮੈਂ ਜਿਵੇਂ ਗੂੰਗਾ ਹੋ ਜਾਂਦਾ ਸਾਂ।'

ਜਿੱਥੇ ਆਮ ਲੋਕਾਂ ਵਿਚ ਬੋਲਣਾ ਹਾਲੇ ਵੀ ਅਤਿ ਕਠਿਨ ਲੱਗਦਾ ਸੀ, ਲਿਖਤ ਸ਼ਬਦਾਂ ਉਪਰ ਉਹਨਾਂ ਦੀ ਮੁਹਾਰਤ ਹੋਰ ਆਸਾਨ ਹੁੰਦੀ ਗਈ ਸੀ। ਜਦੋਂ ਉਹਨਾਂ ਨੇ ਸਭ ਤੋਂ ਪਹਿਲਾਂ ਭਵਨਾਗਰ ਵਿਖੇ ਕਾਲਜ ਵਿਚ ਦਾਖਲਾ ਲਿਆ ਸੀ ਤਾਂ ਉਹਨਾਂ ਨੂੰ ਅੰਗਰੇਜ਼ੀ ਦੇ ਲੈਕਚਰਾਂ ਦੀ ਸਮਝ ਨਹੀਂ ਸੀ ਪੈਂਦੀ। ਹੁਣ ਉਹ "ਦਿ ਵੈਜ਼ੀਟੇਰੀਅਨ' ਪੱਤ੍ਰਿਕਾ ਲਈ ਆਪਣੇ ਦੇਸ਼ ਦੇ ਲੋਕਾਂ ਦੀਆਂ ਖਾਣ-ਪੀਣ ਦੀਆਂ ਆਦਤਾਂ, ਰੀਤੀ-ਰਿਵਾਜਾਂ ਅਤੇ ਤਿਉਹਾਰਾਂ ਬਾਰੇ ਲੇਖ ਲਿਖ ਰਹੇ ਸਨ। ਪੱਤਰਕਾਰੀ ਵਿਚ ਉਹਨਾਂ ਦੇ ਇਹ ਬਾਲੜੇ ਲੇਖ ਬੜੇ ਸਾਧਾਰਣ, ਸਵੈ-ਸਪੱਸ਼ਟ ਅਤੇ ਸੁਭਾਵਕ ਹੁੰਦੇ ਸਨ, ਜੋ ਅੱਜ ਵੀ ਦਿਲਚਸਪੀ ਨਾਲ ਪੜ੍ਹੇ ਜਾਂਦੇ ਹਨ। ਇਹ ਲੇਖ ਇਕ ਨੌਜਵਾਨ ਲੜਕੇ ਦੇ ਤੌਰ ਤੇ ਮੋਹਨ ਦੀ ਨਿਰੀਖਣ ਸ਼ਕਤੀ ਦੀ ਗਵਾਹੀ ਭਰਦੇ ਹਨ ਅਤੇ ਆਉਣ ਵਾਲੀ ਸਾਡੀ ਉਮਰ ਵਿਚ ਇਕ ਪੱਤਰਕਾਰ ਦੇ ਤੌਰ ਤੇ ਉਹਨਾਂ ਦੇ ਭਵਿਖ ਦਾ ਪਹਿਲਾ ਸੰਕੇਤ ਦਿੰਦੇ ਹਨ। ਤੱਥਾਂ ਪ੍ਰਤੀ ਉਹਨਾਂ ਦਾ ਦ੍ਰਿੜ੍ਹ ਸਤਿਕਾਰ-ਵਿਵਾਦ ਪ੍ਰਤੀ ਚੱਜ਼, ਕਾਟਵੀਆਂ ਦਲੀਲਾਂ ਲਈ ਉਹਨਾਂ ਦੀ ਸਮਰਥਾ ਅਤੇ ਸਦਾਚਾਰੀ ਬਣਨ ਵਿਚ ਪੱਕਾ ਇਰਾਦਾ, ਉਹਨਾਂ ਵਿਚ ਪਹਿਲਾਂ ਹੀ ਵਿਦਮਾਨ ਸੀ ਭਾਵੇਂ ਇਹ ਇਕ ਅਣਵਿਕਸਤ ਅਤੇ ਸਾਧਾਰਣ ਰੂਪ ਵਿਚ ਹੀ ਸੀ।

ਇਹ ਆਮ ਧਾਰਣਾ ਕਿ ਹਿੰਦੂ ਸਰੀਰਕ ਤੌਰ ਤੇ ਆਪਣੇ ਸ਼ਾਕਾਹਾਰੀ ਹੋਣ ਕਰਕੇ ਕਮਜ਼ੋਰ ਹੁੰਦੇ ਹਨ, ਨੂੰ ਝੁਠਲਾਉਂਦੇ ਹੋਏ ਉਹਨਾਂ ਦੇ ਕਮਜ਼ੋਰ ਹੋਣ ਦਾ ਕਾਰਨ ਉਹ ਬਾਲ-ਵਿਵਾਹਾਂ ਦੇ ਘ੍ਰਿਣਿਤ ਰਿਵਾਜ ਅਤੇ ਉਹਨਾਂ ਨਾਲ ਜੁੜੀਆਂ ਹੋਰ ਬੁਰਾਈਆਂ ਨੂੰ

ਦੋਸ਼ੀ ਠਹਿਰਾਉਂਦੇ ਹਨ । ਇਸ ਸੰਬੰਧੀ ਉਹ ਆਪਣੀ ਉਦਾਹਰਣ ਦਿੰਦੇ ਹੋਏ ਦਲੀਲ ਦਿੰਦੇ ਹਨ : 'ਜ਼ਰਾ ਸੋਚੋ—ਇਕ ਗਿਆਰਾਂ ਸਾਲਾਂ ਦਾ ਮੁੰਡਾ ਉਸੇ ਉਮਰ ਦੀ ਲੜਕੀ ਨਾਲ ਵਿਆਹ ਕਰਵਾ ਲਵੇ ਤਾਂ ਉਸ ਸਮੇਂ ਜਦੋਂ ਲੜਕੇ ਨੂੰ ਕੁਝ ਪਤਾ ਨਹੀਂ ਹੁੰਦਾ ਅਤੇ ਪਤਾ ਹੋਣਾ ਵੀ ਨਹੀਂ ਚਾਹੀਦਾ ਕਿ ਪਤੀ ਕੀ ਹੁੰਦਾ ਹੈ, ਉਸ 'ਤੇ ਪਤਨੀ ਠੋਸ ਦਿੱਤੀ ਜਾਂਦੀ ਹੈ । ਉਹ ਉਮਰ ਤਾਂ, ਉਸ ਦੇ ਸਕੂਲ ਜਾਣ ਦੀ ਹੁੰਦੀ ਹੈ । ਸਕੂਲ ਦੀ ਗੁਲਾਮੀ ਤੋਂ ਇਲਾਵਾ ਉਸ ਨੂੰ ਆਪਣੀ ਬਾਲ ਪਤਨੀ ਦੀ ਦੇਖਭਾਲ ਵੀ ਕਰਨੀ ਪੈਂਦੀ ਹੈ...ਕੀ ਉਸ ਦੇ ਫਰਜ਼ਾਂ ਪ੍ਰਤੀ ਉਸ ਦੀ ਮਹਿਜ਼ ਜਾਣਕਾਰੀ ਉਸ ਦੇ ਮਨ ਤੇ ਬੁਰਾ ਅਸਰ ਨਹੀਂ ਪਾਵੇਗੀ ਅਤੇ ਉਸ ਦੀ ਮਿਹਨਤ ਨੂੰ ਖ਼ਰਾਬ ਨਹੀਂ ਕਰੇਗੀ ?

"ਦਿ ਵੈਜ਼ੀਟੇਰੀਅਨ" ਪੱਤ੍ਰਿਕਾ ਦੇ ਪਾਠਕਾਂ ਦੇ ਲਾਭ ਲਈ ਉਹ ਆਪਣੇ ਉਸ ਸਮੇਂ ਦੇ ਭਾਵਾਂ ਦੇ ਦਵੰਦਾਂ ਦਾ ਵੀ ਜ਼ਿਕਰ ਕਰਦੇ ਹਨ ਜੋ ਆਪਣੇ ਘਰੋਂ ਲੰਡਨ ਲਈ ਰਵਾਨਾ ਹੋਣ ਸਮੇਂ ਉਹਨਾਂ ਦੇ ਮਨ ਅੰਦਰ ਉਲਝੇ ਪਏ ਸਨ : 'ਸੌਂਦੇ, ਜਾਗਦੇ, ਖਾਂਦੇ-ਪੀਂਦੇ, ਤੁਰਦੇ-ਫਿਰਦੇ, ਦੌੜਦੇ, ਪੜ੍ਹਦੇ ਹਰ ਸਮੇਂ ਮੈਂ ਇੰਗਲੈਂਡ ਬਾਰੇ ਹੀ ਸੋਚਦਾ ਤੇ ਸੁਪਨੇ ਲੈਂਦਾ ਰਹਿੰਦਾ ਸੀ ਜਾਂ ਫਿਰ ਇਹ ਸੋਚਦਾ ਕਿ ਜਾਣ ਵਾਲੇ ਦਿਨ ਮੈਂ ਕੀ ਕੀ ਕਰਾਂਗਾ । ਆਖ਼ਰ ਉਹ ਦਿਨ ਵੀ ਆ ਹੀ ਗਿਆ । ਇਕ ਪਾਸੇ ਮੇਰੀ ਮਾਂ ਆਪਣੇ ਹੱਥਾਂ ਵਿਚ ਆਪਣੀਆਂ ਅਥਰੂਆਂ ਭਰੀਆਂ ਅੱਖਾਂ ਨੂੰ ਛੁਪਾ ਰਹੀ ਸੀ । ਦੂਜੇ ਪਾਸੇ ਮੈਂ ਆਪਣੇ ਕੋਈ ਪੰਜਾਹ ਦੋਸਤਾਂ ਦਰਮਿਆਨ ਘਿਰਿਆ ਪਿਆ ਸੀ । "ਜੇ ਮੈਂ ਰੋ ਪਿਆ ਤਾਂ ਉਹ ਮੈਨੂੰ ਵੀ ਕਮਜ਼ੋਰ ਦਿਲ ਦਾ ਸਮਝਣਗੇ; ਤੇ ਸ਼ਾਇਦ ਇੰਜ ਉਹ ਮੈਨੂੰ ਇੰਗਲੈਂਡ ਜਾਣ ਹੀ ਨਾ ਦੇਣ", ਮੈਂ ਆਪਣੇ ਆਪ ਨੂੰ ਕਿਹਾ ਸੀ; ਤੇ ਇਸੇ ਲਈ ਮੈਂ ਬਿਲਕੁਲ ਨਾ ਰੋਇਆ, ਫਿਰ ਵੀ ਮੇਰਾ ਮਨ ਪੂਰੀ ਤਰ੍ਹਾਂ ਝੰਬਿਆ ਪਿਆ ਸੀ । ਆਖ਼ਰੀ ਪਰ ਮਹੱਤਵਪੂਰਣ ਗੱਲ—ਆਪਣੀ ਪਤਨੀ ਤੋਂ ਅਲਵਿਦਾ ਲੈਣ ਦੀ ਸੀ । ਆਪਣੇ ਦੋਸਤਾਂ ਦੇ ਸਾਹਮਣੇ ਉਸ ਨੂੰ ਮਿਲਣਾ ਜਾਂ ਉਸ ਨਾਲ ਗੱਲਾਂ ਕਰਨਾ ਮਰਯਾਦਾ ਦੇ ਖਿਲਾਫ਼ ਸੀ । ਇਸ ਲਈ ਮੈਨੂੰ ਇਕ ਵੱਖਰੇ ਕਮਰੇ ਵਿਚ ਉਸ ਨੂੰ ਮਿਲਣਾ ਪਿਆ । ਉਹ, ਨਿਰਸੰਦੇਹ, ਬਹੁਤ ਪਹਿਲਾਂ ਤੋਂ ਹੀ ਸਿਸਕੀਆਂ ਭਰ ਰਹੀ ਸੀ । ਮੈਂ ਉਸ ਦੇ ਕੋਲ ਗਿਆ ਅਤੇ ਕੁਝ ਪਲ ਇਕ ਗੂੰਗੇ ਬੁੱਤ ਵਾਂਗ ਖਲੋਤਾ ਰਿਹਾ । ਮੈਂ ਉਸ ਨੂੰ ਚੁੰਮਿਆ ਤੇ ਉਹ ਬੋਲੀ, "ਨਾ ਜਾਓ ।" ਉਸ ਪਿਛੋਂ ਕੀ ਹੋਇਆ ਮੈਂ ਇਹ ਦੀ ਲੋੜ ਨਹੀਂ ਸਮਝਦਾ ।'

ਉਹਨੀਂ ਦਿਨੀਂ ਲੰਡਨ ਬੁੱਧੀਜੀਵੀ, ਰਾਜਨੀਤਕ, ਸਮਾਜਕ ਅਤੇ ਸੁਹਜਵਾਦੀ ਖੇਤਰ ਵਿਚ ਬਹੁਤ ਸਾਰੇ ਨਵੇਂ ਕ੍ਰਾਂਤੀਕਾਰੀ ਵਿਚਾਰਾਂ ਅਤੇ ਅੰਦੋਲਨਾਂ ਦਾ ਕੇਂਦਰ-ਬਿੰਦੂ ਸੀ । ਨਵਾਂ ਪੱਤਰਕਾਰ ਕਿਸੇ ਰੂਪ ਵਿਚ ਇਹਨਾਂ ਵਿਚਾਰਾਂ ਅਤੇ ਅੰਦੋਲਨਾਂ ਤੋਂ ਪ੍ਰਭਾਵਿਤ ਸੀ ਜਾਂ ਇਹਨਾਂ ਨੂੰ ਜਾਣਦਾ ਹੀ ਸੀ ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ । ਉਹਨਾਂ ਦੇ ਮਨ ਉਤੇ ਇਸ ਚੀਜ਼ ਦਾ ਕੋਈ ਡੂੰਘਾ ਜਾਂ ਲਿਸ਼ਕਦਾ ਪ੍ਰਭਾਵ ਕਿਸੇ ਵੀ ਤਰ੍ਹਾਂ ਨਹੀਂ ਸੀ ਪਿਆ, ਜਿਸ ਨੂੰ ਉਹ ਉਸ ਸਮੇਂ ਯਾਦ ਕਰਨ ਯੋਗ ਸਮਝਦੇ ਜਦੋਂ ਉਹਨਾਂ ਨੇ ਆਪਣੀਆਂ ਯਾਦਾਂ ਲਿਖੀਆਂ । ਪਰ 1890 ਵਿਚ ਪੈਰਿਸ ਵਿਖੇ ਇਕ ਪ੍ਰਦਰਸ਼ਨੀ 'ਤੇ ਜਾਣ ਦੇ ਆਪਣੇ ਸਫਰ ਨੂੰ ਉਹਨਾਂ ਨੇ ਆਪਣੇ ਚੇਤੇ ਵਿਚ

ਲਿਆਂਦਾ ਸੀ। ਜਿਥੇ ਉਹ ਪ੍ਰਾਚੀਨ ਗਿਰਜਾਘਰਾਂ ਨੂੰ ਅਤੇ ਖਾਸ ਕਰਕੇ ਨੋਟਰੇ ਡੇਮ ਨੂੰ ਵੇਖ ਕੇ ਅਤਿ ਪ੍ਰਭਾਵਿਤ ਹੋਏ ਸਨ ਅਤੇ ਹੈਰਾਨ ਸਨ, 'ਜਿਨ੍ਹਾਂ ਲੋਕਾਂ ਨੇ ਇਹਨਾਂ ਦੈਵੀ ਧਾਰਮਿਕ ਸਥਾਨਾਂ ਉਪਰ ਲੱਖਾਂ ਰੁਪਏ ਖਰਚੇ ਹਨ, ਉਹਨਾਂ ਦੇ ਮਨਾਂ ਅੰਦਰ ਰੱਬ ਪ੍ਰਤੀ ਅਥਾਹ ਪਿਆਰ ਹੋਵੇਗਾ,, ਉਥੇ ਉਹ ਈਫਲ ਮੀਨਾਰ ਦੀ ਬਣਤਰ ਤੋਂ ਰਤਾ ਪ੍ਰਭਾਵਿਤ ਨਾ ਹੋਏ ਅਤੇ ਤਾਲਸਤਾਇ ਦੀ ਟਿਪਣੀ ਦੀ ਪ੍ਰੋੜਤਾ ਵਿਚ ਆਖਿਆ ਕਿ ਇਹ ਮੀਨਾਰ ਮਨੁੱਖ ਦੀਆਂ ਬੇਵਕੂਫੀਆਂ ਦਾ ਸਮਾਰਕ ਹੈ ਨਾ ਕਿ ਉਸ ਦੀ ਸਿਆਣਪ ਦਾ। ਰੂਸੀ ਚਿੰਤਕ ਦੇ ਵਿਚਾਰਾਂ ਨਾਲ ਉਹਨਾਂ ਦੀ ਸਮਾਨਤਾ ਅਤੇ ਪੱਛਮੀ ਸਭਿਅਤਾ ਦੇ ਵਿਗਿਆਨਕ ਉਪਕਰਣਾਂ ਪ੍ਰਤੀ ਉਹਨਾਂ ਦੀ ਘਿਰਣਾ ਪਹਿਲਾਂ ਹੀ ਦ੍ਰਿਸ਼ਟੀਗੋਚਰ ਹੋ ਚੁਕੀ ਸੀ।

ਤਿੰਨ ਵਰ੍ਹੇ ਬੀਤ ਗਏ ਅਤੇ ਜਦੋਂ ਉਹਨਾਂ ਨੂੰ ਬਾਰ ਵਿਖੇ ਬੁਲਾਇਆ ਗਿਆ ਅਤੇ 11 ਜੂਨ 1891 ਨੂੰ ਹਾਈ ਕੋਰਟ ਦੇ ਵਕੀਲ ਵਜੋਂ ਉਹਨਾਂ ਦਾ ਨਾਂ ਪ੍ਰਵਾਨ ਕਰ ਲਿਆ ਗਿਆ ਤਾਂ ਨੌਜਵਾਨ ਵਕੀਲ ਨੇ ਸਮਾ ਨਾ ਗੁਆਉਂਦੇ ਹੋਏ ਅਗਲੇ ਦਿਨ ਹੀ ਘਰ ਵਾਪਸੀ ਲਈ ਸਫ਼ਰ ਸ਼ੁਰੂ ਕਰ ਦਿੱਤਾ। ਇੰਗਲੈਂਡ ਵਿਖੇ ਉਹਨਾਂ ਦੀ ਠਹਿਰ ਲਾਭਦਾਇਕ ਵੀ ਅਤੇ ਉਤੇਜਕ ਵੀ ਸੀ। ਉਨ੍ਹਾਂ ਆਪਣੀ ਠਹਿਰ ਦਾ ਨਾ ਕੇਵਲ ਆਨੰਦ ਹੀ ਮਾਣਿਆਂ ਸਗੋਂ ਉਹਨਾਂ ਅੰਦਰ ਇਕ ਅਜਿਹੀ ਬੁਨਿਆਦ ਦੀ ਸਥਾਪਨਾ ਹੋ ਗਈ ਸੀ ਜਿਸ ਉਪਰ ਉਹਨਾਂ ਇਟ-ਦਰ-ਇਟ, ਸਹਿਜੇ ਸਹਿਜੇ ਅਤੇ ਕਰੜੀ ਮਿਹਨਤ ਨਾਲ ਆਪਣੇ ਵਿਅਕਤਿੱਤਵ ਦੀ ਉਸਾਰੀ ਕਰਨੀ ਸੀ...ਇਹ ਅਜਿਹਾ ਵਿਅਕਤਿੱਤਵ ਜੋ ਬਾਅਦ ਵਿਚ ਇੰਜ ਲਗਾ ਜਿਵੇਂ ਇਕ ਦੁਰਲੱਭ ਕਣਾਸ਼ਮ ਵਿਚੋਂ ਇਕ ਦਾਣਾ ਫੁਟ ਨਿਕਲਿਆ ਹੋਵੇ।

ਕਈ ਵਰ੍ਹਿਆਂ ਬਾਅਦ ਉਹਨਾਂ ਆਪਣੇ ਪਹਿਲੇ ਜੀਵਨੀ ਲੇਖਕ ਜੋਸਫ਼ ਡੋਕ ਅੱਗੇ ਮੰਨਿਆ : 'ਹੁਣ ਵੀ ਭਾਰਤ ਤੋਂ ਬਾਅਦ, ਜੇ ਮੈਂ ਦੁਨੀਆਂ ਦੇ ਕਿਸੇ ਹੋਰ ਹਿੱਸੇ ਵਿਚ ਰਹਿਣਾ ਹੋਵੇ ਤਾਂ ਮੈਂ ਲੰਡਨ ਵਿਚ ਹੀ ਰਹਿਣਾ ਪਸੰਦ ਕਰਾਂਗਾ।'

# 3. ਘਰ ਵਿਖੇ ਨਿਰਾਸ਼ਾ

ਘਰ ਵਾਪਸੀ ਅਤੇ ਪਰਿਵਾਰ ਨਾਲ ਪੁਨਰ-ਮਿਲਣ ਦੀ ਖੁਸ਼ੀ ਉਦੋਂ ਵਿੱਚੇ ਹੀ ਰਹਿ ਗਈ ਜਦੋਂ ਉਹਨਾਂ ਨੂੰ ਪਤਾ ਲਗਾ ਕਿ ਉਹਨਾਂ ਦੇ ਮਾਤਾ ਜੀ ਉਹਨਾਂ ਦੀ ਗੈਰਹਾਜ਼ਰੀ ਵਿਚ ਸਵਰਗਵਾਸ ਹੋ ਗਏ ਸਨ। ਮੋਹਨ ਆਪਣੀ ਮਾਤਾ ਨਾਲ ਕਿੰਨਾ ਮੋਹ ਕਰਦਾ ਸੀ, ਇਸ ਗੱਲ ਨੂੰ ਜਾਣਦੇ ਹੋਏ, ਉਹਨਾਂ ਦੇ ਭਰਾ ਨੇ ਜਾਣ ਬੁੱਝ ਕੇ ਇਸ ਖ਼ਬਰ ਨੂੰ ਉਹਨਾਂ ਤੋਂ ਲੁਕਾ ਰਖਿਆ ਸੀ ਤਾਂ ਕਿ ਦੂਰ ਪ੍ਰਦੇਸ਼ ਵਿਚ ਬੈਠੇ ਉਹਨਾਂ ਨੂੰ ਇਸ ਸਦਮੇ ਦਾ ਕੋਈ ਗ਼ਮ ਨਾ ਪਹੁੰਚੇ। ਭਾਵੇਂ ਮੋਹਨ ਕੋਮਲ ਦਿਲ ਵਾਲੇ ਸਨ ਪਰ ਉਹ ਬਚਪਨ ਵਿਚ ਵੀ ਕਦੇ ਜਜ਼ਬਾਤੀ ਨਹੀਂ ਸਨ ਹੋਏ ਅਤੇ ਉਹਨਾਂ ਇਸ ਸਦਮੇ ਨੂੰ ਬੜੇ ਹੌਸਲੇ ਨਾਲ ਸਵੀਕਾਰ ਕੀਤਾ।

ਇਸ ਤੋਂ ਪਹਿਲਾਂ ਕਿ ਉਹ ਰਾਜਕੋਟ ਵਿਖੇ ਆਪਣੇ ਪਰਿਵਾਰ ਵਿਚ ਮੁੜ ਸ਼ਾਮਲ ਹੁੰਦੇ, ਉਹਨਾਂ ਦਾ ਭਰਾ ਉਹਨਾਂ ਨੂੰ ਨਾਸਿਕ ਲੈ ਗਿਆ ਅਤੇ ਉਹਨਾਂ ਨੂੰ ਪਵਿੱਤਰ ਦਰਿਆ ਵਿਚ ਸੁਧੀਕਰਣ-ਇਸ਼ਨਾਨ ਕਰਨ ਲਈ ਰਾਜ਼ੀ ਕਰਵਾਇਆ ਤਾਂ ਕਿ ਬਰਾਦਰੀ ਵਲੋਂ ਬਿਦੇਸ਼ ਯਾਤਰਾ ਦੀ ਲਾਈ ਪਾਬੰਦੀ ਦੀ ਉਹਨਾਂ ਵੱਲੋਂ ਕੀਤੀ ਉਲੰ-ਘਣਾ ਦਾ ਪਸ਼ਚਾਤਾਪ ਹੋ ਸਕੇ। ਰਾਜਕੋਟ ਵਿਖੇ ਪਹੁੰਚ ਕੇ ਪੂਰਵਜਾਂ ਨੂੰ ਰਿਝਾਉਣ ਲਈ ਉਹਨਾਂ ਬਰਾਦਰੀ ਨੂੰ ਇਕ ਭੋਜ ਵੀ ਕੀਤਾ।

ਨੌਜਵਾਨ ਗਾਂਧੀ ਨਾ ਤਾਂ ਜਾਤਪਾਤ ਦੀ ਕੱਟੜਤਾ ਵਿਚ ਵਿਸ਼ਵਾਸ਼ ਰਖਦੇ ਸਨ ਅਤੇ ਨਾ ਹੀ ਅਰਥਹੀਣ ਰਸਮਾਂ-ਰਿਵਾਜਾਂ ਵਿਚ, ਪਰੰਤੂ ਉਹ ਆਪਣੇ ਵੱਡੇ ਭਰਾ ਜਿਸਨੇ ਉਹਨਾਂ ਲਈ ਬਹੁਤ ਕੁਝ ਕੀਤਾ ਸੀ ਅਤੇ ਜਿਸਨੇ ਉਹਨਾਂ ਉੱਪਰ ਬਹੁਤ ਸਾਰੀਆ ਆਸਾਂ ਲਗਾ ਰਖੀਆਂ ਸਨ, ਨੂੰ ਖੁਸ਼ ਰੱਖਣ ਖਾਤਿਰ ਉਹ ਕੁਝ ਵੀ ਕਰ ਸਕਦੇ ਸਨ। ਇਸ ਜ਼ਜ਼ਬੇ ਦੀ ਪਾਲਣਾ ਹਿਤ ਉਹਨਾਂ ਨੂੰ ਕਈ ਮੌਕਿਆਂ 'ਤੇ ਆਪਣਾ ਮਨ ਮਾਰਨਾ ਪਿਆ—ਭਰਾਤਰੀ ਭਾਵ ਨਾਲੋਂ ਪੁਤਰਕ ਭਾਵਨਾ ਰਖਣੀ ਪਈ। ਇਹਨਾਂ ਵਿਚੋਂ ਸਭ ਤੋਂ ਦੁਖਦਾਈ ਘੜੀ ਉਹ ਸੀ ਜਦੋਂ ਉਹਨਾਂ ਨੂੰ ਰਾਜਕੋਟ ਵਿਚ ਬ੍ਰਿਟਿਸ਼ ਰਾਜਨੀਤਕ ਏਜੰਟ ਦੇ ਘਰੋਂ ਠੁਕਰਾ ਦਿੱਤਾ ਗਿਆ ਸੀ ਜਿਸ ਨਾਲ ਉਹਨਾਂ ਆਪਣੇ ਭਰਾ ਦੀ ਤਰਫੋਂ ਸਾਲਸ ਬਣਨ ਦੀ ਕੋਸ਼ਿਸ਼ ਕੀਤੀ ਸੀ।

ਉਹਨਾਂ ਦਾ ਆਦਰਸ਼ਵਾਦ ਹੁਣ ਤਕ ਸ਼ਰਾਬ, ਔਰਤ ਤੇ ਮਾਸ ਤੋਂ ਦੂਰ ਰਹਿਣ ਲਈ ਆਪਣੀ ਮਾਤਾ ਨੂੰ ਦਿਤੇ ਵਚਨ ਤਕ ਹੀ ਸੀਮਤ ਸੀ। ਇਸ ਤਰਦੀਦੀ ਕੱਟੜਤਾ ਵਿਚ ਹੁਣ ਭੋਜਨ-ਸੁਧਾਰ ਪ੍ਰਤੀ ਉਤਸ਼ਾਹ ਅਤੇ ਆਪਣੇ ਅਤੇ ਭਰਾ ਦੇ ਪਰਿਵਾਰ ਦੇ ਮੈਂਬਰਾਂ ਨੂੰ ਅਜਿਹੀ ਸਿਖਿਆ ਦੇਣਾ ਵੀ ਸ਼ਾਮਿਲ ਹੋ ਗਿਆ ਸੀ ਜਿਸ ਨੂੰ ਉਹ ਉਦੋਂ ਖਾਣ ਅਤੇ ਪਹਿਨਣ ਦਾ ਇਕ ਸਭਿਅਕ ਯੂਰਪੀਅਨ ਢੰਗ ਮੰਨਦੇ ਸਨ। ਨਤੀਜਾ ਇਹ ਹੋਇਆ ਕਿ ਘਰ ਦਾ ਖਰਚਾ ਇਕਦਮ ਵਧ ਗਿਆ।

ਉਹ ਜਾਣਦੇ ਸਨ ਕਿ ਉਹਨਾਂ ਦੇ ਭਰਾ ਨੇ ਉਸ ਲਈ ਕਰਜ਼ਾ ਚੁਕਿਆ ਸੀ ਅਤੇ ਉਸ ਨੂੰ ਇਸ ਆਸ ਨਾਲ ਇੰਗਲੈਂਡ ਭੇਜਣ ਦਾ ਖ਼ਤਰਾ ਮੁੱਲ ਲਿਆ ਸੀ ਕਿ ਵਾਪਸੀ 'ਤੇ ਉਹ ਪਰਿਵਾਰ ਦੀ ਕਿਸਮਤ ਬਦਲ ਦੇਵੇਗਾ। ਉਸ ਸਮੇਂ ਮੋਹਨ ਦੇ ਮਨ ਵਿਚ ਇਸ ਬਾਰੇ ਕੋਈ ਸ਼ੰਕਾ ਨਹੀਂ ਸੀ ਕਿ ਉਸਦੀ ਜ਼ਿੰਦਗੀ ਦਾ ਤਤਕਾਲ ਮੰਤਵ ਇਹੀ ਹੈ। ਕਿਉਂਜੋ ਰਾਜਕੋਟ ਵਿਖੇ ਵਕਾਲਤ ਦੇ ਕਿੱਤੇ ਤੋਂ ਕੋਈ ਖ਼ਾਸ ਆਮਦਨ ਹੋਣ ਦੀ ਆਸ ਨਹੀਂ ਸੀ, ਉਹ ਪੱਛਮੀ ਭਾਰਤ ਦੇ ਇਕ ਵੱਡੇ ਮਹਾਂਨਗਰ ਵਿਚ ਆਪਣੀ ਵਕਾਲਤ ਜਮਾਉਣ ਦੇ ਉਦੇਸ਼ ਵਜੋਂ ਬੰਬਈ ਆ ਗਏ।

ਪਰੰਤੂ ਇਨਰ-ਟੈਂਪਲ ਦੇ ਬੈਰਿਸਟਰ ਵਜੋਂ ਆਪਣੀ ਉਪਚਾਰਕ ਯੋਗਤਾ ਤੋਂ ਇਲਾਵਾ ਉਹਨਾਂ ਪਾਸ ਭਾਰਤੀ ਕਾਨੂੰਨ ਦੀ ਲਗਭਗ ਕੋਈ ਜਾਣਕਾਰੀ ਨਹੀਂ ਸੀ, ਨਾ ਹੀ ਉਹਨਾਂ ਪਾਸ ਵਕੀਲ ਵਜੋਂ ਇਕ ਮੁਕਾਬਲੇ ਦੇ ਪੈਸੇ ਦੀ ਨੱਠ-ਭੱਜ ਵਿਚ ਉਸਦੀ ਮਦਦ ਕਰਨ ਲਈ ਕੋਈ ਹੋਰ ਸਮਾਜਕ ਸਾਧਨ ਹੀ ਸਨ। ਉਹਨਾਂ ਦੀ ਨੈਤਿਕ ਸੁਹਿਰਦਤਾ ਉਹਨਾਂ ਲਈ ਇਕ ਸੰਪਦਾ ਬਣਨ ਨਾਲੋਂ ਸਗੋਂ ਇਕ ਬੋਝ ਬਣੀ ਬੈਠੀ ਸੀ। ਉਹਨਾਂ ਨੇ ਗਾਹਕ ਲਿਆਉਣ ਲਈ ਦਲਾਲਾਂ ਨੂੰ ਕਮਿਸ਼ਨ ਦੇਣ ਦੇ ਪੇਸ਼ੇ ਨੂੰ ਅਖ਼ਤਿਆਰ ਕਰਨ ਤੋਂ ਇਨਕਾਰ ਕਰ ਦਿਤਾ। ਨਤੀਜਾ ਇਹ ਹੋਇਆ ਕਿ ਉਹ ਕਚਹਿਰੀ 'ਚ ਵਿਹਲੇ ਬੈਠੇ ਆਪਣੇ ਅੰਗੂਠੇ ਮਰੋੜਦੇ ਰਹਿੰਦੇ ਜਾਂ ਊਂਘਦੇ ਰਹਿੰਦੇ।

ਆਖਰ ਉਹਨਾਂ ਨੂੰ ਇਕ ਕੇਸ ਮਿਲਿਆ। ਇਕ ਛੋਟੀ ਅਦਾਲਤ ਵਿਚ ਉਹਨਾਂ ਨੇ ਇਕ ਸਾਧਾਰਣ ਜਿਹੇ ਕੇਸ ਦੀ ਉਜ਼ਰਦਾਰੀ ਕਰਨੀ ਸੀ। ਜਿਓਂ ਹੀ ਉਹ ਮੁਦੱਈ ਦੇ ਗਵਾਹ ਨਾਲ ਜਿਰ੍ਹਾ ਕਰਨ ਲਈ ਉਠੇ, ਉਹਨਾਂ ਦੀ ਜਮਾਂਦਰੂ ਘਬਰਾਹਟ ਨੇ ਉਹਨਾਂ 'ਤੇ ਕਾਬੂ ਪਾ ਲਿਆ। 'ਮੇਰਾ ਸਿਰ ਘੁੰਮ ਰਿਹਾ ਸੀ ਤੇ ਮੈਨੂੰ ਲਗਾ ਜਿਵੇਂ ਸਾਰੀ ਕਚਹਿਰੀ ਵੀ ਉਵੇਂ ਹੀ ਘੁੰਮ ਰਹੀ ਹੋਵੇ। ਮੈਂ ਕੋਈ ਵੀ ਪ੍ਰਸ਼ਨ ਕਰਨ ਬਾਰੇ ਨਾ ਸੋਚ ਸਕਿਆ।' ਸ਼ਰਮਿੰਦਗੀ 'ਚ ਉਹ ਪਿਛਾਂਹ ਬੈਠ ਗਏ ਅਤੇ ਗਾਹਕ ਦੇ ਦਲਾਲ ਨੂੰ ਫੀਸ ਵਾਪਸ ਕਰ ਦਿੱਤੀ।

ਉਹ ਮੁੜ ਕਦੇ ਕਚਹਿਰੀ ਨਾ ਗਏ ਅਤੇ ਇਕ ਸਕੂਲ ਵਿਚ ਅੰਗ੍ਰੇਜ਼ੀ ਦੇ ਅਧਿਆਪਕ ਦੀ ਅੰਸ਼ਕਾਲੀ ਨੌਕਰੀ ਲਈ ਅਪਲਾਈ ਕਰ ਦਿੱਤਾ। ਪਰ ਇਥੇ ਵੀ ਕਿਸਮਤ ਉਹਨਾਂ ਦੇ ਖਿਲਾਫ਼ ਹੀ ਸੀ। ਜਦੋਂ ਪ੍ਰਿੰਸੀਪਲ ਨੂੰ ਪਤਾ ਲਗਾ ਕਿ ਉਮੀਦਵਾਰ ਪਾਸ ਕੋਈ ਯੂਨੀਵਰਸਿਟੀ ਡਿਗਰੀ ਨਹੀਂ ਹੈ ਤਾਂ, 'ਉਹਨਾਂ ਖੇਦ ਪੂਰਵਕ ਮੈਨੂੰ ਇਨਕਾਰ ਕਰ ਦਿੱਤਾ।'

ਬੰਬਈ 'ਚ ਛੇ ਮਹੀਨੇ ਦੀ ਮੰਦਭਾਗੀ ਅਜ਼ਮਾਇਸ਼ ਪਿਛੋਂ, ਨੌਜਵਾਨ ਗਾਂਧੀ ਨੇ

ਆਪਣੇ ਇਸ ਨਿੱਕੇ ਜਿਹੇ ਕਾਰੋਬਾਰ ਨੂੰ ਸਮੇਟਿਆ ਅਤੇ ਰਾਜਕੋਟ ਵਾਪਸ ਪਰਤ ਆਏ, ਜਿਥੇ ਆਪਣੇ ਭਰਾ ਦੀ ਸਹਾਇਤਾ ਅਤੇ ਹੋਰ ਅਸਰ ਰਸੂਖਾਂ ਨਾਲ ਉਹ ਲੋਕਾਂ ਦੀਆਂ ਦਰਖਾਸਤਾਂ ਅਤੇ ਬੇਨਤੀ-ਪੱਤਰਾਂ ਦੇ ਮਜ਼ਮੂਨ ਲਿਖ-ਲਿਖ ਕੇ ਕੁਝ ਕਮਾਈ ਕਰਨ ਦੇ ਯੋਗ ਹੋਏ। ਇਕ ਵਕੀਲ ਵਲੋਂ ਇਸ ਕਲਰਕੀ ਵਰਗੇ ਅਕਾਊ ਕੰਮ ਨਾਲ ਥੋੜ੍ਹਾ ਬਹੁਤਾ ਕਮਾ ਲੈਣਾ ਸੱਚਮੁੱਚ ਹੀ ਇਕ ਵੱਡੀ ਨਿਰਾਸਾ ਵਾਲਾ ਅਨੁਭਵ ਸੀ।

ਰਾਜਦਰਬਾਰ ਵਲੋਂ ਸਰਪ੍ਰਸਤੀ ਮਿਲਣ ਜਾਂ ਕਚਹਿਰੀ ਵਿਖੇ ਨੌਕਰੀ ਹਾਸਲ ਕਰਨ ਦੀ ਉਹਨਾਂ ਅਤੇ ਉਹਨਾਂ ਦੇ ਭਰਾ ਨੇ ਜੋ ਆਸ ਲਗਾ ਰਖੀ ਸੀ ਉਹ ਬ੍ਰਿਟਿਸ਼ ਰਾਜਨੀਤਕ ਏਜੰਟ ਨਾਲ ਹੋਈ ਮੁਲਾਕਾਤ, ਜਿਸ ਦਾ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਾ ਹੈ, ਪਿਛੋਂ ਢਹਿ ਢੇਰੀ ਹੋ ਗਈ ਸੀ। ਇਹ ਅਪਮਾਨ ਉਹਨਾਂ ਦੇ ਮਨ 'ਚ ਰੜਕਣ ਲਗਾ। ਇਸ ਕੁੜੱਤਣ ਵਿਚ ਕਾਠੀਆਵਾੜ ਦੀ ਨਿੱਕੀ ਜਿਹੀ ਰਜਵਾੜੇਹਾਰ ਸਟੇਟ ਵਿਚਲਾ ਭ੍ਰਿਸ਼ਟਾਚਾਰ ਅਤੇ ਸਾਜਸ਼ ਦਾ ਆਮ ਮਾਹੌਲ ਵੀ ਸ਼ਾਮਲ ਹੋ ਗਿਆ ਸੀ ਜੋ ਉਹਨਾਂ ਨੂੰ ਨੈਤਿਕ ਪੱਖੋਂ ਬੜਾ ਘਿਣਾਉਣਾ ਲਗਾ। ਇੰਜ ਨੌਜਵਾਨ ਗਾਂਧੀ ਜੋ ਬੜੀਆਂ ਆਸਾਂ ਨਾਲ ਇੰਗਲੈਂਡ ਤੋਂ ਪਰਤਿਆ ਸੀ, ਨੇ ਛੇਤੀ ਹੀ ਆਪਣੇ ਆਪ ਨਾ ਕੇਵਲ ਕਤਾਰ ਵਿਚ ਸਭ ਤੋਂ ਪਿਛੇ ਖਲੋਤਾ ਹੀ ਪਾਇਆ ਸਗੋਂ ਆਪਣੇ ਆਪ ਨੂੰ ਉਤਸਾਹਹੀਣ ਅਤੇ ਨਿਰਾਸ਼ਾਜਨਕ ਵੀ ਪਾਇਆ। ਉਹਨਾਂ ਨੂੰ ਸਮਝ ਨਹੀਂ ਸੀ ਲਗ ਰਹੀ ਕਿ ਉਹ ਕੀ ਕਰਨ। ਇਸ ਔਕੜ ਦੌਰਾਨ ਉਹਨਾਂ ਨੂੰ ਇਕ ਰੱਬੀ-ਵਰਦਾਨ ਹਾਸਲ ਹੋਇਆ। ਕਾਠੀਆਵਾੜ ਦੀ ਇਕ ਮੁਸਲਿਮ-ਵਪਾਰਕ ਸੰਸਥਾ ਜਿਸ ਦਾ ਦੱਖਣੀ ਅਫਰੀਕਾ 'ਚ ਬਹੁਤ ਵੱਡਾ ਵਿਉਪਾਰ ਸੀ ਨੇ ਉਹਨਾਂ ਨੂੰ ਉਥੇ ਭੇਜਣ ਦੀ ਪੇਸ਼ਕਸ਼ ਕੀਤੀ ਤਾਂਕਿ ਉਹ ਉਥੇ ਚਲ ਰਹੇ ਇਕ ਬਹੁਤ ਵੱਡੇ ਕਾਨੂੰਨੀ ਕੇਸ ਵਿਚ ਉਹਨਾਂ ਦੇ ਵਕੀਲ ਦੀ ਮਦਦ ਅਤੇ ਅਗਵਾਈ ਕਰ ਸਕਣ। ਸ਼ਰਤਾ ਵੀ ਕਾਫ਼ੀ ਦਿਲਕਸ਼ ਸਨ ਅਤੇ ਕੰਮ ਕਰਨ ਦਾ ਸਮਾਂ ਵੀ ਇਕ ਸਾਲ ਤੋਂ ਵੱਧ ਦਾ ਨਹੀਂ ਸੀ। ਅਪਮਾਨਜਨਕ ਦੁਬਿਧਾ, ਜਿਸ ਵਿਚ ਉਹ ਫਸੇ ਪਏ ਸਨ, ਤੋਂ ਛੁਟਕਾਰੇ ਲਈ ਧੰਨਵਾਦ ਕਰਦੇ ਹੋਏ ਅਤੇ ਬਾਹਰ ਦੀ ਵੱਡੀ ਦੁਨੀਆਂ ਵਿਚ ਕਿਸਮਤ ਅਜਮਾਈ ਲਈ ਮੌਕਾ ਹਾਸਲ ਕਰਨ ਲਈ, ਗਾਂਧੀ ਜੀ ਨੇ ਖੁਸ਼ੀ ਪੂਰਵਕ ਇਸ ਪੇਸ਼ਕਰ ਨੂੰ ਸਵੀਕਾਰ ਕਰ ਲਿਆ ਅਤੇ ਅਪ੍ਰੈਲ 1893 ਵਿਚ ਦਰਬਾਨ ਰਵਾਨਾ ਹੋਣ ਲਈ ਤਿਆਰ ਹੋ ਗਏ।

# 4. ਕਿਸਮਤ ਦਾ ਚਮਕਣਾ

ਗਾਂਧੀ ਜੀ ਨੇ ਇਹ ਬਿਲਕੁਲ ਮਹਿਸੂਸ ਨਹੀਂ ਸੀ ਕੀਤਾ ਕਿ ਉਹਨਾਂ ਦੀ ਕਿਸਮਤ ਉਹਨਾਂ ਨੂੰ ਕਿਸ ਦਿਸ਼ਾ ਵੱਲ ਲਿਜਾ ਰਹੀ ਹੈ, ਸਗੋਂ ਉਹਨਾਂ ਦੀ ਰੁਚੀ ਏਨੀ ਕੁ ਗੱਲ ਵਿਚ ਸੀ ਕਿ ਉਹ ਘਰ ਦੇ ਅਸੁਖਾਵੇਂ ਮਾਹੌਲ ਤੋਂ ਦੂਰ ਜਾ ਰਹੇ ਹਨ ਅਤੇ ਥੋੜ੍ਹਾ-ਬਹੁਤਾ ਪੈਸਾ ਕਮਾਉਣ ਜਾ ਰਹੇ ਹਨ। ਉਸ ਸਮੇਂ ਉਹਨਾਂ ਦੀ ਮੁਖ ਖਾਹਿਸ਼ ਇਹੀ ਸੀ ਕਿ ਉਹ ਆਪਣੇ ਪਰਿਵਾਰ ਦੀ ਕਿਸਮਤ ਨੂੰ ਚੰਗਾ ਤੇ ਦਰੁੱਸਤ ਕਰ ਸਕਣ। ਉਹਨਾਂ ਦੀ ਕਿਸਮਤ ਵਿਚ ਕੀ ਛੁਪਿਆ ਬੈਠਾ ਸੀ ਅਤੇ ਕੀ ਕੁਝ ਪ੍ਰਗਟ ਹੋਣ ਵਾਲਾ ਸੀ, ਇਸ ਤੋਂ ਉਹ ਪੂਰੀ ਤਰ੍ਹਾਂ ਅਣਜਾਣ ਸਨ।

ਇਹ ਦੱਖਣੀ ਅਫਰੀਕਾ ਦੀ ਗੱਲ ਹੈ ਜਿਥੇ ਇਸ ਨਾ-ਤਜ਼ਰਬਾਕਾਰ ਅਤੇ ਮਦਦਹੀਣ ਸੰਗਾਊ ਯੁਵਕ ਨੂੰ ਉਹਨਾਂ ਤਾਕਤਾਂ ਦਾ ਸਾਹਮਣਾ ਕਰਨਾ ਪਿਆ ਜਿਨ੍ਹਾਂ ਨੇ ਉਹਨਾਂ ਦੀ ਨੈਤਿਕ ਸ਼ਕਤੀ ਦੇ ਲੁਕਵੇਂ ਸੋਮਿਆਂ ਨੂੰ ਪੂਰੀ ਤਰ੍ਹਾਂ ਜਾਗ੍ਰਿਤ ਕਰ ਦਿੱਤਾ ਸੀ ਅਤੇ ਅਪਮਾਨ ਅਤੇ ਬਿਪਤਾ ਨੂੰ ਇਕ ਸਿਰਜਣਾਤਮਕ ਆਤਮਿਕ ਅਨੁਭਵ ਵਿਚ ਤਬਦੀਲ ਕਰ ਦਿੱਤਾ ਸੀ।

ਉਹ ਹਾਲੇ ਇਸ ਗੱਲ ਤੋਂ ਚੰਗੀ ਤਰ੍ਹਾਂ ਜਾਗਰੂਪ ਸਨ ਕਿ ਇੰਗਲੈਂਡ ਦੇ "ਇਨਰ ਟੈਂਪਲ" ਦਾ ਬੈਰਿਸਟਰ ਹੋਣਾ ਇਕ ਸਮਾਜਕ ਮਾਣ ਵਾਲੀ ਗੱਲ ਹੈ। ਇਹ ਇੰਜ ਵਾਪਰਿਆ ਕਿ ਨਾਤਾਲ ਵਿਖੇ ਉਹਨਾਂ ਜਿਸ ਸਮੁੰਦਰੀ ਜਹਾਜ਼ ਰਾਹੀਂ ਜਾਣਾ ਸੀ ਉਸ ਵਿਚ ਪਹਿਲੀ ਸ਼੍ਰੇਣੀ ਦੀ ਕੋਈ ਸੀਟ ਖਾਲੀ ਨਹੀਂ ਸੀ। ਹੇਠਲੀ ਸ਼੍ਰੇਣੀ ਵਿਚ ਸਫ਼ਰ ਕਰਨਾ ਉਹਨਾਂ ਨੂੰ ਆਪਣੀ ਸ਼ਾਨ ਦੇ ਖਿਲਾਫ ਜਾਪਿਆ। ਨੌਜਵਾਨ ਬੈਰਿਸਟਰ ਖ਼ੁਦ ਜਹਾਜ਼ ਦੇ ਅਧਿਕਾਰੀ ਨੂੰ ਜਾ ਕੇ ਮਿਲੇ ਤੇ ਆਪਣੀ ਗੱਲ ਕਹੀ। ਅਧਿਕਾਰੀ ਨੇ ਉਹਨਾਂ ਦੀ ਮੁਸ਼ਕਿਲ ਪ੍ਰਤੀ ਹਮਦਰਦੀ ਜ਼ਾਹਰ ਕਰਦੇ ਹੋਏ ਆਪਣੇ ਕਮਰੇ ਵਿਚ ਉਹਨਾਂ ਨੂੰ ਥਾਂ ਦੇ ਦਿੱਤੀ।

ਇੰਜ ਯਾਤਰਾ ਦੌਰਾਨ ਆਪਣੇ ਗੌਰਵ ਦੀ ਰੱਖਿਆ ਕਰਦੇ ਹੋਏ ਨੌਜਵਾਨ ਬੈਰਿਸਟਰ ਲੰਮਾ ਕੋਟ ਤੇ ਪੱਗ ਪਹਿਨੇ ਨਾਤਾਲ ਬੰਦਰਗਾਹ (ਜੋ ਡਰਬਨ ਦੇ ਨਾਂ ਨਾਲ ਵੀ ਜਾਣੀ ਜਾਂਦੀ ਹੈ) 'ਤੇ ਉਤਰਿਆ ਜਿਥੇ ਉਹਨਾਂ ਦੇ ਮੁਵੱਕਲ ਅਬਦੁੱਲਾ ਸੇਠ ਨੇ

ਉਹਨਾਂ ਦਾ ਸਵਾਗਤ ਕੀਤਾ। ਗਾਂਧੀ ਜੀ ਨੂੰ ਇਹ ਜਾਨਣ 'ਚ ਬਹੁਤੀ ਦੇਰ ਨਾ ਲੱਗੀ ਜਿਹੜਾ ਮਾਣ-ਸਤਿਕਾਰ ਉਹ ਸਾਂਭੀ ਰਖੇ ਸਨ ਉਸ ਦਾ ਇਸ ਧਰਤੀ, ਜੋ ਭਾਵੇਂ ਅੰਗਰੇਜ਼ਾਂ ਦੀ ਹਕੂਮਤ ਅਧੀਨ ਹੀ ਸੀ, ਤੇ ਕੋਈ ਮੁੱਲ ਨਹੀਂ, ਕਿਉਂਕਿ ਉਹ ਅਜਿਹੀਆਂ ਕਦਰਾਂ ਕੀਮਤਾਂ ਨਾਲ ਦਬੀ ਪਈ ਸੀ ਜੋ ਉਸ ਸਭ ਕੁਝ ਤੋਂ ਬਿਲਕੁਲ ਉਲਟ ਸਨ ਜੋ ਉਹਨਾਂ ਨੇ ਇੰਗਲੈਂਡ ਵਿਚ ਅੰਗਰੇਜ਼ ਜਾਂ ਈਸਾਈ ਸਭਿਆਚਾਰ ਦੇ ਸਤਿਕਾਰ ਵਿਚ ਸਿਖਿਆ ਸੀ। ਰੱਬ ਦੀ ਹੋਂਦ ਨੇ ਉਹਨਾਂ ਨੂੰ ਇਸ ਹੱਦ ਤਕ ਲੁਭਾਇਆ ਕਿ ਬਾਅਦ ਵਿਚ ਉਹਨਾਂ ਆਪ ਹੀ ਲਿਖਿਆ—'ਉਸ ਰੱਬ-ਰਹਿਤ ਧਰਤੀ ਵਿਚ ਹੀ ਮੈਨੂੰ ਰੱਬ ਹਾਸਲ ਹੋਇਆ।'

ਦੱਖਣੀ ਅਫਰੀਕਾ ਦੀਆਂ ਹੋਰ ਅੰਗਰੇਜ਼-ਕਲੋਨੀਆਂ ਵਾਂਗ ਭਾਵੇਂ ਨਾਤਾਲ ਵਿਚ ਵੀ 'ਗੋਰੇ' ਅੰਗਰੇਜ਼ ਅਤੇ ਡੱਚ ਦੋਵੇਂ ਮਿਲ ਕੇ ਵੀ ਬੜੀ ਅਲਪ-ਸੰਖਿਆ ਵਿਚ ਸਨ, ਉਹ ਉਥੋਂ ਦੇ ਸਥਾਨਿਕ ਅਫਰੀਕੀਆਂ ਅਤੇ ਹਿੰਦੁਸਤਾਨੀਆਂ ਨੂੰ ਮਨੁੱਖ ਤੋਂ ਵੀ ਹੀਣਾ ਸਮਝਦੇ ਸਨ। ਉਥੇ ਵੱਸਦੇ ਯੂਰਪੀ ਲੋਕਾਂ ਦੇ ਕਹਿਣ 'ਤੇ 1860 ਵਿਚ ਹਿੰਦੁਸਤਾਨੀਆਂ ਨੂੰ ਉਹਨਾਂ ਦੇ ਖੇਤ ਬਾਗਾਂ ਦੇ ਆਰਥਿਕ ਨਿਰਮਾਣ ਲਈ ਲਿਆਂਦਾ ਗਿਆ ਸੀ। ਉਹਨਾਂ ਉਥੇ ਪੰਜ ਸਾਲ ਲਈ ਅਨੁਬੰਧਿਤ ਮਜ਼ਦੂਰਾਂ ਵਜੋਂ ਇਹ ਲੋਭ ਦੇ ਕੇ ਲਿਆਂਦਾ ਗਿਆ ਸੀ ਕਿ ਬਾਅਦ ਵਿਚ ਉਹ ਆਪਣੀ ਮਰਜ਼ੀ ਨਾਲ ਜੇ ਚਾਹੁਣ ਤਾਂ ਹਮੇਸ਼ਾਂ ਲਈ ਆਜ਼ਾਦੀ ਨਾਲ ਰਹਿ ਸਕਦੇ ਹਨ।

ਉਹਨਾਂ ਦੇ ਮਗਰ ਹੀ ਕਈ ਸੌਦਾਗਰ ਤੇ ਵਿਉਪਾਰੀ ਵੀ ਉਥੇ ਪਹੁੰਚ ਗਏ। ਗੋਰੇ ਉਹਨਾਂ ਸਾਰਿਆਂ ਨੂੰ ਘਿਰਣਾ ਦੀ ਨਜ਼ਰ ਨਾਲ ਵੇਖਦੇ ਸਨ ਅਤੇ ਉਹਨਾਂ ਨੂੰ ਕੁੱਲੀ ਕਹਿ ਕੇ ਤ੍ਰਿਸਕਾਰਦੇ ਸਨ ਭਾਵੇਂ ਉਹਨਾਂ ਦਾ ਸਮਾਜਕ ਰੁਤਬਾ ਕੁਝ ਵੀ ਹੁੰਦਾ। ਉਹ ਹਿੰਦੁਸਤਾਨੀਆਂ ਨਾਲ ਉਥੋਂ ਦੇ ਸਥਾਨਿਕ ਹਬਸ਼ੀਆਂ ਨਾਲੋਂ ਵੀ ਵੱਧ ਨਫ਼ਰਤ ਕਰਦੇ ਸਨ—ਕੁਝ ਤਾਂ ਇਸ ਕਰਕੇ ਵੀ ਹਿੰਦੁਸਤਾਨੀ ਵੀ ਚਿੱਟੇ ਰੰਗ ਦੇ ਸਨ ਤੇ ਜ਼ਿਆਦਾ ਇਸ ਕਰਕੇ ਉਹ ਵਧੇਰੇ ਮਿਹਨਤੀ ਅਤੇ ਸੰਜਮੀ ਹਨ, ਗੋਰਿਆਂ ਨੂੰ ਉਹਨਾਂ ਦਾ ਮੁਕਾਬਲਾ—ਭਾਵੇਂ ਖੇਤੀ ਵਿਚ ਜਾਂ ਵਿਓਪਾਰ ਵਿਚ ਬੜਾ ਖਤਰਨਾਕ ਲਗਾ। ਕੁਝ ਸਾਲ ਬਾਅਦ ਲੀਉਨੇਲ ਕੂਰਟਿਸ ਨੇ ਗਾਂਧੀ ਜੀ ਅਗੇ ਮੰਨਿਆ 'ਯੂਰਪਵਾਸੀ ਹਿੰਦੁਸਤਾਨੀਆਂ ਦੇ ਔਗੁਣਾਂ ਤੋਂ ਨਹੀਂ ਸਗੋਂ ਉਹਨਾਂ ਦੇ ਗੁਣਾਂ ਤੋਂ ਡਰਦੇ ਹਨ।'

ਇਸ ਨੌਜਵਾਨ ਬੈਰਿਸਟਰ ਨੇ ਇਹ ਸਭ ਕੁਝ ਆਉਣ ਵਾਲੇ ਸਮੇਂ ਵਿਚ ਹਾਸਲ ਕਰਨਾ ਸੀ। ਫਿਲਹਾਲ ਉਹਨਾਂ ਦਾ ਸਭ ਤੋਂ ਪਹਿਲਾ ਅਪਮਾਨਜਨਕ ਅਨੁਭਵ ਉਹਨਾਂ ਦੇ ਉਥੇ ਪਹੁੰਚਣ ਤੋਂ ਦੂਜੇ ਜਾਂ ਤੀਜੇ ਦਿਨ ਹੀ ਹੋ ਗਿਆ, ਜਦੋਂ ਉਹਨਾਂ ਦਾ ਮੀਜ਼ਬਾਨ ਉਹਨਾਂ ਨੂੰ ਡਰਬਨ ਦੀ ਅਦਾਲਤ ਵਿਚ ਲੈ ਕੇ ਗਿਆ। 'ਮੈਜਿਸਟਰੇਟ ਮੇਰੇ ਵੱਲ ਹੀ ਦੇਖਦਾ ਰਿਹਾ ਤੇ ਆਖਿਰ ਉਸ ਨੇ ਮੈਨੂੰ ਸਿਰ ਤੋਂ ਪੱਗੜੀ ਉਤਾਰਨ ਲਈ ਆਖਿਆ। ਮੈਂ ਇੰਜ ਕਰਨ ਤੋਂ ਇਨਕਾਰ ਕਰ ਦਿਤਾ ਅਤੇ ਅਦਾਲਤ 'ਚੋਂ ਬਾਹਰ ਆ ਗਿਆ।' ਆਪਣੀ ਕੌਮੀ ਦਸਤਾਰ ਦਾ ਅਪਮਾਨ ਨਾ ਸਹਾਰਦੇ ਹੋਏ, ਗਾਂਧੀ ਜੀ ਨੇ ਇਸ ਵਾਕਿਆ ਬਾਰੇ ਅਖਬਾਰਾਂ ਨੂੰ ਲਿਖਿਆ ਅਤੇ ਅਦਾਲਤ ਵਿਚ ਪੱਗੜੀ ਪਹਿਨ ਕੇ ਜਾਣ ਦੇ ਆਪਣੇ ਪੱਖ ਨੂੰ ਪੂਰਿਆ। ਇਹ ਮਸਲਾ ਅਖ਼ਬਾਰਾਂ

ਵਿਚ ਕਾਫ਼ੀ ਚਰਚਾ ਦਾ ਵਿਸ਼ਾ ਬਣਿਆ, ਜਿਸ ਨੇ ਇਸ ਨਵ-ਆਗਤ ਵਿਅਕਤੀ ਨੂੰ 'ਅਣਚਾਹਿਆ ਪਰਾਹੁਣਾ' ਦਰਸਾਇਆ।

ਇੰਜ ਇਹ 'ਅਣਚਾਹਿਆ ਪਰਾਹੁਣਾ' ਦੱਖਣੀ ਅਫਰੀਕਾ ਵਿਚ ਪਹੁੰਚਦੇ ਸਾਰ ਹੀ ਇਕ ਤਰ੍ਹਾਂ ਨਾਲ ਮਸ਼ਹੂਰ ਹੋ ਗਿਆ। ਇਹ ਇੰਜ ਸੀ ਜਿਵੇਂ ਕਿਸਮਤ ਬੜੀ ਦੇਰ ਤੋਂ ਉਹਨਾਂ ਦੀ ਉਡੀਕ ਕਰ ਰਹੀ ਸੀ ਅਤੇ ਹੁਣ ਉਹ ਗਾਂਧੀ ਜੀ ਨੂੰ ਬਿਨਾਂ ਕਿਸੇ ਹੋਰ ਰੁਕਾਵਟ ਜਾਂ ਝਮੇਲੇ ਦੇ ਪੂਰੇ ਜਲੌਅ 'ਚ ਲਿਆਉਣ ਲਈ ਉਤਾਵਲੀ ਹੋ ਰਹੀ ਸੀ, ਕਿਉਂਕਿ ਘਟਨਾਵਾਂ ਇਕ ਤੋਂ ਬਾਅਦ ਇਕ ਬੜੀ ਤੇਜ਼ੀ ਵਿਚ ਵਾਪਰਦੀਆਂ ਗਈਆਂ ਸਨ।

ਇਕ ਹਫਤੇ ਦੀ ਠਹਿਰ ਪਿਛੋਂ ਉਹਨਾਂ ਦੇ ਮੁਵੱਕਲ ਨੇ ਗਾਂਧੀ ਜੀ ਨੂੰ ਗੁਆਂਢੀ ਮੁਲਕ ਟ੍ਰਾਂਸਵਾਲ ਦੀ ਰਾਜਧਾਨੀ ਪਰੇਟੋਰੀਆ ਭੇਜਣ ਦਾ ਪ੍ਰਬੰਧ ਕੀਤਾ ਜਿਥੇ ਉਹਨਾਂ ਦੀ ਹਾਜ਼ਰੀ ਇਕ ਕਾਨੂੰਨੀ ਕੇਸ 'ਚ ਲੋੜੀਂਦੀ ਸੀ। ਉਹਨਾਂ ਵਾਸਤੇ ਪਹਿਲੇ ਦਰਜੇ ਦੀ ਟਿਕਟ ਖਰੀਦੀ ਗਈ। ਜਦੋਂ ਗੱਡੀ ਸ਼ਾਮ ਨੂੰ ਕੋਈ 9 ਕੁ ਵਜੇ ਨਾਤਾਲ ਦੀ ਰਾਜਧਾਨੀ ਮਰਿਤਜ਼ਬਰਗ ਵਿਖੇ ਪਹੁੰਚੀ ਤਾਂ ਇਕ ਗੋਰਾ ਮੁਸਾਫਿਰ ਉਸ ਡੱਬੇ 'ਚ ਦਾਖਿਲ ਹੋਇਆ। ਉਸ ਨੇ ਉਸ ਡੱਬੇ 'ਚ 'ਚਿੱਟੇ' ਆਦਮੀ (ਗਾਂਧੀ ਜੀ) ਦੀ ਉਪਸਥਿਤੀ 'ਤੇ ਇਤਰਾਜ਼ ਕੀਤਾ। ਰੇਲ ਦੇ ਇਕ ਕਰਮਚਾਰੀ ਨੂੰ ਤੁਰੰਤ ਬੁਲਾਇਆ ਗਿਆ ਜਿਸ ਨੇ ਗਾਂਧੀ ਜੀ ਨੂੰ ਮਾਲ-ਡੱਬੇ ਵਿਚ ਚਲੇ ਜਾਣ ਲਈ ਹੁਕਮ ਦਿਤਾ। ਪਰ ਜਦੋਂ ਗਾਂਧੀ ਜੀ ਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿਤਾ ਤਾਂ ਇਕ ਸਿਪਾਹੀ ਨੇ ਧੱਕੇ ਮਾਰ ਕੇ ਉਹਨਾਂ ਨੂੰ ਬਾਹਰ ਕੱਢ ਸੁੱਟਿਆ ਅਤੇ ਉਹਨਾਂ ਦਾ ਸਮਾਨ ਰੇਲ-ਅਧਿਕਾਰੀਆਂ ਨੇ ਆਪਣੇ ਕਬਜ਼ੇ 'ਚ ਲੈ ਲਿਆ।

ਇਹ ਸਰਦੀਆਂ ਦੇ ਦਿਨ ਸਨ ਅਤੇ ਠੰਡ ਪੂਰੇ ਜੋਰਾਂ ਤੇ ਸੀ। ਗਾਂਧੀ ਜੀ ਦਾ ਓਵਰਕੋਟ ਵੀ ਉਹ ਸਮਾਨ ਦੇ ਨਾਲ ਲੈ ਗਏ ਸਨ। ਉਹ ਸਾਰੀ ਰਾਤ ਹਨੇਰੇ ਮੁਸਾਫਰਖਾਨੇ ਵਿਚ ਠੰਡ ਨਾਲ ਕੰਬਦੇ ਬੈਠੇ ਰਹੇ ਤੇ ਸੋਚਦੇ ਰਹੇ, 'ਕੀ ਮੈਨੂੰ ਆਪਣੇ ਹੱਕਾਂ ਦੀ ਖਾਤਰ ਲੜਨਾ ਚਾਹੀਦਾ ਏ ਜਾਂ ਫਿਰ ਵਾਪਸ ਹਿੰਦੁਸਤਾਨ ਪਰਤ ਜਾਣਾ ਚਾਹੀਦਾ ਏ ?'

ਕੁਝ ਸਾਲ ਬਾਅਦ ਜਦੋਂ ਅਮਰੀਕਨ ਧਰਮ-ਪਰਚਾਰਿਕ ਡਾ: ਜੌਹਨ ਮੌਟ ਉਹਨਾਂ ਦੇ ਮੱਧ ਭਾਰਤ ਵਿਚ ਸਥਿਤ ਸੇਵਾਗਰਾਮ ਆਸ਼ਰਮ ਵਿਚ ਮਹਾਤਮਾ ਜੀ ਨੂੰ ਮਿਲਣ ਆਏ ਤਾਂ ਉਹਨਾਂ ਇਹ ਸਵਾਲ ਕੀਤਾ : 'ਆਪ ਦੀ ਜ਼ਿੰਦਗੀ ਵਿਚ ਸਭ ਤੋਂ ਵੱਧ ਸਿਰਜਣਾਤਮਕ ਅਨੁਭਵ ਕਿਹੜਾ ਰਿਹਾ ਹੈ ?' ਗਾਂਧੀ ਜੀ ਨੇ ਜਵਾਬ ਦਿੱਤਾ : 'ਅਜਿਹੇ ਅਨੁਭਵ ਤਾਂ ਅਨੇਕਾਂ ਹਨ। ਪਰ ਕਿਉਂਜੋ ਤੁਸੀਂ ਮੈਨੂੰ ਸਵਾਲ ਕੀਤਾ ਏ ਇਸ ਲਈ ਮੈਂ ਤੁਹਾਨੂੰ ਆਪਣਾ ਉਹ ਅਨੁਭਵ ਦੁਹਰਾਉਂਦਾ ਹਾਂ ਜਿਸ ਨੇ ਮੇਰੇ ਜੀਵਨ ਦੀ ਵਿਚਾਰਧਾਰਾ ਹੀ ਬਦਲ ਕੇ ਰਖ ਦਿੱਤੀ।' ਤਦ ਉਹਨਾਂ ਨੇ ਮਰਿਤਜ਼ਬਰਗ ਵਾਲਾ ਵਾਕਿਆ ਸੁਣਾਇਆ।

ਉਸ ਮਨਹੂਸ ਘਟਨਾ ਨੂੰ ਯਾਦ ਕਰਦੇ ਹੋਏ ਗਾਂਧੀ ਜੀ ਕਹਿ ਰਹੇ ਸਨ : 'ਹੁਣ ਇਥੇ ਸਿਰਜਣਾਤਮਕ ਅਨੁਭਵ ਨਾਲ ਮੇਲ ਹੁੰਦਾ ਹੈ। ਮੈਨੂੰ ਆਪਣੀ ਜਾਨ ਖ਼ਤਰੇ ਵਿਚ

ਲਗੀ। ਮੈਂ ਉਸ ਹਨੇਰੇ ਮੁਸਾਫਰਖਾਨੇ ਵਿਚ ਦਾਖਿਲ ਹੋਇਆ। ਉਥੇ ਇਕ ਗੋਰਾ ਆਦਮੀ ਬੈਠਾ ਹੋਇਆ ਸੀ। ਮੈਂ ਉਸ ਤੋਂ ਡਰ ਗਿਆ। ਮੇਰਾ ਫਰਜ਼ ਕੀ ਸੀ, ਮੈਂ ਆਪਣੇ ਆਪ ਤੋਂ ਪੁੱਛਿਆ। ਕੀ ਮੈਨੂੰ ਹਿੰਦੁਸਤਾਨ ਵਾਪਸ ਚਲੇ ਜਾਣਾ ਚਾਹੀਦਾ ਹੈ ਜਾਂ ਫਿਰ ਇਥੇ ਹੀ ਪਰਮਾਤਮਾ ਨੂੰ ਆਪਣਾ ਮੱਦਦਗਾਰ ਮੰਨ ਕੇ ਹਰ ਆਉਣ ਵਾਲੀ ਆਫ਼ਤ ਦਾ ਸਾਹਮਣਾ ਕਰਨਾ ਚਾਹੀਦਾ ਹੈ ? ਮੈਂ ਉਥੇ ਰਹਿਣ ਦਾ ਫੈਸਲਾ ਕੀਤਾ। ਮੇਰੀ ਸਰਗਰਮ ਅਹਿੰਸਾ ਦੀ ਨੀਤੀ ਉਸ ਦਿਨ ਤੋਂ ਹੀ ਸ਼ੁਰੂ ਹੋਈ ਸੀ।

ਪਰ ਹੋਰ ਵੀ ਬਹੁਤ ਕੁਝ ਵਾਪਰਨ ਵਾਲਾ ਸੀ। ਅਗਲੀ ਸ਼ਾਮ ਉਹਨਾਂ ਫਿਰ ਰੇਲ ਦਾ ਸਫ਼ਰ ਸ਼ੁਰੂ ਕੀਤਾ—ਇਸ ਵਾਰ ਬਿਨਾਂ ਕਿਸੇ ਹਾਦਸੇ ਦੇ। ਪਰ ਇਕ ਵੱਡਾ ਹਾਦਸਾ ਚਾਰਲਸ ਟਾਊਨ ਤੋਂ ਜੋਹਾਸਬਰਗ ਤਕ ਦੇ ਸਫ਼ਰ, ਜੋ ਉਹਨਾਂ ਡਾਕ-ਬਘੀ ਰਾਹੀਂ ਤਹਿ ਕਰਨਾ ਸੀ, ਦੌਰਾਨ ਵਾਪਰਨ ਦੀ ਉਡੀਕ ਵਿਚ ਸੀ। ਗਾਂਧੀ ਜੀ ਨੂੰ ਕੋਚਵਾਨ ਦੇ ਨਾਲ ਬੱਘੀ ਤੋਂ ਬਾਹਰ ਇਕ ਬਕਸੇ 'ਤੇ ਬੈਠਣ ਲਈ ਆਖਿਆ ਗਿਆ ਜਦੋਂ ਕਿ ਗੋਰਾ ਕਡੰਕਟਰ ਜਾਂ ਜਿਸ ਨੂੰ ਉਹ 'ਲੀਡਰ' ਆਖਦੇ ਸਨ—ਗੋਰੇ ਮੁਸਾਫਰਾਂ ਨਾਲ ਬੱਘੀ ਦੇ ਅੰਦਰ ਬੈਠ ਗਿਆ। ਇਸ ਅਪਮਾਨ ਨੂੰ ਉਹ ਕਿਸੇ ਤਰ੍ਹਾਂ ਅੰਦਰੋਂ ਅੰਦਰ ਹੀ ਪੀ ਗਏ ਕਿਉਂਕਿ ਉਹਨਾਂ ਨੂੰ ਡਰ ਸੀ ਕਿ ਕਿਤੇ ਬੱਘੀ ਹੀ ਨਾ ਖੁਸ ਜਾਵੇ। ਰਾਹ ਵਿਚ 'ਲੀਡਰ' ਜੋ ਸਿਗਰਟ ਪੀਣੀ ਚਾਹੁੰਦਾ ਸੀ ਅਤੇ ਇਸ ਮੰਤਵ ਲਈ ਗਾਂਧੀ ਜੀ ਦੀ ਸੀਟ ਤੇ ਬੈਠਣਾ ਚਾਹੁੰਦਾ ਸੀ, ਨੇ ਪਾਇਦਾਨ ਤੇ ਇਕ ਮੈਲਾ ਟਾਟ ਵਿਛਾ ਕੇ ਗਾਂਧੀ ਜੀ ਨੂੰ ਉਸ 'ਤੇ ਬੈਠਣ ਲਈ ਆਖਿਆ। ਗਾਂਧੀ ਜੀ ਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ। ਲੀਡਰ, ਗੁਸੇ ਵਿਚ ਲਾਲ-ਪੀਲਾ ਹੋ ਉਠਿਆ। ਉਹ ਗਾਂਧੀ ਜੀ ਨੂੰ ਬੜੀ ਕਮੀਨਗੀ ਨਾਲ ਗਾਲ੍ਹਾਂ ਕੱਢਦਾ ਇਸ 'ਕੁੱਲੀ' ਤੇ ਵਰ ਪਿਆ ਅਤੇ ਮੁਕੀਆਂ ਮਾਰ ਮਾਰ ਉਹਨੂੰ ਹੇਠਾਂ ਡੇਗਣ ਦੀ ਕੋਸ਼ਿਸ਼ ਕਰਨ ਲਗਾ। ਪਰ ਗਾਂਧੀ ਜੀ ਨੇ ਬੱਘੀ ਦੇ ਪਿੱਤਲ ਦੇ ਜੰਗਲੇ ਨੂੰ ਬੜੀ ਮਜ਼ਬੂਤੀ ਨਾਲ ਪਕੜਦੇ ਹੋਏ ਆਪਣੀ ਸੀਟ ਛੱਡਣ ਤੋਂ ਇਨਕਾਰ ਕਰ ਦਿੱਤਾ ਅਤੇ ਬਦਲੇ ਵਿਚ ਉਹ ਆਪਣਾ ਗੁੱਸਾ ਪ੍ਰਗਟ ਕਰਨ ਤੋਂ ਵੀ ਇਨਕਾਰੀ ਰਹੇ। ਕੁਝ ਗੋਰੇ ਮੁਸਾਫਰਾਂ ਨੇ ਇਸ ਕਾਇਰ ਹਮਲੇ ਦੀ ਨਿਖੇਧੀ ਕੀਤੀ ਅਤੇ 'ਲੀਡਰ' ਨੂੰ ਸ਼ਰਮਿੰਦਗੀ ਵਿਚ ਗਾਂਧੀ ਜੀ ਨੂੰ ਉਥੇ ਹੀ ਬੈਠੇ ਰਹਿਣ ਦੇਣਾ ਪਿਆ।

ਇੰਜ ਗਾਂਧੀ ਜੀ ਨੇ ਆਪਣੀ ਜਾਨ ਖਤਰੇ ਵਿਚ ਪਾ ਕੇ 'ਨਾਂਹ' ਕਹਿਣਾ ਸਿਖਿਆ। ਇਸ ਤੋਂ ਪਹਿਲਾਂ ਉਹਨਾਂ ਆਪਣੀ ਨੈਤਿਕਤਾ ਦੇ ਲੋਭ ਅਧੀਨ ਆਪਣੀ ਮਾਂ ਨੂੰ ਵਚਨ ਦਿੰਦੇ ਹੋਏ 'ਨਾਂਹ' ਕਹਿਣਾ ਸਿਖਿਆ ਸੀ। ਪਰ ਹੁਣ ਦੀ ਨਾਂਹ ਕਿਤੇ ਬਲਕਾਰੀ ਸੀ ਜੋ ਨਿਡਰਤਾ ਦੀ ਚੱਟਾਨੀ ਤਹਿ ਦਾ ਰੂਪ ਧਾਰਨ ਕਰ ਗਈ ਸੀ ਜਿਸ ਉਪਰ ਉਹਨਾਂ ਦੀਆਂ ਸਾਰੀਆਂ ਨੈਤਿਕਤਾਵਾਂ ਨੇ ਵਿਚਰਨਾ ਸੀ। 'ਨਿਡਰਤਾ—ਹਾਂ, ਮੈਂ ਇਹੀ ਆਖਾਂਗਾ ਕਿ ਨਿਡਰਤਾ ਉਹਨਾਂ ਦਾ ਸਭ ਤੋਂ ਮਹਾਨ ਤੋਹਫਾ ਸੀ', ਕੋਈ ਛੇ ਦਹਾਕੇ ਤੋਂ ਵੀ ਵੱਧ ਸਮੇਂ ਬਾਅਦ ਜਦੋਂ ਮਹਾਤਮਾ ਜੀ ਗੁਜ਼ਰ ਚੁੱਕੇ ਸਨ ਤਾਂ ਨਹਿਰੂ ਨੇ ਯਾਦ ਕਰਵਾਇਆ; 'ਅਤੇ ਇਹ ਸੱਚਾਈ ਕਿ ਇਹ ਕਮਜ਼ੋਰ, ਹੱਡੀਆਂ ਦੀ ਨਿੱਕੀ ਜਿਹੀ ਗੰਢ ਹਰ ਪੱਖੋਂ—ਸਰੀਰਕ ਤੌਰ ਤੇ, ਮਾਨਸਿਕ ਤੌਰ ਤੇ ਏਨੀ ਨਿਡਰ ਸੀ—ਕਿ ਇਹ ਇਕ

ਤਰ੍ਹਾਂ ਨਾਲ ਗਜ਼ਬ ਵਾਲੀ ਹੀ ਗੱਲ ਸੀ ਜੋ ਦੂਜੇ ਲੋਕਾਂ ਤਕ ਵੀ ਫੈਲੀ ਅਤੇ ਉਹਨਾਂ ਨੂੰ ਵੀ ਘੱਟ-ਡਰਪੋਕ ਬਣਾਇਆ।'

ਉਸ ਕਾਲੇ ਮਹਾਂਦੀਪ ਵਿਚ ਆਪਣੇ ਦੇਸ਼ਵਾਸੀਆਂ ਦੀ ਤਰਸਯੋਗ ਹਾਲਤ ਖੁਦ ਵੇਖ ਕੇ, ਗਾਂਧੀ ਜੀ ਦਾ ਪਰੇਟੋਰੀਆ ਪੁੱਜਣ ਤੋਂ ਬਾਅਦ ਅਤੇ ਆਪਣੇ ਮੁਵੱਕਲ ਦੇ ਪ੍ਰਤਿਨਿਧ ਨਾਲ ਲੋੜੀਂਦਾ ਤਾਲਮੇਲ ਸਥਾਪਤ ਕਰਨ ਪਿਛੋਂ, ਸਭ ਤੋਂ ਪਹਿਲਾ ਕੰਮ ਭਾਰਤੀ ਲੋਕਾਂ ਦੀ ਇਕ ਮੀਟਿੰਗ ਬੁਲਾਉਣਾ ਸੀ। 'ਇਸ ਮੀਟਿੰਗ 'ਚ ਮੇਰਾ ਭਾਸ਼ਣ ਮੇਰੀ ਜ਼ਿੰਦਗੀ ਦਾ ਸਭ ਤੋਂ ਪਹਿਲਾ ਜਨਤਕ ਭਾਸ਼ਣ ਕਿਹਾ ਜਾ ਸਕਦਾ ਹੈ।' ਇਸ ਵਾਰ ਉਹਨਾਂ ਦੀ ਆਵਾਜ਼ ਬਿਲਕੁਲ ਨਾ ਲੜਖੜਾਈ, ਨਾ ਹੀ ਉਹ ਘਬਰਾਏ ਅਤੇ ਨਾ ਹੀ ਸ਼ਰਮ ਵਿਚ ਹੇਠਾਂ ਬੈਠੇ। ਉਹਨਾਂ ਦੇ ਅੰਦਰ ਅਚੇਤ ਹੀ ਉਤਸ਼ਾਹ ਸੋਮਾ ਫੁੱਟ ਨਿਕਲਿਆ ਸੀ—ਇਕ ਅਜਿਹਾ ਸੋਮਾ ਜਿਸ ਨੇ ਕਦੇ ਨਹੀਂ ਸੀ ਸੁਕਣਾ।

ਇਹ ਤਕਰੀਰ ਕਈ ਪੱਖਾਂ ਤੋਂ ਯਾਦਗਾਰੀ ਸੀ। ਇਹ ਕੜਵੇਪਨ ਅਤੇ ਦਵੈਖ ਭਾਵ ਤੋਂ ਮੁਕੰਮਲ ਤੌਰ ਤੇ ਮੁਕਤ ਹੋਣ ਕਾਰਣ ਅਨੂਠੀ ਸੀ ਹਾਲਾਂਕਿ ਇਕ ਨੌਜਵਾਨ ਦੇ ਮਨ ਅੰਦਰ ਅਜਿਹੇ ਭਾਵਾਂ ਦਾ ਪੈਦਾ ਹੋ ਜਾਣਾ ਸੁਭਾਵਿਕ ਹੀ ਸੀ ਜੋ ਬੇਵਜ੍ਹਾ ਅਪਮਾਨ ਅਤੇ ਹਿੰਸਾ ਦਾ ਸ਼ਿਕਾਰ ਹੋਇਆ ਹੋਵੇ। ਇਸ ਦੇ ਉਲਟ ਉਹਨਾਂ ਨੇ ਗੋਰਿਆਂ ਦੀ ਜਾਤਪਾਤ ਦੀ ਕੱਟੜਤਾ ਪ੍ਰਤੀ ਕੌੜੇ ਸ਼ਬਦ ਵਰਤਣ ਦੀ ਥਾਂ ਉਹਨਾਂ ਹਿੰਦੁਸਤਾਨੀ ਵਸਨੀਕਾਂ ਨੂੰ ਆਪਣੇ ਫਰਜ਼ਾਂ ਅਤੇ ਜ਼ਿੰਮੇਵਾਰੀਆਂ ਪ੍ਰਤੀ ਸੁਚੇਤ ਕਰਵਾਇਆ। ਵਿਓਪਾਰ ਵਿਚ ਇਮਾਨਦਾਰੀ, ਨਿਜੀ ਆਦਤਾਂ ਵਿਚ ਸਫ਼ਾਈ, ਇਕ ਦੂਜੇ ਦੀ ਮਦਦ ਕਰਨ ਲਈ ਤੱਤਪਰਤਾ ਅਤੇ ਜਾਤਧਰਮ ਜਾਂ ਕੌਮ ਦੇ ਵਿਤਕਰੇ ਤੋਂ ਉਪਰ ਉਠ ਕੇ ਆਪਣੇ ਆਪ ਨੂੰ ਇਕ ਮਨੁੱਖ ਹੀ ਸਮਝਣਾ...ਕੁਝ ਅਜਿਹੀਆਂ ਨੇਕੀਆਂ ਸਨ ਜਿਨ੍ਹਾਂ ਨੂੰ ਹਰ ਇਕ ਨੇ ਆਪਣੀ ਖਾਤਰ ਹਰ ਥਾਂ ਅਪਨਾਉਣਾ ਹੁੰਦਾ ਹੈ ਪਰ ਹਿੰਦੁਸਤਾਨੀਆਂ ਵਲੋਂ ਇਹਨਾਂ ਨੂੰ ਸੁਚੇਤ ਰੂਪ ਵਿਚ ਅਤੇ ਅਸੂਲੀ ਤੌਰ ਤੇ ਅਪਨਾਉਣਾ ਹੋਰ ਵੀ ਜ਼ਰੂਰੀ ਹੀ ਕਿਉਂਕਿ ਉਹ ਬੇਗਾਨੀ ਧਰਤੀ ਉਤੇ ਰਹਿ ਰਹੇ ਸਨ ਅਤੇ ਉਹਨਾਂ ਦੇ ਵਿਵਹਾਰ ਕਰਕੇ ਸੀ ਉਹਨਾਂ ਦੇ ਦੇਸ਼ ਅਤੇ ਲੋਕਾਂ ਨੂੰ ਮਾਪਿਆ ਜਾਣਾ ਸੀ।

ਆਪਣੇ ਪਿਛਲੇਰੇ ਜੀਵਨ ਵਿਚ ਗਾਂਧੀ ਜੀ ਅਕਸਰ ਆਖਿਆ ਕਰਦੇ ਕਿ ਉਹਨਾਂ ਹਮੇਸ਼ਾਂ ਇਕ ਅਧਿਆਪਕ ਬਣਨਾ ਪਸੰਦ ਕੀਤਾ ਹੈ। ਉਹਨਾਂ ਲਈ ਕੋਈ ਵੀ ਏਨੀ ਛੋਟੀ ਉਮਰ ਦਾ ਨਹੀਂ ਸੀ ਕਿ ਉਹ ਉਸ ਨੂੰ ਪੜ੍ਹਾ ਨਾ ਸਕਦੇ ਅਤੇ ਨਾ ਹੀ ਕੋਈ ਏਨਾ ਵੱਡਾ ਸੀ ਕਿ ਜਿਸ ਤੋਂ ਉਹ ਕੁਝ ਸਿਖ ਸਕਦੇ। ਉਹਨਾਂ ਦੀ ਪੜ੍ਹਾਈ ਇਕ ਸਰਵਪੱਖੀ ਕਲਾ ਸੀ। ਉਹ ਇਕੋ ਸਮੇਂ ਇਕੋ ਹੀ ਪ੍ਰੀਕ੍ਰਿਆ ਵਿਚ ਪੜ੍ਹਾਉਂਦੇ ਵੀ ਸਨ, ਉਪਦੇਸ਼ ਵੀ ਦਿੰਦੇ ਸਨ। ਧਰਮ ਪ੍ਰਚਾਰ ਵੀ ਕਰਦੇ ਸਨ, ਉਤੇਜਿਤ ਵੀ ਕਰਦੇ ਸਨ ਅਤੇ ਅਨੁਸ਼ਾਸਨ ਵਿਚ ਵੀ ਰਖਦੇ ਸਨ। ਪਰੇਟੋਰੀਆ ਵਿਚ ਆਪਣੇ ਦੇਸ਼ਵਾਸੀਆਂ ਦੇ ਨਾਂ ਉਹਨਾਂ ਦਾ ਇਹ ਪਹਿਲਾ ਜਨਤਕ ਭਾਸ਼ਣ ਸੀ ਜੋ ਇਕ ਅਧਿਆਪਕ ਵਜੋਂ ਉਹਨਾਂ ਦੀ ਕਲਾ ਨੂੰ ਪ੍ਰਗਟਾਉਂਦਾ ਸੀ ਜਿਸ ਵਿਚ ਬਾਅਦ ਵਿਚ ਉਹਨਾਂ ਚੰਗੀ ਨਿਪੁੰਨਤਾ ਹਾਸਲ ਕਰ ਲਈ ਸੀ। ਇਹ ਖਾਸ ਵਰਨਣਯੋਗ ਹੈ ਕਿ ਉਹਨਾਂ ਨੇ ਆਪਣਾ ਭਾਸ਼ਣ ਸਰੋਤਿਆਂ ਨੂੰ ਇਹ ਸਲਾਹ ਦਿੰਦੇ ਹੋਏ ਸਮਾਪਤ ਕੀਤਾ ਕਿ ਉਹਨਾਂ ਨੂੰ ਆਪਣੇ

ਆਪ ਨੂੰ ਇਕ ਸੰਘ ਦੇ ਰੂਪ ਵਿਚ ਸੰਗਠਿਤ ਕਰ ਲੈਣਾ ਚਾਹੀਦਾ ਹੈ ਅਤੇ ਆਪਣੀਆਂ ਸਾਂਝੀਆਂ ਮੁਸ਼ਕਲਾਂ ਬਾਰੇ ਵਿਚਾਰ ਚਰਚਾ ਕਰਨ ਲਈ ਅਤੇ ਆਪਣੀ ਕੌਮ ਦੀਆਂ ਸ਼ਿਕਾਇਤਾਂ ਨੂੰ ਪ੍ਰਸ਼ਾਸਨ ਅਗੇ ਰਖਣ ਅਤੇ ਗੌਰ ਕਰਨ ਲਈ ਅਕਸਰ ਮਿਲਦੇ ਰਹਿਣਾ ਚਾਹੀਦਾ ਹੈ। ਉਹਨਾਂ ਨੇ ਇਸ ਮੰਤਵ ਲਈ ਆਪਣੀਆਂ ਸੇਵਾਵਾਂ ਬਿਨਾਂ ਕਿਸੇ ਇਵਜਾਨੇ ਦੇ ਪੇਸ਼ ਕੀਤੀਆਂ ਅਤੇ ਕਿਹਾ ਕਿ ਉਹ ਇਛੁੱਕ ਵਿਅਕਤੀਆਂ ਨੂੰ ਅੰਗਰੇਜ਼ੀ ਵੀ ਸਿਖਾਉਣਗੇ।

ਗਾਂਧੀ ਜੀ ਦਾ ਜਨਤਕ ਜੀਵਨ ਇਸੇ ਮੀਟਿੰਗ ਤੋਂ ਹੀ ਸ਼ੁਰੂ ਹੋਇਆ ਆਖਿਆ ਜਾ ਸਕਦਾ ਹੈ। ਆਪਣੇ ਸਵੈ-ਮਾਣ ਲਈ ਉਠ ਖੜ੍ਹੇ ਹੋਣ ਦੇ ਨਾਲ ਨਾਲ ਦੂਜਿਆਂ ਨੂੰ ਉਹਨਾਂ ਦੀ ਕੀਮਤ ਪ੍ਰਤੀ ਜਾਗਰੂਪ ਕਰਾਉਣਾ ਅਤੇ ਉਹਨਾਂ ਅੰਦਰ ਸਵੈ ਵਿਸ਼ਵਾਸ ਅਤੇ ਹੌਂਸਲੇ ਦੀ ਭਾਵਨਾ ਪੈਦਾ ਕਰਨਾ ਵੀ ਉਹਨਾਂ ਦਾ ਜਨੂਨ ਬਣ ਗਿਆ ਸੀ। ਲੱਗਭਗ ਰਾਤੋ ਰਾਤ ਹੀ ਇਹ ਸ਼ਰਮਾਕਲ ਅਤੇ ਡਰਪੋਕ ਨੌਜਵਾਨ ਜਿਸ ਬਾਰੇ ਡਰਬਨ ਵਿਚ ਉਹਨਾਂ ਦਾ ਮੁਵੱਕਲ ਇਹ ਸੋਚਦਾ ਸੀ ਕਿ ਕਿਤੇ ਗਲਤੀ ਨਾਲ ਤਾਂ ਉਹਨਾਂ ਦੀ ਫਰਮ ਨੇ ਉਹਨਾਂ ਨੂੰ ਨਹੀਂ ਰਖ ਲਿਆ, ਲੋਕਾਂ ਦਾ ਅਜਿਹਾ ਨੇਤਾ ਬਣ ਗਿਆ ਸੀ ਜਿਸ ਅੰਦਰ ਲੋਕ ਸੇਵਾ ਦਾ ਜਜ਼ਬਾ ਕੁੱਟ ਕੁੱਟ ਕੇ ਭਰਿਆ ਗਿਆ ਸੀ। ਇਹ ਤਬਦੀਲੀ ਭਾਵੇਂ ਅਚਾਨਕ ਹੀ ਹੋਈ ਸੀ ਪਰ ਏਨੀ ਪ੍ਰਬਲ ਸੀ ਕਿ ਇਸ ਨੂੰ ਅਚਾਨਕ ਹੋਈ ਨਹੀਂ ਸੀ ਆਖਿਆ ਜਾ ਸਕਦਾ। ਕਿਸਮਤ ਨੇ ਆਖਰ ਆਪਣਾ ਚਮਤਕਾਰ ਵਿਖਾ ਦਿੱਤਾ ਸੀ।

ਟ੍ਰਾਂਸਵਾਲ ਵਿਚ ਹਿੰਦੁਸਤਾਨੀਆਂ ਦੀ ਹਾਲਤ ਨਾਤਾਲ ਨਾਲੋਂ ਵੀ ਭੈੜੀ ਸੀ। ਉਹਨਾਂ ਨੂੰ ਤਿੰਨ ਪੌਂਡ ਦਾ ਜੀਅ-ਪ੍ਰਤੀ ਟੈਕਸ ਭਰਨਾ ਪੈਂਦਾ ਸੀ, ਕੁਲੀਵਾੜੇ ਵਰਗੇ ਇਕ ਖਾਸ ਸਥਾਨ ਨੂੰ ਛੱਡ ਕੇ ਉਹ ਹੋਰ ਕਿਸੇ ਥਾਂ ਜ਼ਮੀਨ ਨਹੀਂ ਸਨ ਖਰੀਦ ਸਕਦੇ, ਉਹਨਾਂ ਨੂੰ ਵੋਟ ਪਾਉਣ ਦਾ ਅਧਿਕਾਰ ਨਹੀਂ ਸੀ ਅਤੇ ਵਿਸ਼ੇਸ਼ ਪਰਮਿਟ ਤੋਂ ਬਗੈਰ, ਜੋ ਉਹਨਾਂ ਨੂੰ ਹਮੇਸ਼ਾਂ ਆਪਣੇ ਨਾਲ ਰਖਣਾ ਪੈਂਦਾ ਸੀ, ਉਹ ਪਟੜੀ 'ਤੇ ਨਹੀਂ ਸਨ ਚਲ ਸਕਦੇ ਜਾਂ ਰਾਤ ਦੇ ਨੌਂ ਵਜੇ ਤੋਂ ਬਾਅਦ ਘਰੋਂ ਬਾਹਰ ਨਹੀਂ ਸਨ ਨਿਕਲ ਸਕਦੇ।

ਇਕ ਦਿਨ ਗਾਂਧੀ ਜੀ, ਇਨ੍ਹਾਂ ਨੇ ਕਿਸੇ ਵੀ ਸਮੇਂ ਘਰੋਂ ਬਾਹਰ ਜਾਣ ਲਈ ਪ੍ਰਸ਼ਾਸਨ ਤੋਂ ਲੋੜੀਂਦਾ, ਅਧਿਕਾਰ-ਪੱਤਰ ਪ੍ਰਾਪਤ ਕੀਤਾ ਹੋਇਆ ਸੀ, ਸ਼ਾਮ ਦੀ ਆਮ ਸੈਰ 'ਤੇ ਨਿਕਲੇ ਸਨ ਕਿ ਰਾਸ਼ਟਰਪਤੀ ਕਰੂਗਰ ਦੇ ਘਰ ਦੇ ਬਾਹਰ ਤੈਨਾਤ ਮੰਤਰੀ ਨੇ ਅਚਾਨਕ ਅਤੇ ਬਿਨਾਂ ਚਿਤਾਵਨੀ ਦਿੱਤੇ ਉਹਨਾਂ ਨੂੰ ਪਟੜੀ ਤੋਂ ਥੱਲੇ ਧੱਕ ਦਿੱਤਾ ਅਤੇ ਠੁੱਡੇ ਮਾਰਦੇ ਹੋਏ ਗਲੀ ਵਿਚ ਵਾੜ ਦਿੱਤਾ। ਮਿਸਟਰ ਕੋਟਸ ਇਕ ਅੰਗਰੇਜ਼ ਸਮਾਜ ਸੇਵਕ, ਜੋ ਗਾਂਧੀ ਜੀ ਨੂੰ ਜਾਣਦਾ ਸੀ ਅਤੇ ਉਥੋਂ ਦੀ ਲੰਘ ਰਿਹਾ ਸੀ, ਨੇ ਇਸ ਜ਼ਿਆਦਤੀ ਨੂੰ ਤੱਕਿਆ। ਉਹਨਾਂ ਸੰਤਰੀ ਦੇ ਖਿਲਾਫ਼ ਕਾਰਵਾਈ ਸ਼ੁਰੂ ਕਰਨ ਲਈ ਗਾਂਧੀ ਜੀ ਨੂੰ ਸਲਾਹ ਦਿੱਤੀ ਅਤੇ ਇਸ ਲਈ ਆਪਣੇ ਆਪ ਨੂੰ ਗਵਾਹ ਦੇ ਤੌਰ ਤੇ ਪੇਸ਼ ਕੀਤਾ। ਪਰ ਗਾਂਧੀ ਜੀ ਨੇ ਉਹਨਾਂ ਦੀ ਪੇਸ਼ਕਸ਼ ਦਾ ਲਾਭ ਉਠਾਉਣ ਤੋਂ ਇਨਕਾਰ ਕਰ ਦਿੱਤਾ ਅਤੇ ਆਖਿਆ ਕਿ ਉਹਨਾਂ ਆਪਣੇ ਕਿਸੇ ਵੀ ਨਿਜੀ ਗਿਲੇ ਨੂੰ ਅਦਾਲਤ ਵਿਚ ਨਾ ਲਿਜਾਉਣ ਦਾ ਅਸੂਲ ਬਣਾ ਰਖਿਆ ਹੈ।

# 5. ਈਸਈ ਸੰਬੰਧ

ਮਿਸਟਰ ਕੋਟਸ ਗਾਂਧੀ ਜੀ ਦੇ ਉਹਨਾਂ ਈਸਾਈ ਸੰਬੰਧੀਆਂ ਵਿਚੋਂ ਸਨ ਜਿੰਨ੍ਹਾਂ ਨਾਲ ਉਹਨਾਂ ਦਾ ਮੇਲ-ਜੋਲ ਮਿਸਟਰ ਬੇਕਰ, ਜੋ ਅਬਦੁੱਲਾ ਸੇਠ ਦਾ ਵਕੀਲ ਸੀ, ਰਾਹੀਂ ਹੋਇਆ। ਉਹ ਸਾਰੇ ਹੀ ਰੱਬ ਦੇ ਪੱਕੇ ਅਤੇ ਉਤਸ਼ਾਹੀ ਸ਼ਰਧਾਲੂ ਸਨ ਜੋ ਗਾਂਧੀ ਜੀ ਨੂੰ ਆਪਣੀਆਂ ਅਰਦਾਸ—ਮਿਲਣੀਆਂ ਵਿਚ ਲੈ ਜਾਂਦੇ ਸਨ ਅਤੇ ਉਹਨਾਂ ਦੀ ਆਤਮਾ ਦੀ ਚੰਗਿਆਈ ਲਈ ਪ੍ਰਾਰਥਨਾ ਕਰਦੇ ਸਨ : 'ਹੇ ਖ਼ੁਦਾ, ਸਾਡੇ ਇਸ ਨਵੇਂ ਭਰਾ ਨੂੰ ਵੀ ਰਸਤਾ ਵਿਖਾਵੀਂ ਜੋ ਸਾਡੇ 'ਚ ਸ਼ਾਮਲ ਹੋਇਆ ਏ। ਇਸਨੂੰ ਵੀ, ਖ਼ੁਦਾ, ਉਵੇਂ ਹੀ ਸ਼ਾਂਤੀ ਬਖਸ਼ਣਾ ਜਿਵੇਂ ਸਾਨੂੰ ਬਖਸ਼ੀ ਏ। ਖ਼ੁਦਾ, ਬਾਪ ਈਸਾ ਇਸਨੂੰ ਵੀ ਸਾਡੇ ਵਾਂਗ ਬਚਾ ਕੇ ਰਖੇ।' ਉਹਨਾਂ ਨੇ ਉਹਨਾਂ ਨੂੰ ਕੁਝ ਕਿਤਾਬਾਂ ਵੀ ਪੜ੍ਹਨ ਲਈ ਦਿੱਤੀਆਂ ਜੋ ਗਾਂਧੀ ਜੀ ਨੇ ਬੜੀ ਇਮਾਨਦਾਰੀ ਨਾਲ ਪੜ੍ਹੀਆਂ।

ਇਕ ਦਿਨ ਗਾਂਧੀ ਜੀ ਦੇ ਗਲ ਦੁਆਲੇ ਤੁਲਸੀ ਦੇ ਮਣਕਿਆਂ ਦੀ ਮਾਲਾ ਲਟਕੀ ਵੇਖ ਕੇ ਮਿਸਟਰ ਕੋਟਸ ਬਹੁਤ ਹੈਰਾਨ ਹੋਏ। 'ਇਹ ਵਹਿਮ-ਭਰਮ ਤੁਹਾਨੂੰ ਸ਼ੋਭਦੇ ਨਹੀਂ,' ਉਸ ਕਿਹਾ, 'ਲਿਆਓ, ਮੈਂ ਇਹ ਮਾਲਾ ਤੋੜ ਦਿੰਦਾ ਹਾਂ।'

'ਨਹੀਂ......ਤੁਸੀਂ ਇਹ ਨਹੀਂ ਕਰ ਸਕਦੇ,' ਗਾਂਧੀ ਜੀ ਨੇ ਆਖਿਆ, 'ਇਹ ਮੇਰੀ ਮਾਂ ਵਲੋਂ ਦਿੱਤਾ ਗਿਆ ਇਕ ਪਵਿੱਤਰ ਤੋਹਫ਼ਾ ਏ।'

'ਪਰ ਕੀ ਤੁਸੀਂ ਇਸ 'ਚ ਯਕੀਨ ਰਖਦੇ ਹੋ ?'

'ਇਸ ਦੀ ਗੈਬੀ ਮਹੱਤਤਾ ਕੀ ਏ, ਮੈਂ ਨਹੀਂ ਜਾਣਦਾ,' ਗਾਂਧੀ ਜੀ ਨੇ ਜਵਾਬ ਦਿੱਤਾ। 'ਮੇਰੇ ਖ਼ਿਆਲ 'ਚ ਜੇ ਮੈਂ ਇਸਨੂੰ ਨਹੀਂ ਪਾਉਂਦਾ ਤਾਂ ਕੋਈ ਨੁਕਸਾਨ ਨਹੀਂ ਕਰ ਰਿਹਾ ਹੋਵਾਂਗਾ। ਪਰ ਮੈਂ ਬਿਨਾਂ ਕਿਸੇ ਠੋਸ ਕਾਰਨ ਦੇ ਇਸ ਮਾਲਾ ਨੂੰ ਤਿਆਗ ਨਹੀਂ ਸਕਦਾ ਜੋ ਮੇਰੀ ਮਾਂ ਨੇ ਮੁਹੱਬਤ ਅਤੇ ਇਸ ਯਕੀਨ ਨਾਲ ਮੇਰੇ ਗਲ 'ਚ ਪਾਈ ਸੀ ਕਿ ਇਹ ਮੇਰੀ ਰੱਖਿਆ ਕਰੇਗੀ। ਜਦੋਂ, ਸਮੇਂ ਦੇ ਗੁਜ਼ਰਨ ਨਾਲ ਇਹ ਘਸ ਜਾਏਗੀ ਤੇ ਆਪੇ ਹੀ ਟੁੱਟ-ਮੁੱਕ ਜਾਏਗੀ ਤਾਂ ਮੈਂ ਕੋਈ ਹੋਰ ਨਵੀਂ ਮਾਲਾ ਪਹਿਨਣ ਦੀ ਇਛਾ ਨਹੀਂ ਕਰਾਂਗਾ। ਪਰ ਇਸ ਮਾਲਾ ਨੂੰ ਮੈਂ ਤੋੜਨ ਨਹੀਂ ਦਿਆਂਗਾ।'

ਸੱਚੀ ਮੁੱਚੀ ਹੀ, ਉਹਨਾਂ ਨੇ ਉਸ ਮਾਲਾ ਦੇ ਘਸ ਜਾਣ ਤੇ ਕੋਈ ਹੋਰ ਨਵੀਂ ਮਾਲਾ ਨਾ ਪਹਿਨੀ ।

ਇਕ ਪਲਾਈਮਾਊਸ ਬਰਾਦਰ, ਜਿਸ ਨਾਲ ਉਹਨਾਂ ਦੀ ਵਾਕਫ਼ੀਅਤ ਕੋਟਸ ਰਾਹੀਂ ਹੋਈ ਸੀ ਨੇ ਉਹਨਾਂ ਨੂੰ ਭੂਤ ਤੇ ਭਵਿਖ ਦੇ ਸਭ ਅਪਰਾਧਾਂ ਲਈ ਇਕ ਘੜੇ-ਘੜਾਏ ਨਿਰਵਾਣ ਵੱਲ ਖਿਚਣ ਦੀ ਕੋਸ਼ਿਸ਼ ਵੀ ਕੀਤੀ । 'ਪਾਪ, ਅਸੀਂ ਜ਼ਰੂਰ ਕਰਦੇ ਹਾਂ,' ਉਸ ਨੇ ਗਾਂਧੀ ਜੀ ਨੂੰ ਕਿਹਾ, 'ਇਸ ਸੰਸਾਰ ਵਿਚ ਪਾਪ ਮੁਕਤ ਜਿਉਣਾ ਬਹੁਤ ਅਸੰਭਵ ਏ । ਤੇ ਇਸੇ ਲਈ ਈਸਾ ਮਸੀਹ ਨੇ ਆਪਣੀ ਜਾਨ ਵਾਰ ਕੇ ਮਨੁੱਖਤਾ ਦੇ ਸਭ ਪਾਪਾਂ ਦਾ ਪ੍ਰਾਸ਼ਚਿਤ ਕੀਤਾ । ਕੇਵਲ ਉਹੀ, ਜੋ ਉਹਨਾਂ ਦੇ ਮਹਾਨ ਉਧਾਰ ਨੂੰ ਸਵੀਕਾਰ ਕਰਦਾ ਹੈ, ਸਦੀਵੀ ਸ਼ਾਂਤੀ ਪ੍ਰਾਪਤ ਕਰ ਸਕਦਾ ਹੈ ।' ਪਰ ਗਾਂਧੀ ਜੀ ਲਈ ਇਸ ਪ੍ਰਕਾਰ ਦਾ ਲਾਲਚ ਕੋਈ ਮਹੱਤਤਾ ਨਹੀਂ ਸੀ ਰੱਖਦਾ ।' 'ਮੈਂ ਆਪਣਾ ਉਧਾਰ ਆਪਣੇ ਪਾਪਾਂ ਦੇ ਫਲ ਤੋਂ ਹਾਸਲ ਕਰਨਾ ਚਾਹੁੰਦਾ ਹਾਂ ।' ਉਹਨਾਂ ਬੜੀ ਨਿਮਰਤਾ ਨਾਲ ਜਵਾਬ ਦਿੱਤਾ । 'ਮੈਂ ਖ਼ੁਦ ਪਾਪ ਤੋਂ ਹੀ ਉਧਾਰ ਹਾਸਲ ਕਰਨਾ ਚਾਹਾਂਗਾ ਜਾਂ ਕੇਵਲ ਪਾਪ ਦਾ ਖ਼ਿਆਲ ਕਰਨ ਤੋਂ ਹੀ । ਜਦ ਤਕ ਮੈਂ ਇਹ ਹਾਸਲ ਨਹੀਂ ਕਰਦਾ, ਮੈਂ ਆਪਣੇ ਯਤਨ 'ਚ ਜਾਰੀ ਰਹਾਂਗਾ ।'

ਤੇ ਉਹ ਸੱਚ ਦੀ ਖੋਜ ਵਿਚ ਹਮੇਸ਼ਾ ਯਤਨਸ਼ੀਲ ਰਹੇ ।

ਪਰ ਇਸਦੇ ਨਾਲ ਹੀ ਉਹਨਾਂ ਦੀਆਂ ਈਸਾਈ-ਦੋਸਤੀਆਂ ਅਤੇ ਬਾਈਬਲ ਦੇ ਅਧਿਐਨ ਨੇ ਉਹਨਾਂ ਦੇ ਮਨ 'ਤੇ ਡੂੰਘਾ ਪ੍ਰਭਾਵ ਪਾਇਆ । ਈਸਾ ਦੇ ਵਿਅਕਤਿਤਵ ਨੇ ਵਿਸ਼ੇਸ਼ ਤੌਰ ਤੇ ਉਹਨਾਂ ਦੀ ਪੂਰੀ ਜ਼ਿੰਦਗੀ ਵਿਚ ਇਕ ਖ਼ਾਸ ਸਥਾਨ ਬਣਾਈ ਰੱਖਿਆ । ਕਈ ਸਾਲ ਬਾਅਦ ਜਦੋਂ ਉਹਨਾਂ ਨੇ ਜੋਹਨਾਸਬਰਗ ਵਿਖੇ ਆਪਣਾ ਇਕ ਦਫ਼ਤਰ ਸਥਾਪਿਤ ਕੀਤਾ ਤਾਂ ਉਹਨਾਂ ਦੇ ਮੇਜ਼ ਪਿਛਲੀ ਦੀਵਾਰ ਉਤੇ ਈਸਾ ਦਾ ਇਕ ਖ਼ੂਬਸੂਰਤ, ਬੁੱਤ ਹਮੇਸ਼ਾ ਸ਼ਸ਼ੋਭਿਤ ਰਿਹਾ । ਇਕ ਦਿਨ ਉਹਨਾਂ ਮਿਸਿਜ ਪੋਲਕ ਅੱਗੇ ਮੰਨਿਆ : 'ਇਕ ਵਾਰ ਤਾਂ ਮੈਂ ਬੜੀ ਗੰਭੀਰਤਾ ਨਾਲ ਈਸਾਈ ਧਰਮ ਨੂੰ ਅਖ਼ਤਿਆਰ ਕਰ ਲੈਣ ਬਾਰੇ ਸੋਚ ਲਿਆ ਸੀ । ਈਸਾ ਦਾ ਸ਼ਾਂਤ ਚਿਹਰਾ, ਏਨਾ ਧੀਰਜਵਾਨ, ਏਨਾ ਦਿਆਲੂ, ਏਨਾ ਪਿਆਰਾ, ਖ਼ਿਮਾਸ਼ੀਲਤਾ ਨਾਲ ਏਨਾ ਭਰਪੂਰ ਕਿ ਜਦੋਂ ਕੋਈ ਉਹਨਾਂ ਨੂੰ ਬੁਰਾ-ਭਲਾ ਕਹੇ ਜਾਂ ਚੋਟ ਲਗਾਏ ਤਾਂ ਉਸ ਪ੍ਰਤੀ ਬਦਲੇ ਦੀ ਭਾਵਨਾ ਪੈਦਾ ਨਾ ਕੀਤੀ ਜਾਵੇ ਸਗੋਂ ਉਸਦੇ ਅੱਗੇ ਆਪਣੀ ਦੂਜੀ ਗਲ੍ਹ ਵੀ ਕਰ ਦਿਓ—ਮੈਂ ਸੋਚਿਆ ਇਕ ਸੰਪੂਰਣ ਮਨੁੱਖ ਦੀ ਇਹ ਇਕ ਸੁੰਦਰ ਉਦਾਹਰਣ ਹੈ ।'

"ਪਰ ਕੀ ਤੁਸੀਂ ਈਸਾਈ ਧਰਮ ਅਖਤਿਆਰ ਕੀਤਾ ਸੀ ?" ਮਿਸਿਜ ਪੋਲਕ ਨੇ ਪੁਛਿਆ ।

"ਨਹੀਂ," ਗਾਂਧੀ ਜੀ ਨੇ ਗੰਭੀਰਤਾ ਪੂਰਵਕ ਕਿਹਾ । 'ਮੈਂ ਕੁਝ ਦੇਰ ਤੁਹਾਡੀਆਂ ਧਰਮ-ਪੁਸਤਕਾਂ ਦਾ ਅਧਿਐਨ ਕੀਤਾ ਤੇ ਉਹਨਾਂ ਬਾਰੇ ਬੜੀ ਸੰਜੀਦਗੀ ਨਾਲ ਵਿਚਾਰ ਕੀਤਾ । ਮੈਂ ਬੜੀ ਸ਼ਿਦਤ ਨਾਲ ਈਸਾਈ ਧਰਮ ਵੱਲ ਖਿਚਿਆ ਗਿਆ ਸੀ, ਪਰ ਆਖਰ ਇਸ ਸਿੱਟੇ ਤੇ ਪਹੁੰਚਿਆ ਕਿ ਤੁਹਾਡੇ ਧਰਮ-ਗ੍ਰੰਥਾਂ ਵਿਚ ਅਜਿਹਾ ਕੁਝ ਵੀ ਵੱਖਰਾ ਜਾਂ ਨਵਾਂ ਨਹੀਂ ਹੈ ਜੋ ਸਾਡੇ ਆਪਣੇ ਧਰਮ-ਗ੍ਰੰਥਾਂ ਵਿਚ ਨਾ ਹੋਵੇ' ਅਤੇ ਇਕ ਚੰਗੇ ਹਿੰਦੂ ਹੋਣਾ ਜਾਂ ਇਕ ਚੰਗੇ ਈਸਾਈ ਹੋਣਾ ਇਕੋ ਹੀ ਗੱਲ ਹੈ । ਈਸਾ ਦੀਆਂ

ਸਿਖਿਆਵਾਂ ਦੀ ਖ਼ੂਬਸੂਰਤੀ ਦਾ ਉਪਾਸ਼ਕ ਬਣਨ ਲਈ ਜਾਂ ਉਹਨਾਂ ਦੇ ਆਦਰਸ਼ ਦਾ ਅਨੁਸਰਣ ਕਰਨ ਲਈ ਮੈਨੂੰ ਤੁਹਾਡੇ ਧਰਮ-ਸੂਤਰ ਵਿਚ ਸ਼ਾਮਲ ਹੋਣ ਦੀ ਲੋੜ ਨਹੀਂ ਸੀ।'

ਉਹ ਬੋਲਦੇ ਗਏ, 'ਜੇ ਇਕ ਵਿਅਕਤੀ ਆਪਣੇ ਧਰਮ ਦੀ ਤਹਿ ਤਕ ਪਹੁੰਚ ਜਾਂਦਾ ਹੈ ਤਾਂ ਸਮਝ ਲਵੋ ਕਿ ਉਹ ਸਭ ਧਰਮਾਂ ਦੀ ਤਹਿ ਤਕ ਪਹੁੰਚ ਗਿਆ ਏ। ਈਸ਼ਵਰ ਤਾਂ ਇਕ ਹੀ ਹੈ, ਉਸ ਤਕ ਪਹੁੰਚਣ ਲਈ ਰਾਹ ਹੀ ਵੱਖ-ਵੱਖ ਹਨ।'

ਆਪਣੇ ਪੁਰਾਣੇ ਈਸਾਈ ਸੰਬੰਧਾਂ ਦਾ ਜ਼ਿਕਰ ਕਰਦੇ ਹੋਏ, ਗਾਂਧੀ ਜੀ ਨੇ ਕਈ ਸਾਲ ਬਾਅਦ ਆਪਣੀ ਸਵੈ-ਜੀਵਨੀ ਵਿਚ ਦਰਜ ਕੀਤਾ : ਭਾਵੇਂ ਮੈਂ ਉਹ ਰਾਹ ਅਖ਼ਤਿਆਰ ਕੀਤਾ ਜੋ ਮੇਰੇ ਈਸਾਈ ਮਿੱਤਰ ਨਹੀਂ ਸਨ ਚਾਹੁੰਦੇ, ਫਿਰ ਵੀ ਮੇਰੇ ਅੰਦਰ ਧਾਰਮਿਕ ਉਜਾਗਰਤਾ ਪੈਦਾ ਕਰਨ ਲਈ ਮੈਂ ਹਮੇਸ਼ਾਂ ਉਹਨਾ ਦਾ ਰਿਣੀ ਰਿਹਾ ਹਾਂ। ਉਹਨਾਂ ਨਾਲ ਮੇਰੇ ਸੰਬੰਧ ਹਮੇਸ਼ਾਂ ਇਕ ਮਿੱਠੀ ਯਾਦ ਬਣ ਕੇ ਰਹਿਣਗੇ।'

ਫਿਰ ਵੀ, ਉਹਨਾਂ ਦੇ ਕੁਝ ਈਸਾਈ ਪ੍ਰਸ਼ੰਸਕਾ ਨੇ, ਉਹਨਾਂ ਨੂੰ ਰਸਮੀ ਤੌਰ 'ਤੇ ਆਪਣੀ ਬਰਾਦਰੀ ਵਿਚ ਸ਼ਾਮਿਲ ਕਰਨ ਲਈ ਕਦੇ ਵੀ ਆਸ ਨਾ ਛਡੀ। ਕਈ ਵਾਰ ਜਦੋਂ ਉਹਨਾਂ ਦੇ ਦੋਸਤ ਲੋੜ ਤੋਂ ਵੱਧ ਹੱਠ ਕਰਦੇ ਜਾਂ ਪ੍ਰੇਸ਼ਾਨ ਕਰਦੇ ਤਾਂ ਉਹ ਉਹਨਾਂ ਦੇ ਇਸ ਤੁਅੱਸਬੀ ਉਤਸ਼ਾਹ 'ਤੇ ਝਾੜ ਵੀ ਪਾ ਦਿੰਦੇ—ਜਿਵੇਂ ਉਹਨਾਂ ਇਕ ਭਾਰਤੀ ਈਸਾਈ ਔਰਤ ਨੂੰ, ਜਿਸਨੇ 1932 ਵਿਚ (ਜਦੋਂ ਉਹ ਯੇਰਾਵਦਾ ਜੇਲ੍ਹ ਵਿਚ ਸਨ) ਉਹਨਾਂ ਨੂੰ ਲਿਖ ਕੇ ਇਹ ਮੰਨਵਾਉਣ ਦੀ ਕੋਸ਼ਿਸ਼ ਕੀਤੀ ਸੀ ਕਿ ਕੇਵਲ ਈਸਾ ਮਸੀਹ ਹੀ ਇਸ ਦੁਨੀਆਂ ਦੇ ਮੁਕਤੀਦਾਤਾ ਹਨ, ਨੂੰ ਆਪਣੇ ਜਵਾਬ ਵਿਚ ਲਿਖਿਆ ਸੀ। 'ਮੈਂ ਤੁਹਾਡੇ ਉਤਸ਼ਾਹ ਦੀ ਕਦਰ ਕਰਦਾ ਹਾਂ,' ਮਹਾਤਮਾ ਜੀ ਉੱਤਰ ਦਿੱਤਾ, 'ਪਰ ਮੈਂ ਤੁਹਾਨੂੰ ਤੁਹਾਡੀ ਸਿਆਣਪ ਲਈ ਵਧਾਈ ਨਹੀਂ ਦੇ ਸਕਦਾ। ਮੇਰੀ 45 ਸਾਲਾਂ ਦੀ ਪ੍ਰਾਰਥਨਾ ਅਤੇ ਚਿੰਤਨ ਨੇ ਮੈਨੂੰ ਤੁਹਾਡੇ ਵਰਗੇ ਦਿੱਤੇ ਭਰੋਸਿਆਂ ਤੋਂ ਨਾ ਕੇਵਲ ਮੁਕਤ ਕੀਤਾ ਹੈ ਸਗੋਂ ਮੈਨੂੰ ਹੋਰ ਵੀ ਵਧ ਨਿਮਾਣਾ ਬਣਾ ਦਿੱਤਾ ਹੈ। ਮੇਰੀ ਪ੍ਰਾਰਥਨਾ ਦਾ ਜਵਾਬ ਬੜਾ ਸਪੱਸ਼ਟ ਅਤੇ ਪ੍ਰਭਾਵਸ਼ਾਲੀ ਹੈ ਕਿ ਪਰਮਾਤਮਾ ਕਿਸੇ ਸੰਦੂਕ ਵਿਚ ਬੰਦ ਨਹੀਂ ਹੈ ਕਿ ਜਿਸਨੂੰ ਕੇਵਲ ਇਕ ਮੋਰੀ ਵਿਚੀਂ ਲੰਘ ਕੇ ਹੀ ਮਿਲਿਆ ਜਾ ਸਕਦਾ ਹੋਵੇ ਸਗੋਂ ਉਸ ਨੂੰ ਮਿਲਣ ਲਈ ਉਹਨਾਂ ਲੋਕਾਂ ਵਾਸਤੇ ਅਰਬਾਂ ਮੋਰੀਆਂ ਹਨ ਜੋ ਮਨ ਦੇ ਸ਼ੁਧ ਤੇ ਨਿਮਾਣੇ ਹਨ। ਮੈਂ ਤੁਹਾਨੂੰ ਆਪਣੇ ਮੀਨਾਰ ਦੀ ਚੋਟੀ ਤੋਂ ਹੇਠਾਂ ਆਉਣ ਦਾ ਸੱਦਾ ਦਿੰਦਾ ਹਾਂ ਜਿਥੇ ਤੁਸੀਂ ਆਪਣੇ ਤੋਂ ਸਿਵਾ ਹੋਰ ਕਿਸੇ ਲਈ ਥਾਂ ਨਹੀਂ ਛੱਡੀ ਹੈ।'

ਕਈ ਵਾਰ ਉਹ ਅਜਿਹੇ ਹੱਠ ਨੂੰ ਹਾਸੇ-ਮਜ਼ਾਕ ਵਿਚ ਲੈ ਕੇ ਹੀ ਨਾਕਾਰ ਦਿੰਦੇ ਸਨ। ਧਰਮ-ਪ੍ਰਚਾਰਕ, ਮਾਨਵ ਵਿਗਿਆਨੀ ਵੇਰੀਅਰ ਏਲਵਿਨ ਨੇ ਆਪਣੀ ਪੁਸਤਕ "Leaves from the Jungle" ਵਿਚ ਦਰਜ ਕੀਤਾ ਹੈ ਕਿ ਜਦੋਂ ਗਾਂਧੀ ਜੀ ਯੇਰਾਵਦਾ ਜੇਲ੍ਹ ਤੋਂ ਛੁੱਟ ਕੇ ਸਿਹਤ ਪੱਖੋਂ ਰਾਜੀ ਹੋ ਰਹੇ ਸਨ ਤਾਂ ਏਲਵਿਨ ਦੇ ਪੂਨਾ ਸ਼ਹਿਰ ਦੇ ਮੇਜ਼ਬਾਨ ਦੀ ਮਾਂ, 'ਜੋ ਕਾਫ਼ੀ ਬਿਰਧ ਹੈ, ਇਕ ਦਿਨ ਪਹਿਲਾਂ ਹੀ ਬਾਪੂ ਜੀ ਨੂੰ ਮਿਲਣ ਆਈ ਸੀ' ਨੇ ਉਹਨਾਂ ਨੂੰ ਈਸਾਈ ਬਨਾਉਣ ਦੀ ਕੋਸ਼ਿਸ਼

ਕੀਤੀ । ਬਾਪੂ ਜੀ ਨੇ ਪੂਰੀ ਮੁਸਕ੍ਰਾਹਟ ਨਾਲ ਉਸਦੇ ਚਿਹਰੇ ਨੂੰ ਆਪਣੇ ਦੋਵਾਂ ਹੱਥਾਂ ਵਿਚ ਲੈ ਗਿਆ ਅਤੇ ਕਿਹਾ, "ਨੱਬੇ ਸਾਲ ਦੀ ਪਿਆਰੀ-ਪਿਆਰੀ ਮਨਮੋਹਕ, ਅਦਭੁੱਤ ਧਰਮ ਪ੍ਰਚਾਰਿਕ ਜੀ, ਜੇ ਈਸ਼ਵਰ ਚਾਹੁੰਦਾ ਹੈ ਕਿ ਮੈਂ ਤੁਹਾਡੇ ਰਾਹ 'ਤੇ ਚਲਾਂ ਤਾਂ ਉਹ ਮੈਨੂੰ ਆਪੇ ਹੀ ਉਸ ਰਾਹ ਤੇ ਲੈ ਜਾਵੇਗਾ ।'''

ਇੰਗਲੈਂਡ ਵਿਚ ਆਪਣੇ ਵਿਦਿਆਰਥੀ ਦਿਨਾਂ ਤੋਂ ਲੈ ਕੇ, ਜਦੋਂ ਸਭ ਤੋਂ ਪਹਿਲੀ ਵਾਰ ਉਹਨਾਂ ਨੇ ਸੁਚੇਤ ਰੂਪ ਵਿਚ ਆਪਣੇ ਅਤੇ ਹੋਰਨਾਂ ਦੇ ਧਰਮਾਂ ਜਿਵੇਂ ਈਸਾਈ, ਬੋਧੀ ਤੇ ਇਸਲਾਮ ਦਾ ਅਧਿਐਨ ਸ਼ੁਰੂ ਕੀਤਾ, ਗਾਂਧੀ ਜੀ ਨੇ ਉਹਨਾਂ ਸਾਰਿਆਂ ਵਿਚਲੀਆਂ ਚੰਗਿਆਈਆਂ ਪ੍ਰਤੀ ਹਮੇਸ਼ਾਂ ਇਕੋ ਜਿਹਾ ਸਤਿਕਾਰ ਬਣਾਈ ਰਖਿਆ ਹਾਲਾਂਕਿ ਸਮੇਂ ਦੇ ਗੁਜ਼ਰਨ ਨਾਲ ਉਹਨਾਂ ਪ੍ਰਤੀ ਸਮਝ ਹੋਰ ਡੂੰਘੀ ਹੋ ਗਈ ਸੀ । ਮਹੱਤਵਪੂਰਣ ਗੱਲ ਤਾਂ ਅੰਤਰੀਵੀ ਆਤਮਾ ਦੀ ਸੀ ਜੋ ਸਾਰਿਆਂ ਵਿਚ ਹੀ ਮੌਜੂਦ ਸੀ; ਬਾਹਰੀ ਰੂਪ ਕੋਈ ਮਹੱਤਤਾ ਨਹੀਂ ਸੀ ਰਖਦਾ ਅਤੇ ਇਹ ਅਗੇ ਵਧਣ ਵਿਚ ਰੁਕਾਵਟ ਹੀ ਪਾ ਸਕਦਾ ਹੈ ਜੋ ਤਦ ਵਿਸ਼ਵਾਸ ਦਾ ਸਹੀ ਇਮਤਿਹਾਨ ਬਣ ਜਾਵੇਗਾ ।

ਇਹ ਵਿਚਾਰ ਉਹਨਾਂ ਵਲੋਂ ਬਹੁਤ ਹੀ ਉਚਿਤ ਢੰਗ ਨਾਲ ਉਹਨਾਂ ਦੀ ਆਪਣੀ ਖ਼ਾਸੀਅਤ ਵਿਚ ਵੇਰੀਅਰ ਏਲਵਿਨ ਨੂੰ ਲਿਖੇ ਇਕ ਖ਼ਤ (ਜੋ ਯੇਰਾਵਦਾ ਜੇਲ੍ਹ ਵਿਚੋਂ ਹੀ ਲਿਖਿਆ ਗਿਆ) ਵਿਚ ਦਰਸਾਏ ਗਏ ਸਨ । ਏਲਵਿਨ ਨੇ ਉਹਨਾਂ ਪਾਸ ਇਹ ਸ਼ਿਕਾਇਤ ਕੀਤੀ ਸੀ ਕਿ ਇਕ ਬਿਸ਼ਪ ਨੇ ਉਸਨੂੰ ਈਸਾ ਦਾ ਗਦਾਰ ਕਿਹਾ ਹੈ ਅਤੇ ਉਸਨੂੰ ਗਿਰਜਾਂ-ਘਰਾਂ ਵਿਚ ਉਪਦੇਸ਼ ਦੇਣ ਤੋਂ ਮਨ੍ਹਾਂ ਕਰ ਦਿੱਤਾ ਹੈ । ਗਾਂਧੀ ਜੀ ਨੇ ਲਿਖਿਆ : 'ਮੈਂ ਚਾਹਾਂਗਾ ਤੁਸੀਂ ਬਿਸ਼ਪ ਦੀਆਂ ਗੱਲਾਂ ਨੂੰ ਮਨ ਤੇ ਨਾ ਲਗਾਓ । ਤੁਹਾਡਾ ਗਿਰਜਾ ਤੁਹਾਡੇ ਦਿਲ ਦੇ ਅੰਦਰ ਹੈ । ਤੁਂਹਾਡਾ ਉਪਦੇਸ਼-ਮੰਚ ਇਹ ਸਾਰੀ ਧਰਤੀ ਹੈ । ਨੀਲਾ ਆਕਾਸ਼ ਤੁਹਾਡੇ ਗਿਰਜੇ ਦੀ ਛੱਤ ਹੈ । ਤੇ ਇਹ ਕੈਥੋਲਿਕਵਾਦ ਕੀ ਹੈ ? ਇਹ ਦਿਲ ਦਾ ਹੀ ਦੂਜਾ ਰੂਪ ਹੈ । ਇਸ ਸਿੱਧਾਂਤ ਦੇ ਆਪਣੇ ਲਾਭ ਹਨ । ਪਰ ਇਹ ਮਨੁੱਖ ਨੇ ਹੀ ਬਣਾਇਆ ਹੈ । ਜੇਕਰ ਮੈਨੂੰ ਅੰਜ਼ੀਲ ਵਿਚ ਦਰਜ ਈਸਾ ਮਸੀਹ ਦੇ ਸੰਦੇਸ਼ ਦਾ ਵਿਆਖਿਆਨ ਕਰਨ ਦੀ ਇਜ਼ਾਜਤ ਹੋਵੇ ਤਾਂ ਮੈਂ ਬਿਨਾ ਸ਼ੱਕ ਇਹ ਕਹਿ ਸਕਦਾ ਹਾਂ ਕਿ ਇਸ ਸ਼ੰਦੇਸ਼ ਦੀ ਜ਼ਿਆਦਾ ਤੌਰ ਤੇ ਉਲੰਘਣਾ ਤਾਂ ਗਿਰਜਾ-ਘਰਾਂ ਵਿਚ ਹੀ ਹੋ ਰਹੀ ਹੈ ਭਾਵੇਂ ਉਹ ਰੋਮਨ ਹਨ ਜਾਂ ਅੰਗਰੇਜ਼ੀ, ਵੱਡੇ ਹੋਣ ਜਾਂ ਛੋਟੇ । ਇਹਨਾਂ ਥਾਵਾਂ ਤੇ ਲਵਾਰਸ ਲਈ ਕੋਈ ਥਾਂ ਨਹੀਂ ਏ । ਇਸ ਦਾ ਇਹ ਮਤਲਬ ਨਹੀਂ ਕਿ ਇਹਨਾਂ ਦੇ ਰਖਵਾਲੇ ਇਹ ਜਾਣਦੇ ਹਨ ਕਿ ਮੁਸੀਬਤਾਂ ਮਾਰੇ ਮਨੁੱਖ ਨੂੰ ਰੱਬ ਦੇ ਘਰ ਦੇ ਨਾਂ ਨਾਲ ਜਾਣੀਆਂ ਜਾਂਦੀਆਂ ਇਮਾਰਤਾਂ 'ਚੋਂ ਜਲਾਵਤਨ ਕਰ ਦਿੱਤਾ ਗਿਆ ਹੈ । ਮੇਰੇ ਵਿਚਾਰ ਵਿਚ ਇਹ ਬੇ-ਦਖਲੀ ਇਸ ਗੱਲ ਦਾ ਪੱਕਾ ਪ੍ਰਮਾਣ ਹੈ ਕਿ ਸੱਚਾਈ ਤੁਹਾਡੇ ਅੰਦਰ ਵੀ ਹੈ ਤੇ ਤੁਹਾਡੇ ਨਾਲ ਵੀ । ਪਰ ਜਦੋਂ ਤੁਸੀਂ ਆਪਣੇ ਸਿਰਜਣਹਾਰ ਨਾਲ ਇਕੱਲੇ ਹੋ ਕੇ ਵੀ ਉਸ ਨੂੰ ਇਹ ਕਹਿੰਦੇ ਹੋਏ ਨਹੀਂ ਸੁਣਦੇ : "ਤੂੰ ਠੀਕ ਰਾਹ 'ਤੇ ਚਲ ਰਿਹਾ ਏ ।" ਤਾਂ ਮੇਰਾ ਇਹ ਕਥਨ ਕੋਈ ਮਹੱਤਤਾ ਨਹੀਂ ਰਖਦਾ । ਇਹ ਪ੍ਰੀਖਿਆ ਯਕੀਨੀ ਏ...ਹੋਰ ਕੋਈ ਨਹੀਂ ।

ਜਿਥੋਂ ਤਕ ਉਹਨਾਂ ਦੇ ਆਪਣੇ ਧਰਮ ਦਾ ਸੰਬੰਧ ਹੈ ਗਾਂਧੀ ਜੀ ਉਸ ਵਿਚਲੇ ਬਹੁਤ ਸਾਰੇ ਅੰਧ-ਵਿਸ਼ਵਾਸਾਂ ਨੂੰ ਨਕਾਰਣ ਵਿਚ ਹੋਰ ਵੀ ਵਧੇਰੇ ਸਖ਼ਤ ਸਨ । 'ਹਿੰਦੂ ਧਰਮ ਗ੍ਰੰਥਾਂ ਵਿਚ ਮੇਰਾ ਵਿਸ਼ਵਾਸ, 'ਉਹਨਾਂ ਨੇ 1921 ਵਿਚ ਲਿਖਿਆ, 'ਮੈਨੂੰ ਇਹ ਮੰਨਣ ਤੇ ਮਜ਼ਬੂਰ ਨਹੀਂ ਕਰਦਾ ਕਿ ਉਹਨਾਂ ਵਿਚ ਦਰਜ ਹਰ ਸ਼ਬਦ, ਹਰ ਸ਼ਲੋਕ ਦੈਵੀ ਰੂਪ ਹੈ । ਮੈਂ ਉਸ ਕਿਸੇ ਵੀ ਪ੍ਰੀਭਾਸ਼ਾ, ਭਾਵੇਂ ਉਹ ਕਿੰਨੀ ਹੀ ਵਿਦਵਤਾ-ਭਰਪੂਰ ਕਿਉਂ ਨਾ ਹੋਵੇ, ਨੂੰ ਮੰਨਣ ਲਈ ਤਿਆਰ ਨਹੀਂ ਤਾਂ ਜੇਕਰ ਉਹ ਨੈਤਿਕ ਸੂਝ ਜਾਂ ਦਲੀਲ ਦੀ ਕਸਵੱਟੀ ਤੇ ਪੂਰੀ ਨਹੀਂ ਉਤਰਦੀ ।' ਇਸ ਸੰਬੰਧ ਵਿਚ ਅਸੀਂ ਯਾਦ ਕਰ ਸਕਦੇ ਹਾਂ ਕਿ ਗਾਂਧੀ ਜੀ ਦੇ ਪੂਰਵਵਰਤੀ ਰਾਮਮੋਹਨ ਰਾਇ, ਜਿਨ੍ਹਾਂ ਨੇ ਵੀ ਆਪਣੇ ਹੀ ਢੰਗ ਅਨੁਸਾਰ ਅਤਿ ਦਰਜੇ ਦੀ ਸ਼ਹਿਣਸ਼ੀਲਤਾ ਨੂੰ ਅਤਿਦਰਜੇ ਦੀ ਅਵੱਗਿਆਵਾਦ ਨਾਲ ਮੇਲਿਆ, ਪ੍ਰਾਚੀਨ ਹਿੰਦੂ ਰਿਸ਼ੀ ਵਸ਼ਿਸ਼ਟ ਦੁਆਰਾ ਕਹੇ ਗਏ ਇਹਨਾਂ ਸ਼ਬਦਾਂ ਦਾ ਬੜੀ ਪ੍ਰੋੜ੍ਹਤਾ ਨਾਲ ਹਵਾਲਾ ਦਿਆ ਕਰਦੇ ਸਨ : 'ਜੇਕਰ ਇਕ ਬੱਚਾ ਕੋਈ ਜ਼ਾਇਜ਼ ਗੱਲ ਕਰਦਾ ਹੈ ਤਾਂ ਉਹ ਸਵੀਕਾਰ ਕਰ ਲੈਣੀ ਚਾਹੀਦੀ ਹੈ, ਪਰ ਜੇ ਖ਼ੁਦ ਬ੍ਰਹਮਾ ਕੋਈ ਅਯੋਗ ਗੱਲ ਕਰਦਾ ਹੈ ਤਾਂ ਉਸ ਨੂੰ ਘਾਹ ਦਾ ਤੀਲਾ ਸਮਝ ਕੇ ਪਰ੍ਹਾਂ ਸੁੱਟ ਦੇਣਾ ਚਾਹੀਦਾ ਹੈ ।'

# 6. ਦੇਸ਼ ਭਗਤ ਅਤੇ ਵਕੀਲ

ਗਾਂਧੀ ਜੀ ਜੇਕਰ ਦੂਜਿਆਂ ਦੇ ਸੁਧਾਰ ਜਾਂ ਧਾਰਮਿਕ ਉਪਦੇਸ਼ਾਂ ਵਿਚ ਹੀ ਲਗੇ ਰਹਿੰਦੇ ਤੇ ਜਿਸ ਕੰਮ ਲਈ ਪਰੇਟੋਰੀਆ ਗਏ ਸੀ ਉਸ ਨੂੰ ਵਿਚੇ ਹੀ ਛਡ ਦਿੰਦੇ ਤਾਂ ਕਦੇ ਵੀ ਗਾਂਧੀ ਨਾ ਬਣ ਪਾਉਂਦੇ। ਉਹਨਾਂ ਦਾ ਪ੍ਰਮੁੱਖ ਕਰਤੱਵ ਆਪਣੇ ਮੁਵੱਕਲ ਪ੍ਰਤੀ ਸੀ ਜਿਸ ਨੇ ਉਹਨਾਂ ਨੂੰ ਰਾਜਕੋਟ ਦੀ ਅਪਮਾਨਜਨਕ ਸਥਿਤੀ ਤੋਂ ਛੁਟਕਾਰਾ ਦੁਆਇਆ ਸੀ ਤੇ ਏਨੀ ਦੂਰ ਇਥੇ ਲੈ ਆਂਦਾ ਸੀ।

ਲੰਡਨ ਵਿਚ ਇਕ ਕਾਨੂੰਨ ਦੇ ਵਿਦਿਆਰਥੀ ਵਜੋਂ ਜਾਂ ਫਿਰ ਬੰਬਈ ਵਿਚ ਥੋੜ੍ਹੇ ਸਮੇਂ ਕੀਤੀ ਵਕਾਲਤ ਦੌਰਾਨ ਗਾਂਧੀ ਜੀ ਕਾਨੂੰਨ ਦੀਆਂ ਪੇਚੀਦਗੀਆਂ ਤੋਂ ਚੰਗੀ ਤਰ੍ਹਾਂ ਵਾਕਿਫ ਨਹੀਂ ਸਨ ਹੋਏ। ਹੋਰ ਤਾਂ ਹੋਰ ਉਹ ਵਿਓਪਾਰ ਦੇ ਹਿਸਾਬ-ਕਿਤਾਬ ਅਤੇ ਲੇਖੇ ਜੋਖੇ ਦੇ ਭੇਦਾਂ ਤੋਂ ਉਕੇ ਹੀ ਕੋਰੇ ਸਨ ਅਤੇ ਇਸੇ ਵਿਸ਼ੇ ਬਾਰੇ ਹੀ ਉਹਨਾਂ ਆਪਣੇ ਮੁਵੱਕਲ ਦਾ ਕੇਸ ਅਦਾਲਤ ਵਿਚ ਲੜਨਾ ਸੀ। ਇਸ ਕਰਕੇ ਇਹਨਾਂ ਦੋਵਾਂ ਦੀ ਜਾਣਕਾਰੀ ਹਾਸਲ ਕਰਨ ਲਈ ਉਹਨਾਂ ਆਪਣੇ ਆਪ ਨੂੰ ਪੂਰੀ ਤਰ੍ਹਾਂ ਤਿਆਰ ਕਰ ਲਿਆ। ਇਕ ਕੰਮ-ਚੋਰ ਨਾ ਹੋਣ ਕਰਕੇ ਦੂਜੇ ਕਿਸੇ ਵੀ ਉਕਾਊ ਕੰਮ ਤੋਂ ਨਾ ਘਬਰਾਉਣ ਕਰਕੇ ਉਹਨਾਂ ਨੂੰ ਲੋੜੀਂਦੀ ਜਾਣਕਾਰੀ ਹਾਸਲ ਕਰਨ 'ਚ ਬਹੁਤੀ ਦੇਰ ਨਾ ਲਗੀ। ਇਸ ਪ੍ਰਕ੍ਰਿਆ ਦੌਰਾਨ ਉਹਨਾਂ ਨੂੰ ਦੋ ਲੱਭਤਾਂ ਹਾਸਲ ਹੋਈਆਂ। ਪਹਿਲੀ ਕਿ ਹਕੀਕਤਾਂ ਹੀ ਤਿੰਨ-ਚੌਥਾਈ ਕਾਨੂੰਨ ਹਨ ਤੇ ਦੂਜੀ ਕਿ ਮੁਕੱਦਮੇਬਾਜ਼ੀ ਦੋਵਾਂ ਧਿਰਾਂ ਲਈ ਵਿਨਾਸ਼ਕਾਰੀ ਹੈ ਅਤੇ ਇੰਜ ਇਕ ਵਕੀਲ ਦਾ ਇਹ ਫ਼ਰਜ਼ ਬਣਦਾ ਹੈ ਕਿ ਉਹ ਦੋਵਾਂ ਧਿਰਾਂ ਦਰਮਿਆਨ ਅਦਾਲਤ ਤੋਂ ਬਾਹਰ-ਬਾਹਰ ਹੀ ਕੋਈ ਸਮਝੌਤਾ ਕਰਵਾ ਦੇਵੇ। ਇਸ ਵਿਸ਼ੇਸ਼ ਕੇਸ ਵਿਚ, ਜੋ ਉਹਨਾਂ ਦੀ ਕਾਨੂੰਨੀ ਜ਼ਿੰਦਗੀ ਦਾ ਸਭ ਤੋਂ ਪਹਿਲਾ ਮਹੱਤਵਪੂਰਣ ਕੇਸ ਸੀ, ਨੌਜਵਾਨ ਵਕੀਲ ਦੋਵਾਂ ਧਿਰਾਂ ਦਰਮਿਆਨ ਸਮਝੌਤਾ ਕਰਾਉਣ ਵਿਚ ਸਫ਼ਲ ਹੋ ਗਿਆ। 'ਮੇਰੀ ਖੁਸ਼ੀ ਦੀ ਕੋਈ ਹੱਦ ਨਹੀਂ ਸੀ। ਮੈਂ ਕਾਨੂੰਨ ਦਾ ਸਹੀ ਪ੍ਰਯੋਗ ਸਿਖ ਗਿਆ ਸੀ। ਮੈਂ ਮਨੁੱਖੀ ਸੁਭਾ ਦੇ ਚੰਗੇ ਪਾਸੇ ਨੂੰ ਪਹਿਚਾਨਣ ਅਤੇ ਲੋਕਾਂ ਦੇ ਦਿਲਾਂ ਅੰਦਰ ਪ੍ਰਵੇਸ਼ ਕਰਨਾ ਸਿਖ ਲਿਆ ਸੀ।'

ਪਰੇਟੋਰੀਆ ਵਿਚ ਆਪਣਾ ਕੰਮ ਪੂਰਾ ਕਰਨ ਪਿਛੋਂ, ਗਾਂਧੀ ਜੀ ਵਾਪਸ ਡਰਬਨ

ਚਲੇ ਗਏ ਅਤੇ ਘਰ ਪਰਤਣ ਦੀ ਤਿਆਰੀ ਕਰਨ ਲਗੇ। ਉਹਨਾਂ ਦੇ ਮੁਵੱਕਲ ਵਲੋਂ ਉਹਨਾਂ ਦੇ ਮਾਣ ਵਿਚ ਆਯੋਜਿਤ ਕੀਤੀ ਗਈ ਵਦਾਇਗੀ ਪਾਰਟੀ ਸਮੇਂ ਅਚਾਨਕ ਉਹਨਾਂ ਦਾ ਧਿਆਨ ਉਥੋਂ ਦੀ ਇਕ ਸਥਾਨਕ ਪੱਤ੍ਰਿਕਾ ਵਿਚ ਛਪੀ ਇਕ ਖ਼ਬਰ 'ਤੇ ਗਿਆ ਜੋ ਨਾਤਾਲ ਵਿਧਾਨ ਸਭਾ ਵਿਚ ਪੇਸ਼ ਹੋਏ ਉਸ ਬਿੱਲ ਬਾਰੇ ਸੀ ਜਿਸ ਰਾਹੀਂ ਭਾਰਤੀਆਂ ਨੂੰ ਵੋਟ-ਪਾਉਣ ਦੇ ਅਧਿਕਾਰ ਤੋਂ ਵਾਂਝਿਆਂ ਕੀਤਾ ਜਾ ਰਿਹਾ ਸੀ।

ਮੌਜੂਦਾ ਕਾਨੂੰਨ ਅਨੁਸਾਰ ਕੇਵਲ 250 ਹਿੰਦੁਸਤਾਨੀਆਂ ਨੂੰ ਹੀ ਵੋਟ ਪਾਉਣ ਦਾ ਅਧਿਕਾਰ ਹਾਸਲ ਸੀ ਜਦੋਂ ਕਿ ਇਸ ਦੇ ਉਲਟ ਲਗਭਗ 10,000 ਯੂਰਪ ਵਾਸੀਆਂ ਨੂੰ ਇਹ ਹੱਕ ਹਾਸਲ ਸੀ। ਪ੍ਰਸਤਾਵਿਤ ਬਿੱਲ ਰਾਹੀਂ ਇਥੋਂ ਦੇ ਮੁੱਠੀ ਭਰ ਹਿੰਦੁਸ-ਤਾਨੀਆਂ ਨੂੰ ਉਹਨਾਂ ਦੇ ਵੋਟ ਪਾਉਣ ਦੇ ਅਧਿਕਾਰ ਤੋਂ ਵਾਂਝਿਆ ਕੀਤਾ ਜਾ ਰਿਹਾ ਸੀ ਜਿਸ ਲਈ ਉਹਨਾਂ ਦਾ ਭਾਵੇਂ ਉਹ ਹੋਰ ਕਾਰਣਾਂ ਜਿਵੇਂ ਉਥੇ ਉਹਨਾਂ ਦੀ ਜਾਇਦਾਦ ਦਾ ਹੋਣਾ ਜਾਂ ਕਰਾਂ ਦੀ ਅਦਾਇਗੀ ਕਰਨਾ, ਕਰਕੇ ਹੱਕ ਬਣਦਾ ਸੀ। ਉਹਨਾਂ ਨੂੰ ਸਿਰਫ ਇਸ ਕਰਕੇ ਅਯੋਗ ਕਰਾਰ ਕੀਤਾ ਜਾ ਰਿਹਾ ਸੀ ਕਿਉਂਕਿ ਉਹ ਹਿੰਦੁਸਤਾਨੀ ਸਨ।

ਗਾਂਧੀ ਜੀ ਨੇ ਫੌਰਨ ਇਸ ਬਿੱਲ ਦੀ ਮਾਰੂ ਉਲਝਣ ਨੂੰ ਸਮਝ ਲਿਆ ਜਿਸ ਵਲ ਉਥੇ ਹਾਜ਼ਰ ਵਿਅਕਤੀਆਂ ਦਾ ਨਾ ਤਾਂ ਧਿਆਨ ਹੀ ਗਿਆ ਸੀ ਅਤੇ ਨਾ ਹੀ ਉਸ ਬਾਰ ਕੁਝ ਸਮਝ ਸਕੇ ਸਨ। ਇਹ ਬਿੱਲ, ਉਹਨਾਂ ਨੇ ਉਹਨਾਂ ਨੂੰ ਦਸਿਆ, 'ਸਾਡੇ ਕਫਣ ਵਿਚ ਪਹਿਲਾ ਕਿੱਲ ਏ।' ਉਹਨਾਂ ਜ਼ੋਰ ਦੇ ਕੇ ਸਮਝਾਇਆ ਕਿ ਉਹਨਾਂ ਨੂੰ ਸਾਂਝੇ ਯਤਨ ਰਾਹੀਂ ਇਸ ਬਿੱਲ ਨੂੰ ਪਾਸ ਹੋਣ ਤੋਂ ਰੋਕਣਾ ਚਾਹੀਦਾ ਹੈ। ਪਰ ਉਹਨਾਂ ਨੇ ਉਹਨਾਂ ਦੀ ਅਗਵਾਈ ਦੀ ਅਣਹੋਂਦ ਵਿਚ ਅਜਿਹਾ ਕਰਨ ਤੋਂ ਆਪਣੀ ਲਾਚਾਰੀ ਜ਼ਾਹਿਰ ਕੀਤੀ ਅਤੇ ਰਲ ਕੇ ਬੇਨਤੀ ਕੀਤੀ ਉਹ ਆਪਣੀ ਰਵਾਨਗੀ ਘਟੋ ਘੱਟ ਇਕ ਮਹੀਨਾ ਅਗੇ ਪਾ ਦੇਣ ਅਤੇ ਇਸ ਬਿੱਲ ਦੀ ਸਾਂਝੀ ਵਿਰੋਧਤਾ ਕਰਨ ਲਈ ਉਹਨਾਂ ਦੀ ਮਦਦ ਕਰਨ। ਉਹ ਇਸ ਮੰਤਵ ਲਈ ਉਹਨਾਂ ਨੂੰ ਫੀਸ ਦੇਣ ਲਈ ਵੀ ਤਿਆਰ ਸੀ।

ਉਹਨਾਂ ਦੇ ਹੱਠ ਨੂੰ ਰੋਕਣ ਤੋਂ ਅਸਮਰਥ ਹੁੰਦੇ ਹੋਏ ਅਤੇ ਇਹ ਮਹਿਸੂਸ ਕਰਦੇ ਹੋਏ ਕਿ ਉਹਨਾਂ ਦੀ ਅਗਵਾਈ ਬਗੈਰ ਉਹ ਗਵਾਚ ਜਾਣਗੇ, ਗਾਂਧੀ ਜੀ ਨੇ ਇਕ ਮਹੀਨਾ ਉਥੇ ਹੋਰ ਠਹਿਰਣਾ ਸਵੀਕਾਰ ਕਰ ਲਿਆ ਪਰ ਆਪਣੀਆਂ ਸੇਵਾਵਾਂ ਲਈ ਉਹਨਾਂ ਕੋਈ ਵੀ ਸੇਵਾਦਾਰ ਲੈਣ ਤੋਂ ਇਨਕਾਰ ਕਰ ਦਿੱਤਾ। 'ਜਨ-ਕਾਰਜਾਂ ਲਈ ਕੋਈ ਫੀਸ ਨਹੀਂ ਹੋ ਸਕਦੀ। ਜੇ ਇਥੇ ਮੈਨੂੰ ਰਹਿਣਾ ਪਵੇ ਤਾਂ ਮੈਂ ਇਕ ਸੇਵਾਕਾਰ ਦੇ ਤੌਰ ਤੇ ਰਹਿ ਸਕਦਾ ਹਾਂ।' ਇਕ ਇਕ ਕਰਕੇ ਉਹਨਾਂ ਨੇ ਸਾਰੀ ਰੂਪ-ਰੇਖਾ ਤਿਆਰ ਕੀਤੀ ਅਤੇ ਨੈਤਿਕ ਵਿਵਹਾਰ ਦੇ ਜੋ ਨਿਯਮ ਬਣਾਏ ਉਹ ਨਾ ਕੇਵਲ ਉਹਨਾਂ ਤਕ ਹੀ ਸੀਮਿਤ ਰਹੇ ਸਗੋਂ ਉਨ੍ਹਾਂ ਨੇ ਉਥੇ ਤੇ ਭਾਰਤ ਦੋਹਾਂ ਵਿਖੇ ਸਵਾਰਥਹੀਣ ਜਨ-ਕਾਰਜ਼ਕਰਤਾਵਾਂ ਦੀ ਪੂਰੀ ਪੀੜ੍ਹੀ ਨੂੰ ਵੀ ਪ੍ਰੇਰਿਤ ਕੀਤਾ ਤੇ ਇਸ ਪ੍ਰੇਰਨਾ ਤੇ ਕਾਇਮ ਰਖਿਆ।

ਇਹ ਉਹ ਵੀ ਨਹੀਂ ਸਨ ਜਾਣਦੇ ਕਿ ਇਹ ਇਕ ਮਹੀਨਾ ਉਹਨਾਂ ਨੂੰ ਸਾਡੇ

ਜੀਵਨ ਲਈ ਲੋਕ ਸੇਵਾ ਵਿਚ ਹਮੇਸ਼ਾਂ ਲਈ ਬੰਨ ਦੇਵੇਗਾ । 'ਇੰਜ ਪਰਮਾਤਮਾ ਨੇ ਮੇਰੇ ਜੀਵਨ ਦੀ ਨੀਂਹ ਦੱਖਣੀ ਅਫ਼ਰੀਕਾ ਵਿਚ ਰਖੀ ਅਤੇ ਰਾਸ਼ਟਰੀ ਆਤਮ-ਸਨਮਾਨ ਲਈ ਯੁੱਧ ਕਰਨ ਲਈ ਬੀ ਬੀਜ ਦਿੱਤੇ ।' ਬਾਅਦ ਵਿਚ ਉਹਨਾਂ ਨੇ ਬੀਤੇ ਨੂੰ ਮੁੜ ਯਾਦ ਕਰਦੇ ਹੋਏ ਕਿਹਾ ਸੀ ।

ਫਿਲਹਾਲ, ਪ੍ਰਸੰਨ ਚਿੱਤ ਉਹ ਉਹਨਾਂ ਲਈ ਤਿਆਰ ਹੋ ਰਹੇ ਜਾਲ ਵਿਚ ਫਸਣ ਤੋਂ ਨਾਵਾਕਫ਼ ਹੁੰਦੇ ਹੋਏ ਉਹ ਯੁੱਧ ਦੇ ਮੈਦਾਨ ਵਿਚ ਕੁੱਦ ਪਏ । ਮੁੱਢਲੇ ਧੂਮ-ਧਮਾਕੇ ਖਾਤਰ ਸਮਾਂ ਅਤੇ ਸ਼ਕਤੀ ਨਸ਼ਟ ਕਰਨ ਦੀ ਉਹਨਾਂ ਨੇ ਉਥੇ ਖੜ੍ਹੇ ਖੜ੍ਹੇ ਹੀ ਵਿਦਾਇਗੀ ਪਾਰਟੀ ਨੂੰ ਇਕ ਸੰਘਰਸ਼ ਸੰਪਤੀ ਵਿਚ ਤਬਦੀਲ ਦਿੱਤਾ । ਰਾਤੋ ਰਾਤ ਇਕ ਅਰਜੀ ਦਾ ਖਰੜਾ ਤਿਆਰ ਕੀਤਾ ਗਿਆ, ਉਸ ਦੀਆਂ ਕਾਪੀਆਂ ਬਣਾਈਆਂ ਗਈਆਂ ਅਤੇ 500 ਵਿਅਕਤੀਆਂ ਦੇ ਹਸਤਾਖ਼ਰ ਕਰਵਾਏ ਗਏ । ਪ੍ਰਧਾਨ ਮੰਤਰੀ ਅਤੇ ਐਸੰਬਲੀ ਸਪੀਕਰ ਨੂੰ ਤਾਰਾਂ ਭੇਜੀਆਂ ਗਈਆਂ ਕਿ ਉਹਨਾਂ ਦੀ ਅਰਜੀ ਨੂੰ ਧਿਆਨ ਵਿਚ ਰਖਦੇ ਹੋਏ ਬਿੱਲ ਤੇ ਵਿਚਾਰ ਵਟਾਂਦਰਾ ਮੁਲਤਵੀ ਕਰ ਦਿੱਤਾ ਜਾਵੇ । ਅਗਲੀ ਹੀ ਸਵੇਰ ਅਖਬਾਰਾਂ ਵਿਚ ਇਸ ਅਰਜੀ ਨੂੰ ਕਾਫ਼ੀ ਪ੍ਰਸਿੱਧੀ ਪ੍ਰਾਪਤ ਹੋਈ । ਪਰ ਬਿੱਲ, ਫਿਰ ਵੀ, ਪਾਸ ਕਰ ਦਿੱਤਾ ਗਿਆ ।

ਹਾਰ ਨਾ ਮੰਨਦੇ ਹੋਏ, ਗਾਂਧੀ ਜੀ ਨੇ ਇਕ ਹੋਰ ਅਰਜੀ ਤਿਆਰ ਕੀਤੀ ਜੋ ਇਸ ਵਾਰ ਕਲੋਨੀਆਂ ਦੇ ਰਾਜ ਬਰਤਾਨਵੀ ਸਕੱਤਰ ਲਾਰਡ ਰਿਪਨ ਨੂੰ ਸੰਬੋਧਤ ਸੀ । ਪੰਦਰਾਂ ਦਿਨਾਂ ਦੇ ਵਿਚ-ਵਿਚ ਹੀ ਦਸ ਹਜ਼ਾਰ ਵਿਅਕਤੀਆਂ ਦੇ ਹਸਤਾਖਰ ਪ੍ਰਾਪਤ ਕਰ ਲਏ ਗਏ ਅਤੇ ਇਹ ਵਿਸ਼ਾਲ ਅਰਜੀ ਇੰਗਲੈਂਡ ਭੇਜ ਦਿੱਤੀ ਗਈ । ਇਸ ਅਰਜ਼ੀ ਦੀਆਂ 1000 ਕਾਪੀਆਂ ਛਪਵਾ ਕੇ ਇੰਗਲੈਂਡ ਅਤੇ ਭਾਰਤ ਵਿਚ ਵੱਧ ਤੋਂ ਵੱਧ ਵੰਡੀਆਂ ਗਈਆਂ । ਲੰਡਨ ਦੀ ਅਖ਼ਬਾਰ Times ਨੇ ਭਾਰਤੀਆਂ ਦੀ ਮੰਗ ਨੂੰ ਜਾਇਜ਼ ਕਰਾਰ ਦਿੱਤਾ ਅਤੇ ਪਹਿਲੀ ਵਾਰ ਹਿੰਦੁਸਤਾਨ 'ਚ ਵਸਦੇ ਲੋਕਾਂ ਨੂੰ ਦੱਖਣੀ ਅਫ਼ਰੀਕਾ ਵਿਚ ਰਹਿੰਦੇ ਆਪਣੇ ਦੇਸ਼ਵਾਸੀਆਂ ਦੀਆਂ ਤਕਲੀਫਾਂ ਅਤੇ ਨਮੋਸ਼ੀਆਂ ਦਾ ਪਤਾ ਲਗਾ ।

ਉਹਨਾਂ ਨੇ ਇਸ ਅਰਜੀ ਦੀ ਪੈਰਵੀ ਆਪਣੇ ਉਸ ਸਮੇਂ ਦੇ ਸਭ ਤੋਂ ਹਰਮਨ ਪਿਆਰੇ ਨੇਤਾ ਦਾਦਾ ਭਾਈ ਨਾਰੋਜੀ ਜੋ ਬਰਤਾਨਵੀ ਸੰਸਦ ਦੇ ਮੇਂਬਰ ਸਨ ਨੂੰ ਇਕ ਨਿਜੀ ਖ਼ੱਤ ਲਿਖ ਕੇ ਕੀਤੀ । 'ਮਿਸਟਰ ਐਸਕੋਮਬੇ, ਅਟਾਰਨੀ-ਜਨਰਲ' ਗਾਂਧੀ ਜੀ ਨੇ ਲਿਖਿਆ, 'ਜਿਵੇਂ ਮੈਨੂੰ ਸੂਚਨਾ ਮਿਲੀ ਏ, ਇਸ ਸੰਬੰਧੀ ਰਿਪੋਰਟ ਕੀਤੀ ਏ ਕਿ ਕਿ ਇਹ ਬਿੱਲ ਪਾਸ ਕਰਨ ਦਾ ਇਕੋ ਕਾਰਨ ਇਹ ਹੈ ਇਸ ਨਾਲ ਏਸ਼ੀਆਈ ਲੋਕਾਂ ਨੂੰ ਸਥਾਨਕ ਸਰਕਾਰ ਤੇ ਕਬਜ਼ਾ ਕਰਨ ਤੋਂ ਰੋਕਣਾ ਹੈ । ਸਪੱਸ਼ਟ ਹੈ ਕਿ ਅਸਲ ਕਾਰਨ ਇਹੀ ਹੈ । ਉਹ ਭਾਰਤੀਆਂ ਨੂੰ ਅਜਿਹੀ ਕਸੂਤੀ ਸਥਿਤੀ ਵਿਚ ਪਾਉਣਾ ਚਾਹੁੰਦੇ ਹਨ ਤੇ ਅਜਿਹੇ ਢੰਗ ਨਾਲ ਉਹਨਾਂ ਦਾ ਅਪਮਾਨ ਕਰਨਾ ਚਾਹੁੰਦੇ ਹਨ ਕਿ ਉਹ ਇਸ ਕਲੋਨੀ ਵਿਚ ਟਿਕਣ ਤੋਂ ਕਤਰਾਉਣ । ਪਰ ਇਸ ਦੇ ਨਾਲ ਹੀ ਉਹ ਇਹ ਵੀ ਨਹੀਂ ਚਾਹੁੰਦੇ ਕਿ ਉਥੇ ਕੋਈ ਵੀ ਭਾਰਤੀ ਨਾ ਰਹੇ । ਉਹ ਜ਼ਰੂਰੀ ਹੀ ਉਹਨਾਂ ਭਾਰਤੀਆਂ ਨੂੰ ਬਿਲਕੁਲ ਨਹੀਂ ਚਾਹੁੰਦੇ ਜੋ ਆਪਣੇ ਸਾਧਨਾਂ ਰਾਹੀਂ ਉਥੇ ਆਉਂਦੇ ਹਨ । ਪਰ

ਉਹਨਾਂ ਨੂੰ ਅਜਿਹੇ ਭਾਰਤੀਆਂ ਦੀ ਸਖਤ ਲੋੜ ਹੈ ਜੋ ਸਿਰਫ ਇਕ ਇਕਰਾਰਨਾਮੇ ਅਧੀਨ ਕਿਸੇ ਨਿਸ਼ਚਿਤ ਸਮੇਂ ਲਈ ਉਥੇ ਆਉਂਦੇ ਹਨ ਪਰ ਉਹ ਵੀ ਚਾਹੁਣਗੇ ਕਿ ਅਜਿਹੇ ਭਾਰਤੀਆਂ ਦਾ ਜਦੋਂ ਇਕਰਾਰਨਾਮੇ ਦਾ ਸਮਾਂ ਪੂਰਾ ਹੋ ਜਾਂਦਾ ਹੈ ਤਾਂ ਉਹ ਆਪਣੇ ਵਤਨ ਨੂੰ ਵਾਪਸ ਮੁੜ ਜਾਣ। ਇਕ ਪੱਕੀ ਸ਼ੇਰਾਂ ਵਰਗੀ ਸਾਂਝੀਦਾਰੀ। ਉਹ ਚੰਗੀ ਤਰ੍ਹਾਂ ਜਾਣਦੇ ਹਨ ਕਿ ਉਹ ਅਜਿਹਾ ਇਕਦਮ ਨਹੀਂ ਕਰ ਸਕਦੇ—ਇਸ ਲਈ ਉਹਨਾ ਸ਼ੁਰੂਆਤ ਵੋਟ-ਅਧਿਕਾਰ ਦੇ ਬਿੱਲ ਤੋਂ ਕੀਤੀ ਹੈ। ਉਹ ਇਸ ਵਿਸ਼ੇ ਤੇ ਗ੍ਰਹਿ ਸਰਕਾਰ ਦੀ ਨਬਜ਼ ਮਹਿਸੂਸ ਕਰਨਾ ਚਾਹੁੰਦੇ ਹਨ।' ਇੰਜ ਆਪਣੀ ਜਨਤਕ ਸੇਵਾ ਦੀ ਦਹਿਲੀਜ਼ ਉਤੇ ਹੀ ਗਾਂਧੀ ਜੀ ਨੇ ਸਥਾਨਕ ਰਾਜਨੀਤਕ ਅੰਤਰੀਵੀ ਸੂਝ ਦਾ ਅਤੇ ਵਿਰੋਧੀ ਮਨ ਬਾਰੇ ਆਪਣੇ ਤੀਖਣ ਵਿਵੇਕ ਦਾ ਸਬੂਤ ਦਿੱਤਾ। ਇਹ ਰਾਜਨੀਤਕ ਅੰਤਰ ਸੂਝ, ਲੋਕਾਂ ਨੂੰ ਪਹਿਚਾਨਣ ਦਾ ਤੀਖਣ ਵਿਵੇਕ ਅਤੇ ਪੱਕਾ ਆਦਰਸ਼ਵਾਦ ਦਾ ਅਦਭੁੱਤ ਸੁਮੇਲ ਹੀ ਸੀ ਜਿਸ ਨੇ ਮਹਾਤਮਾ ਦੀ ਸਿਰਜਣਾ ਕੀਤੀ।

ਰਾਜਕੋਟ ਤੋਂ ਇਸ ਵਿਹਲੇ, ਟੁੱਟੇ ਦਿਲ ਵਾਲੇ ਤੇ ਨਿਰਉਤਸ਼ਾਹਤ ਬੈਰਿਸਟਰ ਨੂੰ ਇਥੇ ਆਏ ਮਸੀਂ 15 ਮਹੀਨੇ ਹੀ ਹੋਏ ਸਨ। ਇਸ ਛੋਟੇ ਜਿਹੇ ਸਮੇਂ ਦੌਰਾਨ ਸ਼ਰਮਾਕਲ ਅਤੇ ਡਰਪੋਕ ਕਿਸਮ ਦਾ ਇਹ ਯੁਵਕ ਜਿਸ ਦਾ ਬੰਬਈ ਵਿਖੇ ਇਕ ਮਾਮੂਲੀ ਜਿਹੇ ਕੇਸ ਲਈ ਉਠਦੇ ਸਮੇਂ ਸਿਰ ਚਕਰਾ ਗਿਆ ਸੀ ਅਤੇ ਜਿਸ ਨੇ ਆਪਣੇ ਭਰਾ ਦੀ ਆਗਿਆ ਅਨੁਸਾਰ ਚਲਣ ਲਈ ਆਪਣੇ ਆਪ ਨੂੰ ਇਜਾਜ਼ਤ ਦੇ ਦਿੱਤੀ ਸੀ, ਹੁਣ ਇਕ ਅਣਵਾਕਿਫ ਅਤੇ ਗੈਰਦੋਸਤਾਨਾ ਪਰਾਈ ਧਰਤੀ ਵਿਚ ਆਪਣੇ ਲੋਕਾਂ ਦੇ ਇਕ ਨੇਤਾ ਦੇ ਰੂਪ ਵਿਚ ਪਰਿਵਰਤਿਤ ਹੋ ਚੁਕਾ ਸੀ। ਉਸ ਨੇ ਆਪਣੇ ਆਪ ਨੂੰ ਖਤਰੇ ਵਿਚ ਇਕੱਲਾ ਮਹਿਸੂਸ ਕੀਤਾ ਜਿਸ ਨੂੰ ਆਪਣੀ ਆਤਮਾ ਦੇ ਮਾਣ ਲਈ ਇਕ ਮਨਹੂਸ ਚਣੌਤੀ ਦਾ ਸਾਹਮਣਾ ਕਰਨਾ ਪੈ ਰਿਹਾ ਸੀ। ਬੁਰਾਈ ਦਾ ਮੁਕਾਬਲਾ ਕਰਨ ਜਾਂ ਸੁਰਖਿਆ ਲਈ ਭੱਜ ਜਾਣ ਦਰਮਿਆਨ ਸਖਤ ਚੋਣ ਅਤੇ ਖ਼ਤਰੇ ਵਿਚ ਘਿਰੀ ਇਕੱਲਤਾ ਹੀ ਸੀ ਜਿਸ ਨੇ ਉਸ ਦੇ ਅੰਦਰਲੇ ਮਨੁੱਖ ਨੂੰ ਬਾਹਰ ਲੈ ਆਂਦਾ ਸੀ। ਉਹ ਇਕ ਅਜਿਹੀ ਅੱਗ ਵਿਚੀਂ ਗੁਜਰੇ ਸਨ ਜਿਸ ਨੇ ਡਰ ਦੀ ਸਾਰੀ ਮੈਲ ਨੂੰ ਸਾੜ ਦਿੱਤਾ ਸੀ। ਅਸਲ ਵਿਚ ਇਹ ਸਥਿਤੀ ਉਹਨਾਂ ਦੇ ਜੀਵਨ ਵਿਚ ਭਵਿਖ ਦੇ ਸੰਕਟਾਂ ਲਈ ਇਕ ਆਦਰਸ਼ ਬਣ ਗਈ। ਇਕੱਲੇ ਹੋਣਾ ਤੇ ਖਤਰੇ ਵਿਚ ਹੋਣਾ...ਤੇ ਇਸ ਸਥਿਤੀ ਵਿਚੋਂ ਉਹਨਾਂ ਦੇ ਅੰਦਰਲੇ ਵਧੀਆਂ ਮਨੁੱਖ ਦਾ ਹੋਰ ਵਿਗਸ ਆਉਣਾ।

ਉਹਨਾਂ ਦਾ ਮਨ ਹੁਣ ਖਿੜ ਉਠਿਆ ਪ੍ਰਤੀਤ ਹੁੰਦਾ ਸੀ...ਇਕ ਨਿਧੜਕ ਅਤੇ ਬੇਲਚਕ ਇੱਛਾ-ਸ਼ਕਤੀ ਦਾ ਸੁਤੰਤਰ ਅਤੇ ਦੂਰਦਰਸ਼ੀ ਫੈਸਲੇ ਲਈ ਸਮਰਥਾ ਦਾ, ਲੋਕ ਸੇਵਾ ਲਈ ਅਣਥਕ ਉਤਸ਼ਾਹ ਦਾ ਅਤੇ ਸੰਗਠਨ ਲਈ ਸਾਧਨ ਸੰਪਨਤਾ ਅਤੇ ਸੁਭਾਵਿਕ ਚੱਜ ਦਾ ਪ੍ਰਗਟਾ ਕਰ ਰਿਹਾ ਸੀ ਜੋ ਪਹਿਲਾਂ ਕਦੇ ਸੋਚਿਆ ਵੀ ਨਹੀਂ ਸੀ ਜਾ ਸਕਿਆ। ਇਹ ਇੰਜ ਸੀ ਜਿਸ ਤਰ੍ਹਾਂ ਉਹਨਾਂ ਦੀ ਆਤਮਾ ਦੀ ਕਲੀ ਨੇ ਆਪਣੇ ਪੰਖੜੀਆਂ ਖੋਲ੍ਹ ਲਈਆਂ ਹੋਣ।

ਇਹ ਪ੍ਰੀਵਰਤਨ, ਜੋ ਭਾਵੇਂ ਕਿਸੇ ਤਰ੍ਹਾਂ ਵੀ ਤਤਕਾਲਕ ਨਹੀਂ ਸੀ ਅਤੇ ਨਾ ਹੀ ਕਿਸੇ ਰਹੱਸਮਈ ਉਸਤਤੀ ਜਾਂ ਮਸੀਹੀ ਇਲਹਾਮ ਦੁਆਰਾ ਹੀ ਹੋਇਆ ਸੀ, ਜਿਵੇਂ

ਕਿ ਆਮ ਤੌਰ 'ਤੇ ਸੰਤਾਂ ਜਾਂ ਪੈਗੰਬਰਾਂ ਬਾਰੇ ਆਖਿਆ ਜਾਂਦਾ ਹੈ, ਫਿਰ ਵੀ ਏਨਾ ਅਨੂਠਾ ਸੀ ਕਿ ਕਿਸੇ ਬਾਹਰਮੁਖੀ ਪ੍ਰਭਾਵ ਦੁਆਰਾ ਇਸ ਨੂੰ ਬਿਆਨਣਾ ਅਤਿਕਠਨ ਹੈ। ਇਹ ਇਕ ਪ੍ਰਕਾਰ ਨਾਲ ਉਸ ਖੋਲ ਵਰਗਾ ਸੀ ਜਿਸ ਵਿਚੋਂ ਅਜਿਹੀ ਸ਼ਕਤੀ ਫੁੱਟ ਕੇ ਬਾਹਰ ਆ ਰਹੀ ਸੀ ਜੋ ਪਹਿਲਾਂ ਕੁੰਡਲ ਮਾਰ ਕੇ ਸਿਥਲ ਪਈ ਹੋਈ ਸੀ ਅਤੇ ਜਿਸ ਨੇ ਹੁਣ ਆਪਣੇ ਵਲੇਵੇਂ ਖੋਹਲਣੇ ਸ਼ੁਰੂ ਕਰ ਦਿੱਤੇ ਸਨ।

ਲੱਗਭਗ ਉਹ ਸਾਰੇ ਗੁਣ, ਜਿਨ੍ਹਾਂ ਨੇ ਆਪਣੇ ਵਿਲੱਖਣ ਮਿਲਵਰਤਣ ਰਾਹੀਂ ਬਾਅਦ ਵਿਚ ਮਹਾਤਮਾ ਜੀ ਨੂੰ ਪ੍ਰਗਟਾਇਆ ਸੀ ਹੁਣ ਸੰਜੀਦਾ ਅਤੇ ਉਦਮੀ ਵਕੀਲ ਨੇਤਾ ਵਿਚ ਧੁੰਦਲੇ ਰੂਪ ਵਿਚ ਵਿਖਾਈ ਦੇਣ ਲਗ ਪਏ ਸਨ...ਜੋ ਹੁਣੇ ਖੁਸ਼ਾਮਦ ਕਰ ਰਿਹਾ ਹੁੰਦਾ...ਹੁਣੇ ਅਗਵਾਈ ਕਰ ਰਿਹਾ ਹੁੰਦਾ...ਲੋਕਾਂ ਦੀਆਂ ਅਰਜ਼ੀਆਂ ਲਿਖ ਰਿਹਾ ਹੁੰਦਾ...ਅਤੇ ਸਵੈ ਸੇਵਕਾਂ ਨੂੰ ਭਰਤੀ ਕਰ ਰਿਹਾ ਹੁੰਦਾ। ਮੱਧਮ ਵਿਖਾਈ ਦੇ ਰਿਹਾ ਇਹ ਰੂਪ ਹਾਲੇ ਪ੍ਰਗਟ ਨਹੀਂ ਸੀ ਹੋਇਆ। ਇਸ ਦਾ ਅਭਿਆਸ ਹਾਲੇ ਸ਼ੁਰੂ ਹੋਣ ਵਾਲਾ ਸੀ।

# 7. ਪੰਜਾਲੀ ਵਿਚ ਜੁਤੇ ਹੋਏ

ਗਾਂਧੀ ਜੀ ਨੇ ਆਪਣੇ ਘਰ ਲਈ ਰਵਾਨਗੀ ਜੋ ਇਕ ਮਹੀਨੇ ਲਈ ਅੱਗੇ ਪਾਈ ਸੀ, ਦਾ ਸਮਾਂ ਮੁਕਣ ਵਾਲਾ ਸੀ । ਪਰ ਉਥੋਂ ਦਾ ਹਿੰਦੁਸਤਾਨੀ ਸਮਾਜ ਉਹਨਾਂ ਨੂੰ ਛੱਡਣ ਲਈ ਤਿਆਰ ਨਹੀਂ ਸੀ ! ਉਹ ਉਹਨਾਂ ਦੀ ਕਾਰਜਸ਼ੀਲਤਾ ਨੂੰ ਵੇਖ ਚੁੱਕੇ ਸਨ ਅਤੇ ਉਹਨਾਂ ਦੀ ਅਗਵਾਈ ਉਹਨਾਂ ਨੂੰ ਪਸੰਦ ਸੀ । ਉਹ ਉਹਨਾਂ ਤੋਂ ਵੱਖ ਹੋਣਾ ਬਰਦਾਸ਼ਤ ਨਹੀਂ ਸਨ ਕਰ ਸਕਦੇ । ਉਹਨਾਂ ਨੇ ਉਹਨਾਂ ਨੂੰ ਉਥੇ ਟਿਕਣ ਲਈ ਬਹੁਤ ਮਿਨਤਾਂ ਕੀਤੀਆਂ ਤਾਂ ਕਿ ਉਹ ਇਸ ਅੰਦੋਲਨ ਦਾ ਅੰਤ ਦੇਖ ਜਾਣ । ਇਸ ਮੰਤਵ ਲਈ ਉਹਨਾਂ ਗਾਂਧੀ ਜੀ ਨੂੰ ਉਹਨਾਂ ਦੀ ਮਰਜੀ ਦੀ ਫੀਸ ਦੀ ਵੀ ਪੇਸ਼ਕਸ਼ ਕੀਤੀ ।

ਭਾਵੇਂ ਗਾਂਧੀ ਜੀ ਨੇ ਲੋਕ ਸੇਵਾ ਲਈ ਕੋਈ ਸੇਵਾ-ਫਲ ਸਵੀਕਾਰ ਨਹੀਂ ਸੀ ਕਰਨਾ, ਉਹ ਇਸ ਗੱਲ ਨੂੰ ਜ਼ਰੂਰ ਮਹਿਸੂਸ ਕਰਦੇ ਸਨ ਕਿ ਜੇ ਉਹਨਾਂ ਨੇ ਕੁਝ ਹੋਰ ਸਮੇਂ ਲਈ ਦੱਖਣੀ ਅਫਰੀਕਾ ਵਿਚ ਰਹਿਣਾ ਹੈ ਤਾਂ ਉਹਨਾਂ ਨੂੰ ਆਪਣੇ ਕਾਨੂੰਨੀ ਪੇਸ਼ੇ ਤੋਂ ਜ਼ਰੂਰ ਕੁਝ ਨਾ ਕੁਝ ਕਮਾਉਣਾ ਹੋਵੇਗਾ । ਕਿਉਂ ਜੋ ਇਹ ਜ਼ਰੂਰੀ ਸੀ ਕਿ ਉਹ ਇਕ ਬੈਰਿਸਟਰ ਦੇ ਠਾਠ-ਬਾਠ ਵਿਚ ਰਹਿੰਦੇ ਇਸ ਲਈ 300 ਪੌਂਡ ਸਲਾਨਾ ਆਮਦਨ ਘੱਟੋ-ਘੱਟ ਲੋੜੀਂਦੀ ਹੀ ਸੀ । ਇਸ ਵਾਜਬ ਰਾਸ਼ੀ ਦੀ ਗਰੰਟੀ ਉਥੋਂ ਦੇ ਕੁਝ ਵਿਉਪਾਰੀਆਂ ਨੇ ਮੌਕੇ ਤੇ ਹੀ ਦੇ ਦਿਤੀ । ਜੋ ਉਹਨਾਂ ਦੀ ਕਾਨੂੰਨੀ ਸਲਾਹ ਅਤੇ ਸਹਾਇਤਾ ਲਈ ਇਕ ਫੀਸ ਦੇ ਰੂਪ ਵਿਚ ਦੇਣੀ ਮੰਨੀ ।

ਗਾਂਧੀ ਜੀ ਨੂੰ ਇਹ ਸਵੀਕਾਰ ਕਰਨ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ ਸੀ । ਉਹ ਇਕ ਅਜਿਹੇ ਹਿੱਤ ਨੂੰ ਜੋ ਉਹਨਾਂ ਆਪ ਹੀ ਸ਼ੁਰੂ ਕੀਤਾ ਸੀ ਨਕਾਰਾ ਨਹੀਂ ਛਡਣਾ ਚਾਹੁੰਦੇ ਸਨ ਅਤੇ ਨਾ ਹੀ ਉਹਨਾਂ ਜੋਸ਼ੀਲੇ ਪਰੰਤੂ ਅਨੁਭਵਹੀਣ ਕਾਮਿਆ ਦੇ ਟੋਲੇ ਜਿਨ੍ਹਾਂ ਨੂੰ ਉਹਨਾਂ ਨੇ ਖੁਦ ਸੰਗਠਿਤ ਕੀਤਾ ਅਤੇ ਉਤਸ਼ਾਹਿਤ ਕੀਤਾ ਸੀ ਮਯੂਸੀ ਦੀ ਹਾਲਤ ਵਿਚ ਛਡਣਾ ਚਾਹੁੰਦੇ ਸਨ । ਉਹ ਇਸ ਨੈਤਿਕ ਮਜ਼ਬੂਰੀ ਦੇ ਸਾਹਮਣੇ ਬੇਵਸ ਸਨ । ਹੁਣ, ਭਵਿੱਖ ਵਿਚ ਵੀ, ਉਹਨਾਂ ਨੇ ਇਸ

ਤਰੀਕੇ ਨਾਲ ਆਪਣੇ ਆਪ ਨੂੰ ਉਦੋਂ ਹੀ ਬੇਵੱਸ ਮਹਿਸੂਸ ਕੀਤਾ ਜਦੋਂ ਉਹਨਾਂ ਦੀ ਆਪਣੀ ਹੀ ਆਤਮਾ ਨਿਰੀਖਕ ਹੁੰਦੀ—ਉਹਨਾਂ ਨੂੰ ਖਿਝਾ ਰਹੀ, ਝਿੜਕ ਰਹੀ ਤੇ ਬਲੈਕਮੇਲ ਕਰ ਰਹੀ ਹੁੰਦੀ...ਜਿਵੇਂ ਪਹਿਲਾਂ ਤੋਂ ਹੀ ਸੀ। ਸਹਿਜੇ-ਸਹਿਜੇ, ਕਿਸਮਤ ਨੇ ਉਹਨਾਂ ਨੂੰ ਭਰਮਾ ਲਿਆ ਸੀ...ਹੁਣੇ ਲਾਲਚ ਦੇ ਰਹੀ...ਹੁਣ ਅਗੇ ਵੱਲ ਧੱਕ ਰਹੀ...ਉਦੋਂ ਤਕ ਜਦ ਤਕ ਉਹ ਪੱਕੀ ਤਰ੍ਹਾਂ ਪੰਜਾਲੀ ਵਿਚ ਕੱਸ ਕੇ ਫ਼ਸ ਨਾ ਗਏ।

ਫੈਸਲਾ ਲੈਣ ਤੋਂ ਬਾਅਦ, ਗਾਂਧੀ ਜੀ ਨੇ ਨਾਤਾਲ ਦੀ ਸੁਪਰੀਮ ਕੋਰਟ ਵਿਚ ਇਕ ਵਕੀਲ ਵਜੋਂ ਦਾਖ਼ਲ ਹੋਣ ਲਈ ਅਰਜ਼ੀ ਦੇ ਦਿਤੀ। ਇਕ ਕਾਲੇ ਮੈਂਬਰ ਦੀਆਂ ਸੰਭਾਵਨਾਵਾਂ ਤੋਂ ਭੈ-ਭੀਤ ਉਥੋਂ ਦੀ ਲਾਰਮ ਸੋਸਾਇਟੀ ਨੇ ਉਹਨਾਂ ਦੇ ਦਾਖ਼ਲੇ ਦਾ ਵਿਰੋਧ ਕੀਤਾ। ਇਹ ਇਕ ਬੇ-ਨਜ਼ੀਰ ਬੇਹੂਦਗੀ ਸੀ ਕਿ ਇਕ ਕੂਲੀ-ਵਕੀਲ ਇਕ ਅਜਿਹੇ ਹੱਕ ਤੇ ਛਾਪਾ ਮਾਰੇ ਜੋ ਹੁਣ ਤਕ ਗੋਰਿਆਂ ਲਈ ਹੀ ਰਾਖਵਾਂ ਸੀ। ਖੁਸ਼-ਕਿਸਮਤੀ ਨਾਲ, ਸੁਪਰੀਮ ਕੋਰਟ ਨੇ ਬਰਤਾਨਵੀ ਕਾਨੂੰਨ ਦੀ ਪਰੰਪਰਾ ਨੂੰ ਸਾਹਮਣੇ ਰੱਖਦੇ ਹੋਏ ਇਸ ਇਤਰਾਜ਼ ਦੀ ਹਾਮੀ ਨਾ ਭਰੀ ਅਤੇ ਗਾਂਧੀ ਜੀ ਨੂੰ ਵਕਾਲਤ ਵਿਚ ਦਾਖ਼ਲ ਕਰ ਲਿਆ ਗਿਆ। ਉਹਨਾਂ ਤੇ ਬੱਸ ਇਕੋ ਸ਼ਰਤ ਇਹ ਲਾਈ ਗਈ ਕਿ ਉਹਨਾਂ ਨੂੰ ਆਪਣੀ ਪੱਗ ਉਤਾਰਨੀ ਹੋਵੇਗੀ।

'ਮੈਂ ਆਪਣੀਆਂ ਸੀਮਾਵਾਂ ਨੂੰ ਵਾਚਿਆ। ਜਿਸ ਪੱਗ ਨੂੰ ਮੈਂ ਜਿਲ੍ਹਾ ਮੈਜਿਸਟਰੇਟ ਦੀ ਅਦਾਲਤ ਵਿਚ ਨਹੀਂ ਉਤਾਰਿਆ ਸੀ ਉਹ ਮੈਂ ਸੁਪਰੀਮ ਕੋਰਟ ਦੇ ਹੁਕਮ ਦੀ ਪਾਲਣਾ ਲਈ ਉਤਾਰ ਦਿਤੀ। ਇਸ ਕਰਕੇ ਨਹੀਂ ਕਿ ਜੇਕਰ ਮੈਂ ਵਿਰੋਧ ਕਰਦਾ ਤਾਂ ਮੇਰੀ ਵਿਰੋਧਤਾ ਸਹੀ ਸਾਬਤ ਨਹੀਂ ਹੋਣੀ। ਸਗੋਂ ਇਸ ਲਈ ਕਿ ਮੈਂ ਆਪਣੀ ਸ਼ਕਤੀ ਨੂੰ ਵੱਡੀਆਂ ਲੜਾਈਆਂ ਲਈ ਬਚਾਈ ਰਖਣਾ ਚਾਹੁੰਦਾ ਸੀ।'

ਇਕ ਵੱਡੀ ਲੜਾਈ, ਅਸਲ ਵਿਚ, ਬਹੁਤੀ ਦੂਰ ਨਹੀਂ ਸੀ। ਉਹ ਉਸਨੂੰ ਆਉਂਦਿਆਂ ਤਕ ਸਕਦੇ ਸਨ। ਇਸ ਲੜਾਈ ਲਈ ਸੈਨਾ ਦੀ ਭਰਤੀ ਤੇ ਸਿਖਲਾਈ ਜ਼ਰੂਰੀ ਸੀ। ਅਸੰਗਠਿਤ ਅਤੇ ਭਿੰਨ-ਭਿੰਨ ਹਿੰਦੁਸਤਾਨੀਆਂ ਨੂੰ ਇਕ ਜ਼ਾਬਤੇ ਵਾਲੀ ਸੰਗਠਿਤ ਸੰਸਥਾ ਵਿਚ ਪਰੋਣ ਲਈ ਉਹ ਸ਼ੁਰੂ ਹੋ ਗਏ। 'ਇਕ ਵਕੀਲ ਦੇ ਤੌਰ ਤੇ ਵਕਾਲਤ ਮੇਰੇ ਲਈ ਇਕ ਗੌਣ ਪੇਸ਼ਾ ਹੀ ਸੀ ਤੇ ਗੌਣ ਹੀ ਰਿਹਾ ਹੈ।' ਆਪਣੇ ਦੇਸ਼ ਭਾਰਤ ਵਿਚਲੀ ਪੈਤਰੀ ਸੰਸਥਾ ਇੰਡੀਅਨ ਨੈਸ਼ਨਲ ਕਾਂਗਰਸ ਦੇ ਸਤਿਕਾਰ ਵਜੋਂ ਜਿਸਦੇ ਉਸੇ ਸਾਲ ਹੀ ਲਾਹੌਰ ਸਮਾਗਮ ਦੀ ਪ੍ਰਧਾਨਗੀ ਉਹਨਾਂ ਦੇ ਨਾਇਕ ਦਾਦਾ ਭਾਈ ਨਾਰੋਜੀ ਨੇ ਕੀਤੀ ਸੀ ਉਹਨਾਂ ਨੇ ਇਸ ਨਵੀਂ ਸੰਸਥਾ ਦਾ ਨਾਂ 'ਨਾਤਾਲ ਇੰਡੀਅਨ ਕਾਂਗਰਸ' ਰਖਿਆ।

ਇਹ ਖੁਸ਼ਕਿਸਮਤੀ ਵਾਲੀ ਗੱਲ ਸੀ ਕਿ ਗਾਂਧੀ ਜੀ ਇਸ ਪੈਤਰੀ ਸੰਸਥਾ ਬਾਰੇ ਸਵਾਇ ਇਸ ਦੇ ਨਾਂ ਦੇ ਕੁਝ ਨਹੀਂ ਸਨ ਜਾਣਦੇ। ਇਸ ਕਰਕੇ ਉਹਨਾਂ ਆਪਣੇ ਹੀ ਢੰਗ ਨਾਲ ਨਾਤਾਲ ਇੰਡੀਅਨ ਕਾਂਗਰਸ ਦੇ ਸੰਵਿਧਾਨ ਤੇ ਉਸਦੇ ਕੰਮ ਕਾਜ ਦੀ ਰੂਪ-ਰੇਖਾ ਤਿਆਰ ਕੀਤੀ ਤਾਂ ਕਿ ਉਹ ਉਸਨੂੰ ਇਕ ਸਰਗਰਮ ਸੰਸਥਾ ਦੇ ਰੂਪ

ਵਿਚ ਉਸਾਰ ਸਕਣ ਜੋ ਦਿਨ-ਬ-ਦਿਨ ਅਸਰ ਭਰਪੂਰ ਢੰਗ ਨਾਲ ਕੰਮ ਕਰ ਸਕੇ। ਇੰਜ ਇਹ ਸੰਸਥਾ ਉਦੋਂ ਤਕ ਇੰਡੀਅਨ ਨੈਸ਼ਨਲ ਕਾਂਗਰਸ ਨਾਲੋਂ ਵੀ ਵਧੇਰੇ ਮਜ਼ਬੂਤ ਰਹੀ ਜਦ ਤਕ ਕਿ ਖੁਦ ਕੁਝ ਸਾਲ ਬਾਅਦ ਉਹਨਾਂ ਇਸ ਦਾ ਪ੍ਰਬੰਧ ਆਪਣੇ ਹੱਥਾਂ ਵਿਚ ਨਾ ਲੈ ਲਿਆ। ਉਹਨਾਂ ਇਸ ਸੰਸਥਾ ਦੇ ਹਰ ਵੇਰਵੇ ਵੱਲ ਧਿਆਨ ਦਿੱਤਾ ਅਤੇ ਕਮੇਟੀ ਨਿਯਮਾਂ ਨੂੰ ਖੁਦ ਤਿਆਰ ਕੀਤਾ—ਇਹਨਾਂ ਨਿਯਮਾਂ ਵਿਚੋਂ ਦੋ ਤਾਂ ਬਹੁਤ ਹੀ ਦਿਲਚਸਪ ਹਨ, ਜਿਨ੍ਹਾਂ ਦਾ ਵਰਨਣ ਕਰਨਾ ਯੋਗ ਹੋਵੇਗਾ : ਇਕ ਤਾਂ ਇਹ ਕਿ ਕੋਈ ਵੀ ਮੈਂਬਰ ਦੂਜੇ ਮੈਂਬਰ ਨੂੰ "ਸ੍ਰੀਮਾਨ" ਦੇ ਪ੍ਰਯੋਗ ਤੋਂ ਬਗੈਰ ਸੰਬੋਧਿਤ ਨਹੀਂ ਕਰੇਗਾ ਅਤੇ ਦੂਜਾ ਸਭ ਮੈਂਬਰਾਂ ਲਈ ਸਿਗਰਟ ਬੀੜੀ ਆਦਿ ਪੀਣਾ ਮਨ੍ਹਾਂ ਸੀ।

ਇੰਜ ਸਥਾਪਿਤ ਨਾਤਾਲ ਇੰਡੀਅਨ ਕਾਂਗਰਸ ਜਿਸ ਦਾ ਮੈਂਬਰ ਬਨਣ ਲਈ ਚੰਦਾ ਭਰਨਾ ਜ਼ਰੂਰੀ ਸੀ, ਨਿਸ਼ਚੇ ਹੀ ਮੁਕਾਬਲਤਨ ਨਾਤਾਲ ਵਿਖੇ ਵਸਦੇ ਮੱਧ ਵਰਗੀ ਸੰਪੰਨ ਭਾਰਤੀਆਂ ਤਕ ਹੀ ਸੀਮਤ ਸੀ ਜਿਨ੍ਹਾਂ ਵਿਚ ਵਿਓਪਾਰੀ, ਕਲਰਕ ਅਤੇ ਉਪਨਿਵੇਸ਼ਾਂ ਵਿਚ ਪੈਦਾ ਹੋਏ ਸੁਤੰਤਰ ਭਾਰਤੀ ਹੀ ਸ਼ਾਮਲ ਸਨ। ਬੰਧਕ-ਮਜ਼ਦੂਰ ਜੋ ਭਾਰਤੀ ਸਮਾਜ ਦਾ ਇਕ ਵੱਡਾ ਵਰਗ ਸੀ, ਇਸ ਘੇਰੇ ਤੋਂ ਬਾਹਰ ਸੀ। ਉਹ ਏਨੇ ਗਰੀਬ, ਅਗਿਆਨੀ ਅਤੇ ਅਲਹਿਦਾ ਸਨ ਕਿ ਉਹਨਾਂ ਨੂੰ ਇਸ ਸੰਸਥਾ ਦੀ ਹੋਂਦ ਦਾ ਵੀ ਗਿਆਨ ਨਹੀਂ ਸੀ। ਇਹ ਉਹਨਾਂ ਦੀ ਭਲਾਈ ਲਈ ਗਾਂਧੀ ਜੀ ਦੀ ਪਰਉਪਕਾਰੀ ਰੁਚੀ ਅਤੇ ਉਹਨਾਂ ਦੇ ਹਿੱਤਾਂ ਪ੍ਰਤੀ ਉਹਨਾਂ ਦੀ ਦਲੇਰਾਨਾ ਹਿਮਾਇਤ ਹੀ ਸੀ ਕਿ ਆਖਰ ਉਹਨਾਂ ਨੂੰ ਵੀ ਕਾਂਗਰਸ ਵਿਚ ਸ਼ਾਮਲ ਕਰ ਲਿਆ ਗਿਆ।

'ਹਾਲੇ ਵਿਵਹਾਰਕ ਰੂਪ ਵਿਚ ਕੰਮ ਕਰਦੇ ਨੂੰ ਮੈਨੂੰ ਤਿੰਨ ਜਾਂ ਚਾਰ ਮਹੀਨੇ ਹੀ ਹੋਏ ਸਨ ਅਤੇ ਕਾਂਗਰਸ ਹਾਲੇ ਆਪਣੇ ਬਾਲਪਣ ਵਿਚ ਹੀ ਸੀ ਜਦੋਂ ਇਕ ਦਿਨ ਇਕ ਤਾਮਿਲ ਆਦਮੀ ਜਿਸਦੇ ਸਾਹਮਣੇ ਦੇ ਦੋ ਦੰਦ ਟੁੱਟੇ ਹੋਏ ਸਨ ਅਤੇ ਮੂੰਹ ਵਿਚੋਂ ਖ਼ੂਨ ਵਗ ਰਿਹਾ ਸੀ ਫਟੇ ਕਪੜਿਆਂ ਵਿਚ, ਆਪਣੇ ਸਿਰ ਦਾ ਪਟਕਾ ਹੱਥ ਵਿਚ ਫੜੀ ਮੇਰੇ ਸਾਹਮਣੇ ਕੰਬਦਾ ਤੇ ਰੋਂਦਾ ਹੋਇਆ ਆ ਖੜ੍ਹਿਆ। ਉਸਦੇ ਮਾਲਕ ਨੇ ਉਸਨੂੰ ਬਹੁਤ ਕੁੱਟਿਆ ਸੀ।' ਬਾਲਾ ਸੁੰਦਰਮ ਦੇ ਕੇਸ ਵਿਚ ਗਾਂਧੀ ਜੀ ਦੀ ਦ੍ਰਿੜ-ਨਿਸ਼ਚੇ ਵਾਲੀ ਅਤੇ ਸਫ਼ਲਤਾ ਭਰਪੂਰ ਹਿਮਾਇਤ ਝੱਟ ਹੀ ਨਾਤਾਲ ਦੇ ਹਰ ਬੰਧਕ ਮਜ਼ਦੂਰ ਦੇ ਕੰਨਾਂ ਵਿਚ ਪਹੁੰਚ ਗਈ। 'ਅਤੇ ਉਹ ਮੈਨੂੰ ਆਪਣਾ ਦੋਸਤ ਸਮਝਣ ਲਗ ਪਏ। ਮੈਂ ਪ੍ਰਸੰਨਤਾ ਨਾਲ ਸੰਯੋਜਨ ਦਾ ਸਵਾਗਤ ਕੀਤਾ।'

ਇਹ ਅਸਲੀਅਤ ਕਿ ਬਾਲਾ ਸੁੰਦਰਮ ਉਹਨਾਂ ਦੇ ਦਫ਼ਤਰ 'ਚ 'ਸਿਰ ਦਾ ਪਟਕਾ ਆਪਣੇ ਹੱਥ ਵਿਚ ਫੜੀ' ਦਾਖਲ ਹੋਇਆ ਸੀ ਨੇ ਗਾਧੀ ਜੀ ਨੂੰ ਆਪਣੇ ਉਸ ਅਪਮਾਨ ਦੀ ਕਰੁਣਾਮਈ ਯਾਦ ਦੁਆ ਦਿਤੀ ਜਦੋਂ ਉਹਨਾਂ ਨੂੰ ਅਦਾਲਤ ਵਿਚ ਪਗੜੀ ਉਤਾਰਨ ਲਈ ਕਿਹਾ ਗਿਆ ਸੀ। ਗੋਰੇ ਆਪਣਾ ਸਿਰ ਕੇਵਲ ਚਰਚ ਅੰਦਰ ਜਾਣ ਲਗਿਆ ਹੀ ਨੰਗਾ ਕਰਦੇ ਸਨ। ਇਸ ਵਿਚ ਕੋਈ ਹੈਰਾਨੀ ਨਹੀਂ ਕਿ ਗੋਰੇ

ਆਪਣੇ ਸਾਹਮਣੇ ਭਾਰਤੀਆਂ ਦਾ ਸਿਰ ਨੰਗਾ ਕਰਵਾ ਕੇ ਆਪਣੇ ਆਪ ਨੂੰ ਰੱਬ ਦਾ ਰੂਪ ਹੀ ਸਮਝਦੇ ਸਨ। 'ਬਾਲਾ ਸੁੰਦਰਮ ਨੇ ਸੋਚਿਆ ਕਿ ਉਸਨੂੰ ਵੀ ਮੇਰੇ ਸਾਹਮਣੇ ਇੰਜ ਹੀ ਪੇਸ਼ ਹੋਣਾ ਚਾਹੀਦਾ ਹੈ...ਮੈਂ ਆਪਣੇ ਆਪ ਨੂੰ ਅਪਮਾਨਿਤ ਮਹਿਸੂਸ ਕੀਤਾ ਅਤੇ ਉਸਨੂੰ ਆਪਣਾ ਪਟਕਾ ਬੰਨਣ ਲਈ ਆਖਿਆ। ਉਸਨੇ ਪਟਕਾ ਬੰਨ੍ਹ ਲਿਆ—ਬਿਨਾਂ ਕਿਸੇ ਵੀ ਹਿੱਚਕਚਾਹਟ ਦੇ...ਪਰ ਮੈਂ ਉਸਦੇ ਚਿਹਰੇ ਤੇ ਉਕਰੀ ਪ੍ਰਸੰਨਤਾ ਨੂੰ ਤਕ ਸਕਦਾ ਸੀ।'

ਇਸ ਘਟਨਾ ਨੂੰ ਯਾਦ ਕਰਦੇ ਹੋਏ ਗਾਂਧੀ ਜੀ ਨੇ ਉਦਾਸੀ ਵਿਚ ਪ੍ਰਗਟ ਕੀਤਾ : 'ਮੇਰੇ ਲਈ ਇਹ ਗੱਲ ਹਮੇਸ਼ਾਂ ਇਕ ਭੇਦ ਬਣੀ ਰਹੀ ਹੈ ਕਿ ਲੋਕ ਦੂਜਿਆਂ ਦਾ ਅਪਮਾਨ ਕਰਕੇ ਆਪਣੇ ਆਪ ਨੂੰ ਸਨਮਾਨਿਆਂ ਮਹਿਸੂਸ ਕਿਉਂ ਕਰਦੇ ਹਨ।'

ਗਾਂਧੀ ਜੀ ਵਲੋਂ ਉਪਨਿਵੇਸ਼ ਦੇ ਰਾਜ ਸਕੱਤਰ ਨੂੰ ਭੇਜੇ ਬੇਨਤੀ ਪੱਤਰ ਨੇ ਪ੍ਰਤੱਖ ਤੌਰ ਤੇ ਕੁਝ ਪ੍ਰਾਪਤੀ ਹਾਸਲ ਕੀਤੀ। ਬ੍ਰਿਟਿਸ਼ ਸਰਕਾਰ ਨੇ ਵੋਟ-ਅਧਿਕਾਰ ਬਿੱਲ ਨੂੰ ਇਸ ਕਰਕੇ ਸਵੀਕਾਰ ਨਾ ਕੀਤਾ ਕਿ ਇਹ ਰੰਗ-ਭੇਤ ਦੇ ਆਧਾਰ ਤੇ ਬਰਤਾਨਵੀ ਭਾਰਤੀਆਂ ਪ੍ਰਤੀ ਵਿਤਕਰਾ ਪੈਦਾ ਕਰਦੀ ਸੀ। ਪਰ ਭਾਰਤੀ ਸਮਾਜ ਲਈ ਇਹ ਖੁਸ਼ੀ ਥੁੜ ਚਿਰੀ ਹੀ ਸੀ। ਨਾਤਾਲ ਸਰਕਾਰ ਨੇ ਇਕ ਹੋਰ ਬਿੱਲ ਪੇਸ਼ ਕਰਕੇ ਸ਼ਾਹੀ ਸਰਕਾਰੀ ਦੇ ਇਤਰਾਜ਼ ਨੂੰ ਪਛਾੜ ਦਿਤਾ ਜਿਸ ਰਾਹੀਂ ਭਾਰਤੀ ਲੋਕਾਂ ਨੂੰ ਇਸ ਵਾਰ ਰੰਗ-ਭੇਦ ਦੇ ਆਧਾਰ ਤੇ ਨਹੀਂ ਸਗੋਂ ਹੋਰ ਕਾਰਣਾਂ ਕਰਕੇ ਵੋਟ-ਅਧਿਕਾਰੀ ਤੋਂ ਬਰਖਾਸਤ ਕਰ ਦਿਤਾ ਸੀ। ਨਿਰਸੰਦੇਹ, ਗਾਂਧੀ ਜੀ ਦੀ ਅਗਵਾਈ ਸਹੀ ਸਿੱਧ ਹੋਈ ਅਤੇ ਉਹਨਾਂ ਦੀ ਮੁਹਿੰਮ ਨੇ ਨਾ ਕੇਵਲ ਭਾਰਤ ਵਿਚ ਉਹਨਾਂ ਦੇ ਦੇਸ਼ ਵਾਸੀਆਂ ਦੀ ਹੀ ਸਗੋਂ ਇੰਗਲੈਂਡ ਦੇ ਸਭ ਫਰਾਖ ਦਿਲ ਲੋਕਾਂ ਦੀ ਆਤਮਾ ਨੂੰ ਝੰਜੋੜਿਆ।

ਇਸ ਦੌਰਾਨ ਭਾਰਤੀ ਮਤਦਾਤਾਵਾਂ ਤੋਂ ਵੋਟ ਪਾਉਣ ਦਾ ਅਧਿਕਾਰ ਖੋਹ ਲੈਣ ਨਾਲ ਵੀ ਸੰਤੁਸ਼ਟ ਨਾ ਹੁੰਦੇ ਹੋਏ, ਨਾਤਾਲ ਸਰਕਾਰ ਨੇ ਉਹਨਾਂ ਸਾਰੇ ਸਾਬਕ ਇਕਰਾਰ ਬੱਧ ਹਿੰਦੁਸਤਾਨੀਆਂ, ਜਿਨ੍ਹਾਂ ਨੇ ਭਾਰਤ ਵਾਪਸ ਜਾਣ ਤੋਂ ਇਨਕਾਰ ਕਰ ਦਿਤਾ ਸੀ, ਉਪਰ ਪ੍ਰਤੀ ਜੀਅ ਪ੍ਰਤੀ ਸਾਲ ਤਿੰਨ ਪੌਂਡ ਦਾ ਟੈਕਸ ਲਗਾ ਦਿਤਾ। ਇਹ ਮਨਹੂਸ ਚਾਲ ਇਸ ਕਰਕੇ ਖੇਡੀ ਗਈ ਕਿ ਉਹ ਸਾਰੇ ਵਿਅਕਤੀ ਦੁਬਾਰਾ ਇਕਰਾਰਬੱਧ ਮਜ਼ਦੂਰਾਂ ਵਾਂਗ ਰਹਿਣ ਲਈ ਮਜ਼ਬੂਰ ਹੋ ਜਾਣ। ਅਸਲ ਵਿਚ ਇਰਾਦਾ ਤਾਂ 25 ਪੌਂਡ ਪ੍ਰਤੀ ਜੀਅ ਟੈਕਸ ਲਗਾਉਣ ਦਾ ਸੀ ਪਰ ਭਾਰਤ ਦੇ ਬਰਤਾਨਵੀ ਵਾਇਸਰਾਇ, ਜਿਸ ਦੀ ਪ੍ਰਵਾਨਗੀ ਜ਼ਰੂਰੀ ਸੀ, ਦੇ ਕਹਿਣ 'ਤੇ ਇਹ ਘਟਾ ਕੇ ਤਿੰਨ ਪੌਂਡ ਕਰ ਦਿਤਾ ਗਿਆ। ਇਸ ਦੇ ਬਾਵਜੂਦ ਗਾਂਧੀ ਜੀ ਦਾ ਕਹਿਣਾ ਸੀ : 'ਪਤੀ, ਪਤਨੀ ਅਤੇ ਦੋ ਬੱਚਿਆਂ ਵਾਲੇ ਚਾਰ ਜੀਆਂ ਵਾਲੇ ਪਰਿਵਾਰ ਉਪਰ ਸਲਾਨਾ 12 ਪੌਂਡ ਦਾ ਟੈਕਸ ਲਗਾਉਣਾ, ਜਦੋਂ ਕਿ ਪਤੀ ਦੀ ਮਾਸਕ ਆਮਦਨ ਕੇਵਲ 14 ਸ਼ਲਿੰਗ ਤੋਂ ਵੱਧ ਨਹੀਂ, ਇਕ ਤਰ੍ਹਾਂ ਨਾਲ ਜ਼ੁਲਮ ਹੀ ਹੈ ਜੋ ਦੁਨੀਆਂ ਦੇ ਕਿਸੇ ਵੀ ਕੋਨੇ ਵਿਚ ਵੇਖਣ ਨੂੰ ਮਿਲਦਾ।'

ਹੁਣ ਇਕ ਹੋਰ ਦੈਂਤ ਨਾਲ ਲੜਾਈ ਸ਼ੁਰੂ ਹੋਣ ਵਾਲੀ ਸੀ । ਨਿਰਉਤਸ਼ਾਹਤ ਨਾ ਹੁੰਦੇ ਹੋਏ, ਗਾਂਧੀ ਜੀ ਦੀ ਮੁਹਿੰਮ ਵਿਚ ਤੇਜ਼ੀ ਆਈ । ਦਰਖਾਸਤ ਪਿਛੋਂ ਦਰਖਾਸਤ ਖ਼ੱਤ ਪਿਛੋਂ ਖ਼ੱਤ, ਉਹਨਾਂ ਦੀ ਕਲਮ ਵਿਚੋਂ ਨਾ ਮੁਕਣ ਵਾਲੇ ਚੋਅ ਵਾਂਗ ਵਹਿਣੇ ਸ਼ੁਰੂ ਹੋ ਗਏ ਅਤੇ ਇਸ ਪ੍ਰਕ੍ਰਿਆ ਨੇ ਹੋਰ ਤੇ ਹੋਰ ਜ਼ੋਰ ਫੜ ਲਿਆ । ''ਲੰਡਨ ਟਾਈਮਜ'' ਪੱਤ੍ਰਿਕਾ ਨੇ ਉਹਨਾਂ ਦੇ ਸਿੱਧਾਂਤ ਦੀ ਹਿਮਾਇਤ ਕੀਤੀ ਅਤੇ ਨਿਰੰਤਰ ਇਕਰਾਰਬੱਧਤਾ ਦੀ ਸਥਿਤੀ ਨੂੰ 'ਗੁਲਾਮੀ ਦੇ ਖ਼ਤਰਨਾਕ ਨਜ਼ਦੀਕ ਦੀ ਸਥਿਤੀ' ਦਰਸਾਇਆ । ਇਕ ਧਰਮ ਯੋਧੇ ਦੇ ਤੌਰ 'ਤੇ ਗਾਂਧੀ ਜੀ ਦੀ ਕੁਸ਼ਲਤਾ ਵਿਚ ਸੰਪੰਨਤਾ ਆ ਰਹੀ ਸੀ ।

# 8. ਵਿਸ਼ਵਾਸ ਅਤੇ ਕਲਪਨਾ

ਇਹ ਹੈਰਾਨੀ ਦੀ ਗੱਲ ਹੈ ਕਿ ਆਪਣੇ ਪੇਸ਼ਾਵਰ ਕੰਮ ਲਈ—ਜੋ ਸ਼ੁਰੂ-ਸ਼ੁਰੂ ਵਿਚ ਵਿਰੋਧੀ ਮਾਹੌਲ ਵਿਚ ਉਚੀ ਚੜ੍ਹਾਈ ਚੜ੍ਹਨ ਬਰਾਬਰ ਹੀ ਹੁੰਦਾ ਹੈ—ਉਹਨਾਂ ਦੀ ਰਾਜਨੀਤਕ ਮੁਹਿੰਮ, ਮਨੁੱਖਵਾਦੀ ਗਤੀਵਿਧੀਆਂ ਅਤੇ ਧਾਰਮਿਕ ਗੋਸ਼ਟੀਆਂ ਲਈ ਗਾਂਧੀ ਜੀ ਨੂੰ ਕਾਫ਼ੀ ਅਭਿਆਸ ਵਿਚੋਂ ਲੰਘਣਾ ਪਿਆ ਸੀ। ਪਰ ਗਾਂਧੀ ਜੀ ਉਹ ਨਾ ਹੁੰਦੇ ਜੋ ਸਨ ਜੇਕਰ ਉਹ ਇੰਜ ਅਗਾਂਹ ਗਏ ਹੁੰਦੇ ਅਤੇ ਹੋਰ ਅਗਾਂਹ ਨਾ ਜਾਂਦੇ, ਕੇਵਲ ਇਸ ਢੰਗ ਨਾਲ ਹੀ ਟੱਕਰ ਲੈਂਦੇ ਹੋਰ ਕਿਸੇ ਢੰਗ ਨਾਲ ਨਹੀਂ। ਜੇ ਉਹਨਾਂ ਨੂੰ ਕਿਸੇ ਵੀ ਕੰਮ ਵਿਚ ਰੁਝਣਾ ਪੈਂਦਾ ਉਸ ਵੱਲ ਪੂਰਾ ਚਿੱਤ ਲਾਉਂਦੇ...ਭਾਵੇਂ ਉਹਨਾਂ ਦੀਆਂ ਦਿਲਚਸਪੀਆਂ ਅਨੇਕਾਂ ਸਨ ਅਤੇ ਉਹਨਾਂ ਦੀ ਉਤਸੁਕਤਾ ਉਤੇਜਿਤ ਹੁੰਦੀ। ਉਹਨਾਂ ਦੇ ਪੂਰਕ ਚਿੱਤ ਲਈ ਕੁਝ ਵੀ ਬਹੁਤ ਮਾਮੂਲੀ ਨਹੀਂ ਸੀ ਅਤੇ ਕੁਝ ਵੀ ਏਨਾ ਵੱਡਾ ਨਹੀਂ ਸੀ ਕਿ ਬਾਕੀ ਰੁਚੀਆਂ ਤੇ ਗਲਬਾ ਪਾ ਲਵੇ।

ਅਸਲ ਵਿਚ ਅਤੇ ਵਿਵਹਾਰਿਕ ਰੂਪ ਵਿਚ, ਜਦੋਂ ਦੂਸਰਿਆਂ ਦੇ ਹਿੱਤਾ ਦੀ ਰਖਵਾਲੀ ਕਰਨੀ ਹੁੰਦੀ ਤਾਂ ਉਹ ਇਕ ਘਾਗ ਸੂਝ ਵਾਲੇ ਪੱਕੇ ਸੌਦੇਬਾਜ਼ ਹੁੰਦੇ ਪਰ ਜਦੋਂ ਉਹਨਾਂ ਦੇ ਆਪਣੇ ਨਿਜੀ ਵਿਸ਼ਵਾਸ ਅਤੇ ਕਲਪਨਾ ਦਾ ਪ੍ਰਸ਼ਨ ਹੁੰਦਾ ਤਾਂ ਉਹ ਅਤਿ ਦਰਜੇ ਦੇ ਸਿੱਧੜ ਅਤੇ ਭੋਲੇ ਬਣ ਜਾਂਦੇ। ਇਕ ਪੱਧਰ ਤੇ ਤੀਬਰ ਵਾਸਤਵਿਕਤਾ ਅਤੇ ਵਿਗਿਆਨਕ ਪਰਿਸ਼ੁੱਧਤਾ ਨਾਲ ਅਤੇ ਦੂਜੀ ਪੱਧਰ ਤੇ ਇਕ ਨਿਰਸੰਦੇਹ ਵਿਸ਼ਵਾਸ ਨਾਲ ਉਹਨਾਂ ਨੇ ਕਈ ਪੱਧਰਾਂ ਤੇ ਤਜ਼ਰਬੇ ਕੀਤੇ ਤੇ ਜੀਵੇ।

ਪਰੇਟੋਰੀਆ ਵਿਖੇ ਰਹਿੰਦੇ ਹੋਏ ਉਹਨਾਂ ਨੇ ਇਕ ਪੁਸਤਕ 'Guide to London' ਲਿਖੀ ਅਤੇ ਪ੍ਰਕਾਸ਼ਿਤ ਕੀਤੀ ਸੀ, ਕਿਸੇ ਯਾਤਰੂ-ਅਦਾਰੇ ਲਈ ਨਹੀਂ ਸਗੋਂ ਆਪਣੇ ਮੁਲਕ ਦੇ ਨੌਜਵਾਨਾਂ ਨੂੰ ਇੰਗਲੈਂਡ ਵਿਚ ਘੱਟ ਤੋਂ ਘੱਟ ਖ਼ਰਚ ਤੇ ਰਹਿਣ ਲਈ ਕੁਝ ਲਾਭਦਾਇਕ ਟੋਟਕੇ ਦੇਣ ਦੇ ਮਕਸਦ ਵਜੋਂ। ਉਸ ਸਮੇਂ ਉਹਨਾਂ ਦਾ ਇਹ ਪੱਕਾ ਵਿਚਾਰ ਸੀ ਕਿ ਉਸ ਹਰ ਭਾਰਤੀ ਨੂੰ ਉਚੇਰੀ ਸਿੱਖਿਆ ਲਈ ਜ਼ਰੂਰ ਇੰਗਲੈਂਡ ਜਾਣਾ ਚਾਹੀਦਾ ਹੈ ਜੋ ਉਥੇ ਜਾਣ ਦਾ ਖ਼ਰਚਾ ਬਰਦਾਸ਼ਤ ਕਰਨ ਦੀ

ਸਮਰਥਾ ਰਖਦਾ ਹੋਵੇ। ਉਹ ਇਕ ਲੰਮੇ ਸਮੇਂ ਤਕ ਇੰਗਲੈਂਡ ਦੇ ਸਭਿਅਕ ਜੀਵਨ ਉਦੇਸ਼ ਵਿਚ ਵਿਸ਼ਵਾਸ ਰਖਦੇ ਰਹੇ।

ਉਹਨਾਂ ਦੀਆਂ ਅਭਿਲਾਸ਼ਾਵਾਂ ਵਿਚੋਂ ਇਕ—ਜਿਸ ਨੂੰ ਕਈਆਂ ਨੇ ਇਕ ਜਾਨੂੰਨ ਹੀ ਆਖਿਆ ਹੈ—ਆਹਾਰ-ਕ੍ਰਿਆ ਵਿਚ ਤਜ਼ਰਬਾ ਕਰਨਾ ਸੀ—ਖ਼ਾਸ ਕਰਕੇ ਕੱਚੇ ਜਾਂ ਅਖੌਤੀ ਜੀਵਨਮਈ ਭੋਜਨਾ ਨਾਲ। ਹਰ ਤਜ਼ਰਬਾ ਬੜੇ ਧਿਆਨ ਪੂਰਵਕ ਵਿਉਂਤਿਆਂ ਜਾਂਦਾ, ਉਸ ਦੇ ਸਿੱਟੇ ਨੂੰ ਵਾਚਿਆ ਜਾਂਦਾ ਅਤੇ ਨੋਟ ਕਰ ਲਿਆ ਜਾਂਦਾ, ਜਿਵੇਂ ਇਕ ਪ੍ਰਯੋਗਸ਼ਾਲਾ ਵਿਚ ਕੀਤਾ ਜਾਂਦਾ ਹੈ। ਇਹਨਾਂ ਤਜ਼ਰਬਿਆਂ ਦੇ ਭਾਵੇਂ ਹੋਰ ਕਈ ਲਾਭ ਹੋਏ ਹੋਣ ਪਰ ਉਹਨਾਂ ਦੇ ਦੰਦਾਂ ਨੂੰ ਸਦੀਵੀ ਨੁਕਸਾਨ ਜ਼ਰੂਰ ਪਹੁੰਚ ਗਏ। ਦੱਖਣੀ ਅਫਰੀਕਾ ਤੋਂ ਆਏ ਗਾਂਧੀ ਜੀ ਨੂੰ ਤਿੰਨ ਸਾਲਾਂ ਬਾਅਦ ਜਦੋਂ ਉਹਨਾਂ ਦੀ ਇਕ ਪੁਰਾਣੀ ਦੋਸਤ, ਮਿੱਲੀ ਗ੍ਰਾਹਮ ਪੋਲਕ ਸਾਬਰਮਤੀ ਆਸ਼ਰਮ ਵਿਚ ਮਿਲਣ ਆਈ ਤਾਂ ਉਹ ਉਹਨਾਂ ਦੇ ਕਈ ਦੰਦ ਗਾਇਬ ਵੇਖ ਕੇ ਬਹੁਤ ਹੈਰਾਨ ਹੀ ਰਹਿ ਗਈ। 'ਦੰਦਾਂ ਦੇ ਗਾਇਬ ਹੋ ਜਾਣ ਨਾਲ ਉਹਨਾਂ ਦੇ ਚਿਹਰੇ ਦੀ ਦਿੱਖ ਵਿਚ ਬਹੁਤ ਪਰਿਵਰਤਨ ਆ ਗਿਆ ਸੀ', ਉਸ ਨੇ ਨੋਟ ਕੀਤਾ। ਗਾਂਧੀ ਜੀ, ਜੋ ਉਸ ਸਮੇਂ ਤਕ ਮਹਾਤਮਾ ਕਹਿਲਾਉਣ ਲਗ ਪਏ ਸਨ, ਨੇ ਦਸਿਆ ਕਿ ਉਹਨਾਂ ਦੇ ਦੰਦ 'ਵੱਧ ਮਾਤਰਾ ਵਿਚ ਤੇਜ਼ਾਬੀ ਫ਼ਲ ਖਾਣ ਕਰਕੇ' ਡਿਗ ਪਏ ਹਨ।

ਦੱਖਣੀ ਅਫ਼ਰੀਕਾ ਵਿਚ ਆਪਣੀ ਪਹਿਲੇ ਕੁਝ ਸਾਲਾਂ ਦੀ ਠਹਿਰ ਦੌਰਾਨ ਗਾਂਧੀ ਜੀ ਨੇ ਲੰਡਨ ਸਾਕਾਹਾਰੀ ਭਭਾ ਨਾਲ ਆਪਣਾ ਨੇੜੇ ਦਾ ਸੰਪਰਕ ਬਣਾਈ ਰਖਿਆ ਅਤੇ ਇਸ ਸਭਾ ਦੀ ਪੱਤ੍ਰਿਕਾ ਲਈ ਲੇਖ ਵੀ ਲਿਖਦੇ ਰਹੇ। ਉਹ ਐਡਵਰਡ ਮੈਟਲੈਂਡ ਦੀ ਰਚਨਾ 'The Perfect Way' ਤੋਂ ਕਾਫ਼ੀ ਪ੍ਰਭਾਵਿਤ ਹੋਏ ਸਨ। ਉਹਨਾਂ ਦੇ ਲੈਟਰਪੈਡ ਉਪਰ ਇਹ ਅੰਕਿਤ ਸੀ : 'ਦੀਖਿਅਤ ਈਸਾਈ ਸੰਘ ਅਤੇ ਲੰਡਨ ਸ਼ਾਕਾਹਾਰੀ ਸਭਾ ਦਾ ਪ੍ਰਤੀਨਿਧ' ਅਤੇ ਇਹਨਾਂ ਸੰਸਥਾਵਾਂ ਦੀਆਂ ਪ੍ਰਕਾਸ਼ਨਾਵਾਂ ਨੂੰ ਡਰਬਨ ਦੀਆਂ ਪੱਤ੍ਰਿਕਾਵਾਂ ਵਿਚ ਮਸ਼ਹੂਰੀ ਕਰਨਾ ਆਪਣਾ ਫ਼ਰਜ਼ ਮੰਨਦੇ। ਆਪਣੇ ਲਿਖੇ ਬਹੁਤ ਸਾਰੇ ਲੇਖਾਂ ਵਿਚ, ਸ਼ਾਕਾਹਾਰੀ ਸਿਧਾਂਤ ਦੀ ਵਕਾਲਤ ਉਹਨਾਂ ਬਹੁਤ ਹੀ ਜੱਚਵੇਂ ਅਤੇ ਪ੍ਰਭਾਵਸ਼ਾਲੀ ਢੰਗ ਨਾਲ ਕੀਤੀ ਜਿਸ ਤੋਂ ਇਹ ਜ਼ਾਹਿਰ ਹੁੰਦਾ ਸੀ ਕਿ ਇਸ ਵਿਸ਼ੇ 'ਤੇ ਉਹਨਾਂ ਕਾਫ਼ੀ ਮਾਤਰਾ ਵਿਚ ਪੱਛਮੀ ਸਾਹਿਤ ਦਾ ਵੀ ਅਧਿਐਨ ਕੀਤਾ ਹੋਇਆ ਹੈ।

ਮਜ਼ਾਕ ਕਰਨ ਦਾ ਆਰੋਕ ਸੁਭਾਅ ਜੋ ਮਹਾਤਮਾ ਜੀ ਦੀ ਪਿਛਲੀ ਉਮਰ ਦਾਂ ਇਕ ਵਿਸ਼ੇਸ਼ ਲੱਛਣ ਬਣ ਗਿਆ ਸੀ, ਹਾਲੇ ਉਹਨਾਂ ਅੰਦਰ ਪ੍ਰਗਟ ਨਹੀਂ ਸੀ ਹੋਇਆਂ ਪਰ ਕਦੇ-ਕਦੇ ਅਚੇਤ ਰੂਪ ਵਿਚ ਇਸ ਪ੍ਰਕਾਰ ਦੇ ਭਾਵਾਂ ਦੇ ਉਘੜਨ ਦੀ ਉਹਨਾਂ ਅੰਦਰ ਘਾਟ ਨਹੀਂ ਸੀ ਜਿਵੇਂ Natal Mercury ਦੇ ਸੰਪਾਦਕ ਨੂੰ ਲਿਖੇ ਇਕ ਲੰਮੇ ਖੱਤ ਵਿਚ ਉਹ ਇਕ ਥਾਂ ਲਿਖਦੇ ਹਨ : 'ਰਿਸ਼ਟ-ਪੁਸ਼ਟ ਸ਼ਾਕਾਹਾਰੀ ਆਪਣੀ ਖ਼ੁਰਾਕ ਦੇ ਵੱਡਪਣ ਦਾ ਵਿਖਾਵਾ ਇਹ ਕਹਿ ਕੇ ਕਰਦੇ ਹਨ ਕਿ ਵਿਸ਼ਵ ਦੇ ਕਿਸਾਨ ਲੋਕ ਵਿਹਾਰਿਕ ਰੂਪ ਵਿਚ ਸ਼ਾਕਾਹਾਰੀ ਹਨ ਅਤੇ ਕਿ ਬਹੁਤ ਹੀ ਉਪਯੋਗੀ ਅਤੇ

ਤਾਕਤਵਰ ਜਾਨਵਰ ਘੋੜਾ, ਇਕ ਸ਼ਾਕਾਹਾਰੀ ਏ ਜਦੋਂ ਕਿ ਬਹੁਤ ਹੀ ਵਹਿਸ਼ੀ ਰੂਪ ਵਿਚ ਬੇਕਾਰ ਜਾਨਵਰ ਸ਼ੇਰ ਮਾਸਾਹਾਰੀ ਏ ।'

ਗਾਂਧੀ ਜੀ ਦਾ ਅੰਦੋਲਨਮਈ ਉਤਸ਼ਾਹ ਅਤੇ ਪੱਤਰਕਾਰੀ ਕਿਸਮ ਦੀ ਸਿਖ਼ਰ ਉਸ ਸਟੇਜ ਤੇ ਉਹਨਾਂ ਵਲੋਂ ਲਿਖੇ ਇਕ ਲੰਮੇ "ਖੁੱਲ੍ਹੇ ਪੱਤਰ" ਵਿਚ ਵੇਖੀ ਜਾ ਸਕਦੀ ਹੈ ਜੋ ਉਹਨਾਂ ਨਾਤਾਲ ਵਿਧਾਨ ਸਭਾ ਦੇ ਮੈਂਬਰਾਂ ਨੂੰ ਸੰਬੋਧਨ ਕੀਤਾ ਸੀ ਅਤੇ ਅਖ਼ਬਾਰਾਂ ਵਿਚ ਪ੍ਰਕਾਸ਼ਿਤ ਹੋਇਆ ਸੀ। ਬਹੁਤ ਸਾਰੇ ਪੱਛਮੀ ਵਿਦਵਾਨਾਂ ਵਲੋਂ ਭਾਰਤੀ ਸਭਿਅਤਾ ਦੀ ਉੱਚਤਾ ਬਾਰੇ ਦਿਤੇ ਪ੍ਰਮਾਣਾਂ ਦਾ ਹਵਾਲਾ ਦਿੰਦੇ ਹੋਏ ਉਹ ਉਹਨਾਂ ਵਲੋਂ ਭਾਰਤੀਆਂ ਦੀ ਕੀਤੀ ਗਈ ਪ੍ਰਸ਼ੰਸਾ ਅਤੇ ਨਾਤਾਲ ਯੂਰਪੀਅਨਾਂ ਵਲੋਂ ਉਹਨਾਂ ਦਰਮਿਆਨ ਰਹਿ ਰਹੇ ਭਾਰਤੀਆਂ ਪ੍ਰਤੀ ਉਹਨਾਂ ਦੇ ਵਰਤਾਰੇ ਵਿਚਲੀ ਅਸਮਾਨਤਾ ਦਾ ਜ਼ਿਕਰ ਕਰਦੇ ਹਨ। 'ਮੇਰੇ ਵਿਚਾਰ 'ਚ ਇਹ ਮੰਨਣਾ ਔਖਾ ਨਹੀਂ ਹੋਵੇਗਾ', ਉਹਨਾਂ ਲਿਖਿਆ 'ਭਾਰਤੀਆਂ ਨੂੰ ਉਪਨਿਵੇਸ਼-ਖੇਤਰ ਵਿਚ ਬਹੁਤ ਬੁਰੀ ਤਰ੍ਹਾਂ ਨਫ਼ਰਤ ਕੀਤੀ ਜਾਂਦੀ ਹੈ। ਇਕ ਮਾਮੂਲੀ ਆਦਮੀ ਵੀ ਉਸ ਨੂੰ ਨਫ਼ਰਤ ਕਰਦਾ ਹੈ, ਉਸ ਨੂੰ ਕੋਸਦਾ ਹੈ, ਉਸ 'ਤੇ ਥੁੱਕਦਾ ਹੈ ਤੇ ਅਕਸਰ ਉਸ ਨੂੰ ਪਟੜੀ ਤੋਂ ਧੱਕਾ ਮਾਰ ਕੇ ਡੇਗ ਦਿੰਦਾ ਹੈ। ਤੇ ਅਜਿਹੇ ਆਦਮੀ ਨੂੰ ਫਿਟਕਾਰ ਪਾਉਣ ਲਈ ਇਥੋਂ ਦੀਆਂ ਅਖਬਾਰਾਂ ਨੂੰ ਅੰਗਰੇਜ਼ੀ ਦੇ ਸ਼ਬਦਕੋਸ਼ ਵਿਚੋਂ ਕੋਈ ਯੋਗ ਸ਼ਬਦ ਵੀ ਨਹੀਂ ਲੱਭਦੇ। ਇਥੇ ਕੁਝ ਉਦਾਹਰਣਾਂ ਪੇਸ਼ ਹਨ : "ਅਸਲ ਬੁਰਾਈ ਦੀ ਜੜ੍ਹ ਜੋ ਇਥੋਂ ਦੇ ਲੋਕਾਂ ਦੇ ਪ੍ਰਾਣ-ਆਧਾਰਾਂ ਨੂੰ ਖਾਈ ਜਾ ਰਹੀ ਏ"; "ਇਹ ਟੁਕੜਬੋਕ"; "ਕਾਲਾ ਤੇ ਸੁਕੜ....ਗੰਦ ਨਾਲ ਭਰਿਆ ਹੋਇਆ ਜਿਸ ਨੂੰ ਉਹ ਘਿਣਾਉਣਾ ਹਿੰਦੂ ਸੱਦਦੇ ਹਨ"; "ਉਹ ਬੁਰਾਈ ਨਾਲ ਜੜ੍ਹ ਤਕ ਭਰਿਆ ਹੋਇਆ ਏ...ਮੈਂ ਹਿੰਦੂ ਨੂੰ ਰੱਜ ਕੇ ਫਿਟਕਾਰ ਪਾਉਂਦਾ ਹਾਂ"; "ਦਲਿੱਦਰੀ ਕੁੱਲੀ...ਜਿਨ੍ਹਾਂ ਦੀਆਂ ਜ਼ੁਬਾਨਾਂ ਕਦੇ ਸੱਚ ਨਹੀਂ ਬੋਲਦੀਆਂ ਤੇ ਚਾਲਾਕੀ ਜਿਨ੍ਹਾਂ ਦੇ ਅੰਗ-ਹੰਗ ਰਹਿੰਦੀ ਏ"...'

ਇਸ ਲਿਖਿਤ ਬਾਰੇ ਅਨੋਖੀ ਗੱਲ ਇਹ ਵੇ ਕਿ ਇਸ ਦਾ ਲੇਖਕ ਜਦੋਂ ਇਹਨਾਂ ਸਾਰੀਆਂ ਬੇਹੂਦਾ ਗਾਲ੍ਹਾਂ ਦਾ ਵਰਨਣ ਕਰਦਾ ਹੈ ਤਾਂ ਉਹ ਆਪ ਕਿਸੇ ਵੀ ਕਿਸਮ ਦੀ ਕੁੜੱਤਣ ਜਾਂ ਮੰਦਭਾਵਨਾ ਦੇ ਭਾਵਾਂ ਤੋਂ ਮੁਕਤ ਰਹਿੰਦਾ ਹੈ ਤੇ ਗੱਲ ਨੂੰ ਚੜ੍ਹਾ ਕੇ ਪੇਸ਼ ਕਰਨ ਤੋਂ ਬੜੀ ਸਾਵਧਾਨੀ ਨਾਲ ਗੁਰੇਜ਼ ਕਰਦਾ ਹੈ।

# 9. ਹਰਾ ਕਿਤਾਬਚਾ

ਇਕ ਸੰਤ ਅਤੇ ਇਵੇਂ ਹੀ ਇਕ ਪਾਪੀ ਲਈ ਚੱਜ ਨਾਲ ਕੀਤਾ ਕੋਈ ਵੀ ਕੰਮ, ਤਸੱਲੀ ਦਾ ਇਕ ਅਮੁੱਕ ਸਾਧਨ ਹੁੰਦਾ ਹੈ। ਆਪਣੇ ਪੇਸ਼ਾਵਰ ਖੇਤਰ ਵਾਂਗ ਆਮ ਲੋਕਾਂ ਵਿਚ ਵੀ ਗਾਂਧੀ ਜੀ ਦੀ ਪ੍ਰਸਿੱਧਤਾ ਦਿਨ-ਬ-ਦਿਮ ਵਧ ਰਹੀ ਸੀ। ਨਾਤਾਲ ਦਾ ਭਾਰਤੀ ਸਮਾਜ, ਜੋ ਹਰ ਮੁਸ਼ਕਲ ਅਤੇ ਅਗਵਾਈ ਲਈ ਹੁਣ ਉਹਨਾਂ ਦਾ ਆਸਰਾ ਤੱਕਦਾ ਸੀ, ਲਈ ਉਹਨਾਂ ਦਾ ਕੰਮ ਹੀ ਨਾ ਕੇਵਲ ਕੀਮਤੀ ਸਾਬਤ ਹੋ ਰਿਹਾ ਸੀ ਸਗੋਂ ਉਹ ਖੁਦ ਵੀ ਆਪਣੇ ਆਪ ਨੂੰ ਅੰਦਰੋਂ ਅੰਦਰ ਹੀ ਇਕ ਪ੍ਰਤਿਸ਼ਠਾਸ਼ੀਨ ਵਿਅਕਤੀ ਦੇ ਰੂਪ ਵਿਚ ਵਧਦੇ-ਫੁੱਲਦੇ ਵੇਖ ਰਹੇ ਸਨ। ਇਸ ਲਈ ਉਹਨਾਂ ਨੂੰ ਇਹ ਮੰਨ ਲੈਣ ਵਿਚ ਬਹੁਤਾ ਸਮਾ ਨਾ ਲੱਗਾ ਕਿ ਭਵਿੱਖ ਚਾਹੇ ਕਿਹੋ ਜਿਹਾ ਵੀ ਹੋਵੇ, ਉਹਨਾਂ ਦੀ ਸਰਗਰਮੀ ਦਾ ਖੇਤਰ ਕੁਝ ਸਮੇਂ ਲਈ ਹੁਣ ਦੱਖਣੀ ਅਫ਼ਰੀਕਾ ਵਿਚ ਹੀ ਹੈ।

ਕਿਸੇ ਵੀ ਹਾਲਤ ਵਿਚ ਉਹ ਹੁਣ ਉਸ ਕਾਰਜ ਨੂੰ ਵਿਚੇ ਹੀ ਨਹੀਂ ਸਨ ਛਡ ਸਕਦੇ ਜਿਸਨੂੰ ਪੂਰੀ ਸ਼ਿੱਦਤ ਨਾਲ ਉਹਨਾਂ ਆਪਣੇ ਲੜ ਲਾਇਆ ਸੀ ਅਤੇ ਜਿਸ ਦੇ ਉਹ ਹਰ ਮੰਤਵ ਲਈ ਜੇਕਰ ਇਕੋ ਇਕ ਨਾ ਸਹੀ ਤਾਂ ਅਵੱਸ਼ ਹੀ ਮੁੱਖ ਸਮਰਥਕ ਅਤੇ ਨੇਤਾ ਸਨ। ਉਹ ਆਪਣੇ ਯੋਗਦਾਨ ਤੋਂ ਵਾਕਿਫ਼ ਸਨ ਪਰ ਫਿਰ ਵੀ ਇਸ ਬਾਰੇ ਆਪਣੇ ਅਨੁਮਾਨ ਵਿਚ ਨਿਮਰ ਸਨ। ਉਹਨਾਂ ਨੂੰ ਇਸ ਗੱਲ ਤੇ ਮਾਣ ਤਾਂ ਸੀ ਹੀ ਕਿ ਉਹ ਇਕ ਚੰਗੇ ਹਿਤ ਲਈ ਸੇਵਾ ਕਰ ਰਹੇ ਹਨ ਪਰ ਨਾਲ ਹੀ ਆਪਣੇ ਆਪ ਨੂੰ ਇਕ ਨਾਕਾਫ਼ੀ ਸਾਧਨ ਸਮਝਦੇ ਹੋਏ ਉਹ ਅੰਤਰੀਵੀ ਨਿਮਰਤਾ ਭਰਪੂਰ ਸਨ। ਇਹ ਲਾਛਣਿਕ ਵਰਤਾਰਾ ਉਹਨਾਂ ਅੰਦਰ ਸਾਰੇ ਜੀਵਨ ਦੌਰਾਨ ਰਿਹਾ।

ਅਜਿਹੇ ਸੁਭਾਅ ਦੀ ਪ੍ਰਤੱਖਤਾ ਉਹਨਾਂ ਵਲੋਂ ਦਾਦਾ ਭਾਈ ਨਾਰੋਜੀ ਨੂੰ ਮਿਤੀ 5 ਜੁਲਾਈ 1984 ਨੂੰ ਲਿਖੇ ਪਹਿਲੇ ਹੀ ਖ਼ੱਤ ਤੋਂ ਹੋ ਜਾਂਦੀ ਹੈ ਜਿਸ ਰਾਹੀਂ ਉਹਨਾਂ ਹਿੰਦੁਸਤਾਨੀਆਂ ਦੇ ਕੇਸ ਨੂੰ ਬਰਤਾਨਵੀ ਸਰਕਾਰ ਅਤੇ ਬਰਤਾਨਵੀਂ ਲੋਕਾਂ ਅੱਗੇ ਪੇਸ਼ ਕਰਨ ਵਿਚ ਉਹਨਾਂ ਦੀ ਸਹਾਇਤਾ ਮੰਗੀ। ਨਾਤਾਲ ਯੂਰਪੀਅਨਾਂ ਦੇ ਵਤੀਰੇ ਨੂੰ ਸਪੱਸ਼ਟ ਅਤੇ ਸੰਖੇਪ ਰੂਪ ਵਿਚ ਦਰਸਾਉਂਦੇ ਹੋਏ ਉਹਨਾਂ ਸਭ ਤੋਂ ਪਹਿਲਾਂ ਵੋਟ

ਅਧਿਕਾਰ ਬਿੱਲ ਦੇ ਅਸਲੀ ਮਨੋਰਥ ਦੀ ਇੰਜ ਵਿਆਖਿਆ ਕੀਤੀ : 'ਅਸੀਂ ਹਿੰਦੁਸਤਾਨੀਆਂ ਨੂੰ ਹੁਣ ਇਥੇ ਹੋਰ ਟਿਕੇ ਰਹਿਣਾ ਨਹੀਂ ਦੇਣਾ ਚਾਹੁੰਦੇ । ਸਾਨੂੰ ਕੁੱਲੀਆਂ ਦੀ ਲੋੜ ਹੈ ਪਰ ਉਹਨਾਂ ਨੂੰ ਇਥੇ ਗੁਲਾਮਾਂ ਵਾਂਗ ਰਹਿਣਾ ਹੋਵੇਗਾ ਅਤੇ ਆਜ਼ਾਦ ਹੁੰਦੇ ਹੀ ਵਾਪਸ ਭਾਰਤ ਪਰਤ ਜਾਣਾ ਹੋਵੇਗਾ ।' ਆਪਣੇ ਦੇਸ਼-ਵਾਸੀਆਂ ਲਈ ਆਪਣੇ ਵਲੋਂ ਨਿਭਾਏ ਜਾ ਰਹੇ ਫਰਜ਼ਾਂ ਬਾਰੇ ਦਸਦੇ ਹੋਏ ਉਹ ਲਿਖਦੇ ਹਨ : 'ਕੁਝ ਸ਼ਬਦ ਮੈਂ ਆਪਣੇ ਬਾਰੇ ਲਿਖ ਰਿਹਾ ਹਾਂ, ਮੈਂ ਹਾਲੇ ਅਨੁਭਵਹੀਣ ਅਤੇ ਜਵਾਨ-ਅਵਸਥਾ ਵਿਚ ਹਾਂ ਅਤੇ ਇੰਜ, ਮੈਥੋਂ ਕਈ ਗਲਤੀਆਂ ਹੋ ਸਕਦੀਆਂ ਹਨ । ਜੋ ਜ਼ਿਮੇਵਾਰੀ ਮੈਂ ਚੁੱਕੀ ਹੈ ਉਹ ਮੇਰੀ ਸਮਰਥਤਾ ਦੀ ਨਿਸਬਤ ਕਾਫੀ ਵੱਡੀ ਹੈ । ਮੈਂ ਇਹ ਵੀ ਦਸਣਾ ਚਾਹਾਂਗਾ ਕਿ ਇਹ ਕੰਮ ਮੈਂ ਬਿਨਾਂ ਕਿਸੇ ਮੁਆਵਜ਼ੇ ਦੇ ਕਰ ਰਿਹਾ ਹਾਂ । ਇੰਜ ਤੁਸੀਂ ਵੇਖੋਗੇ ਕਿ ਮੈਂ ਇਹ ਮਸਲਾ, ਜੋ ਮੇਰੀ ਸਮਰਥਾ ਤੋਂ ਬਾਰਰ ਏ, ਨੂੰ ਮੈਂ ਹਿੰਦੁਸਤਾਨੀਆਂ ਦੇ ਖਰਚੇ ਤੇ ਆਪਣੇ ਆਪ ਨੂੰ ਸਮ੍ਰਿਧ ਬਨਾਉਣ ਦੀ ਖਾਤਿਰ ਹੀ ਨਹੀਂ ਆਪਣੇ ਹੱਥ 'ਚ ਲਿਆ ਏ । ਇਸ ਮਸਲੇ ਦਾ ਪ੍ਰਬੰਧ ਕਰਨ ਲਈ ਇਸ ਜਗ੍ਹਾ ਮੈਂ ਹੀ ਇਕੋ ਇਕ ਉਪਲਭਧ ਵਿਅਕਤੀ ਹਾ । ਇਸ ਲਈ, ਮੈਂ ਆਪਦਾ ਬਹੁਤ ਅਹਿਸਾਨਮੰਦ ਹੋਵਾਂਗਾ ਜੇਕਰ ਆਪ ਮੈਨੂੰ ਯੋਗ ਅਗਵਾਈ ਅਤੇ ਆਦੇਸ਼ਾਂ ਤੋਂ ਇਲਾਵਾ ਲੋੜੀਂਦੇ ਸੁਝਾਉ ਭੇਜਣ ਦੀ ਕ੍ਰਿਪਾਲਤਾ ਕਰੋ ਜਿਨ੍ਹਾਂ ਨੂੰ ਮੈਂ ਉਵੇਂ ਹੀ ਲਵਾਂਗਾ ਜਿਵੇਂ ਇਹ ਇਕ ਪਿਤਾ ਵਲੋਂ ਪੁੱਤਰ ਨੂੰ ਭੇਜੇ ਗਏ ਹੋਣ ।'

ਇੰਜ ਤਿੰਨ ਸਾਲ ਬੀਤ ਗਏ ਸਨ । ਜੇਕਰ ਗਾਂਧੀ ਜੀ ਨੇ ਇਕ ਅਣਮਿਥੇ ਸਮੇਂ ਲਈ ਦਖਣੀ ਅਫ਼ਰੀਕਾ ਨੂੰ ਆਪਣਾ ਘਰ ਬਣਾਉਣਾ ਸੀ ਤਾਂ ਉਹਨਾਂ ਨੂੰ ਭਾਰਤ ਤੋਂ ਆਪਣੇ ਪਰਿਵਾਰ ਨੂੰ ਵੀ ਉਥੇ ਲੈ ਆਉਣਾ ਜ਼ਰੂਰੀ ਸੀ । ਇੰਜ ਉਹਨਾਂ ਆਪਣੇ ਵਤਨ ਜਾਣ ਲਈ ਆਪਣੇ ਸਾਥੀਆਂ ਅਤੇ ਸਹਿ-ਕਾਮਿਆਂ ਤੋਂ ਛੇ ਮਹੀਨੇ ਦੀ ਛੁੱਟੀ ਲਈ । ਉਹਨਾਂ ਅਰਜੋਈ ਕੀਤੀ ਕਿ ਭਾਰਤ ਵਿਚ ਆਪਣੀ ਠਹਿਰ ਦੇ ਸਮੇਂ ਦੌਰਾਨ ਉਹ ਲੋਕਾਂ ਨੂੰ ਦਖਣੀ ਅਫ਼ਰੀਕਾ ਵਿਚ ਰਹਿ ਆਪਣੇ ਦੇਸ਼ ਵਾਸੀਆਂ ਦੀਆਂ ਤਕਲੀਫਾਂ ਤੋਂ ਜਾਣ ਕਰਵਾਉਣ । ਜੂਨ 1896 ਵਿਚ ਉਹ ਡਰਬਨ ਤੋਂ ਰਵਾਨਾ ਹੋ ਗਏ ।

ਆਪਣੇ ਹਮਵਤਨੀਆਂ ਦੀ ਬੇਨਤੀ 'ਤੇ ਅਮਲ ਕਰਦੇ ਹੋਏ ਉਹਨਾਂ ਯਾਤਰਾ ਦੌਰਾਨ ਹਕੀਕੀ ਬਿਰਤਾਂਤ ਨੂੰ ਕਲਮਬਧ ਕੀਤਾ ਜਿਸਦਾ ਨਾਂ ਰਖਿਆ : 'ਦਖਣੀ ਅਫਰੀਕਾ ਵਿਚ ਬਰਤਾਨਵੀ ਭਾਰਤੀਆਂ ਦੀਆਂ ਔਕੜਾਂ' ਜੋ ਉਹਨਾਂ ਘਰ ਪਹੁੰਚ ਕੇ ਪ੍ਰਕਾਸ਼ਿਤ ਕੀਤਾ ਅਤੇ ਜੋ ਆਪਣੀ ਜਿਲਦ ਦੇ ਰੰਗ ਕਾਰਣ 'ਹਰਾ ਕਿਤਾਬਚਾ' ਦੇ ਨਾਂ ਨਾਲ ਮਸ਼ਹੂਰ ਹੋਇਆ । ਇਸ ਦੀਆਂ ਦਸ ਹਜ਼ਾਰ ਕਾਪੀਆਂ ਛਾਪੀਆਂ ਗਈਆਂ ਸਨ । ਭਾਰਤੀ ਪੱਤ੍ਰਿਕਾਵਾਂ ਵਲੋਂ ਇਸ ਬਾਰੇ ਵਿਆਪਕ ਰੂਪ ਵਿਚ ਟਿਪਣੀਆਂ ਕਰਨ ਅਤੇ ਇਸ ਦਾ ਪ੍ਰਰਾਰ ਕਰਨ ਕਰਕੇ ਪਹਿਲਾ ਸੰਸਕਰਣ ਛੇਤੀ ਹੀ ਵਿਕ ਗਿਆ ਅੰਤੇ ਦੂਜਾ ਸੰਸਕਰਣ ਛਾਪਣਾ ਪਿਆ ।

ਗਾਂਧੀ ਜੀ ਦਾ ਬਿਰਤਾਂਤ ਸੰਜੀਦਾ ਅਤੇ ਸੰਜਮੀ ਸੀ ਜੋ ਹਮੇਸ਼ਾਂ ਵਾਂਗ ਝੂਠ ਜਾਂ ਨਫ਼ਰਤ ਜਾਂ ਕਿਸੇ ਕਿਸਮ ਦੇ ਵਧਾ ਚੜ੍ਹਾ ਤੋਂ ਮੁਕਤ ਸੀ । ਉਹਨਾਂ ਅਜਿਹਾ ਕੁਝ ਵੀ

ਨਾ ਆਖਿਆ ਜੋ ਬਹੁਤ ਚਿਰ ਪਹਿਲਾਂ ਡਰਬਨ ਵਿਖੇ "ਖੁੱਲ੍ਹੇ ਖੱਤ" ਵਿਚ ਨਹੀਂ ਕਿਹਾ ਸੀ। ਉਹਨਾਂ, ਅਸਲ ਵਿਚ, ਆਪਣਾ ਨਜ਼ਰੀਆ—ਜੋ ਉਹਨਾਂ ਦੇ ਸਮੁੱਚੇ ਜੀਵਨ ਵਿਚ ਰਾਜਨੀਤਕ ਵਿਸ਼ਵਾਸ ਦਾ ਮੂਲ ਸਿਧਾਂਤ ਬਣ ਗਿਆ ਸੀ—ਇਸ ਕਥਨ ਵਿਚ ਪੇਸ਼ ਕਰ ਦਿਤਾ : 'ਦੱਖਣੀ ਅਫਰੀਕਾ ਵਿਚ ਸਾਡਾ ਢੰਗ ਇਸ ਨਫ਼ਰਤ ਨੂੰ ਪਿਆਰ ਰਾਹੀਂ ਜਿਤਣ ਵਿਚ ਹੈ।' ਬਦਕਿਸਮਤੀ ਨਾਲ, (ਪ੍ਰੈਸ ਏਜੰਸੀ) 'ਰਾਇਟਰ' ਦੁਆਰਾ ਇਸ ਬਿਆਨ ਨੂੰ ਕਾਂਟ ਛਾਂਟ ਕੇ ਅਤੇ ਤਰੋੜ-ਮਰੋੜ ਕੇ ਤਾਰ ਰਾਹੀਂ ਭੇਜਿਆ ਗਿਆ ਜਿਸਨੇ ਨਾਤਾਲ ਦੇ ਯੂਰਪੀਅਨਾਂ ਅੰਦਰ ਬੜੀ ਵੱਡੀ ਗਲਤ ਫਹਿਮੀ ਪੈਦਾ ਕਰ ਦਿਤੀ ਜੋ ਇਹ ਮੰਨਣ ਲਗ ਪਏ ਕਿ ਉਹਨਾਂ ਨੂੰ ਬੇਵਜ੍ਹਾ ਹੀ ਬਦਨਾਮ ਕੀਤਾ ਅਤੇ ਭੰਡਿਆ ਗਿਆ। ਇਸ ਦੇ ਬਾਅਦ ਵਿਚ ਕਾਫ਼ੀ ਦੁਖਦਾਈ ਸਿੱਟੇ ਨਿਕਲੇ।

ਗਾਂਧੀ ਜੀ ਨੇ ਆਪਣੇ ਘਰ ਰਾਜਕੋਟ ਵਿਖੇ ਕੁਝ ਸਮਾਂ ਬਿਤਾਇਆ ਜਿਸ ਦੌਰਾਨ ਉਹਨਾਂ ਦਾ ਅਣਥਕ ਉਤਸ਼ਾਹ ਹਰਾ ਕਿਤਾਬਚਾ ਛਾਪਣ ਅਤੇ ਰਵਾਨਾ ਕਰਨ ਤੋਂ ਇਲਾਵਾ ਹੋਰ ਕਈ ਗਤੀਵਿਧੀਆਂ ਵਿਚ ਖ਼ਰਚ ਹੋਇਆ। ਕਿਉਂਜੋ ਉਥੇ ਪਲੇਗ ਫੈਲਣ ਦਾ ਡਰ ਪੱਕਾ ਸੀ ਉਹਨਾਂ ਆਪਣੀਆਂ ਸੇਵਾਵਾਂ ਰਾਜ ਸਫ਼ਾਈ ਵਿਭਾਗ ਨੂੰ ਸਵੈ-ਇੱਛਤ ਪੇਸ਼ ਕੀਤੀਆਂ ਅਤੇ ਕਸਬੇ ਦੀ ਹਰ ਗਲੀ ਦੀਆਂ ਟੱਟੀਆਂ ਦੀ ਸਫ਼ਾਈ ਨੂੰ ਜਾਂਚਿਆ ਤੇ ਮਸ਼ਵਰਾ ਦਿਤਾ। ਸਫ਼ਾਈ ਇਕ ਅਜਿਹਾ ਵਿਸ਼ਾ ਸੀ। ਜਿਸਨੂੰ ਉਹ ਹਮੇਸ਼ਾਂ ਸਭ ਤੋਂ ਵੱਧ ਮਹੱਤਤਾ ਦਿੰਦੇ ਸਨ। ਇਕ ਸਾਫ਼-ਸੁਥਰਾ ਟੱਟੀਖਾਨਾ ਘਰ ਨੂੰ ਵੀ ਸਾਫ਼-ਸੁਥਰਾ ਰੱਖਦਾ ਹੈ। ਸਭਿਅਕ ਜੀਵਨ ਬਾਰੇ ਇਹ ਉਹਨਾਂ ਦਾ ਇਕ ਇਮਤਿਹਾਨ ਸੀ। ਬਹੁਤਿਆਂ ਨੂੰ ਭਾਵੇਂ ਇਹ ਇਕ ਅਣ-ਭਾਰਤੀ ਵਹਿਮ ਹੀ ਲਗਦਾ ਹੋਵੇ ਪਰ ਅਸਲ ਵਿਚ ਇਹ ਉਹਨਾਂ ਦੇ ਮਨੁੱਖੀ ਨਜ਼ਰੀਏ ਦੇ ਆਵੱਸ਼ਕ ਮਾਨਸਿਕ ਸੰਤੁਲਨ ਦਾ ਇਕ ਮਾਪ ਸੀ!

ਉਹ ਪ੍ਰਸੰਨਤਾ ਪੂਰਵਕ ਹੈਰਾਨ ਸਨ ਜਦੋਂ ਉਹਨਾਂ ਇਹ ਵੇਖਿਆ ਕਿ "ਅਛੂਤਾਂ" ਦੇ ਘਰ ਸਭ ਤੋਂ ਵਧੇਰੇ ਸਾਫ਼-ਸੁਥਰੇ ਸਨ, ਜਿਥੇ ਜਾਂਚ ਕਮੇਟੀ ਦੇ ਉਹਨਾਂ ਦੇ ਬਹੁਤ ਸਾਰੇ ਸਾਥੀਆਂ ਨੇ ਉਹਨਾਂ ਦੇ ਨਾਲ ਜਾਣ ਤੋਂ ਇਨਕਾਰ ਕਰ ਦਿਤਾ ਸੀ। ਸਭ ਤੋਂ ਗੰਦੀਆਂ ਟੱਟੀਆਂ ਅਮੀਰ ਲੋਕਾਂ ਦੇ ਘਰਾਂ ਦੀਆਂ ਸਨ ਜਿਨ੍ਹਾਂ ਵਿਚੋਂ ਬਹੁਤਿਆਂ ਨੇ ਤਾਂ ਉਹਨਾਂ ਨੂੰ ਅੰਦਰ ਦਾਖਲ ਹੋਣ ਤੋਂ ਹੀ ਵਰਜਿਤ ਕਰ ਦਿਤਾ ਸੀ। ਇਹ ਸਭ ਉਹਨਾਂ ਲਈ ਇਕ ਸਿਖਿਆ ਸੀ ਜੋ ਬਾਅਦ ਵਿਚ ਬਹੁਤ ਲਾਭਦਾਇਕ ਸਾਬਤ ਹੋਈ।

ਇਹ ਯਾਦ ਕਰਨਾ ਬੜਾ ਦਿਲਚਸਪ ਹੋਵੇਗਾ ਕਿ ਉਸੇ ਸਮੇਂ ਮਹਾਰਾਣੀ ਵਿਕਟੋਰੀਆ ਦੇ ਰਾਜ ਦੀ 60ਵੀਂ ਵਰ੍ਹੇ-ਗੰਢ ਮਨਾਉਣ ਲਈ ਸਥਾਪਿਤ ਕੀਤੀ ਗਈ ਕਮੇਟੀ ਦੇ ਗਾਂਧੀ ਜੀ ਵੀ ਮੈਂਬਰ ਬਣ ਗਏ ਅਤੇ ਆਪਣੇ ਪਰਿਵਾਰ ਦੇ ਬੱਚਿਆਂ ਨੂੰ ਬਰਤਾਨਵੀ ਕੌਮੀ ਤਰਾਨਾ ਵੀ ਸਿਖਾਇਆ। ਆਪਣੀ ਸਮੁੱਚੀ ਘਟਨਾਵਾਂ ਭਰਪੂਰ ਅਤੇ ਅਨੋਖੀ ਜੀਵਨ ਯਾਤਰਾ ਦੌਰਾਨ ਗਾਂਧੀ ਜੀ ਨੇ ਉਤਕ੍ਰਿਸ਼ਟ ਅਤੇ ਕੁਢੱਬ ਦੋਹਾਂ ਨਾਲ ਹੀ ਇਕੋ ਜਿੰਨੇ ਉਤਸ਼ਾਹ ਨਾਲ ਅਭਿਆਸ ਕੀਤਾ।

ਡਰਬਨ ਵਿਖੇ ਆਪਣੇ ਭਾਰਤੀ ਸਾਥੀਆਂ ਵਲੋਂ ਦਿਤੇ ਗਏ ਆਦੇਸ਼ਾਂ ਦੀ ਪਾਲਣਾ ਕਰਦੇ ਹੋਏ ਗਾਂਧੀ ਜੀ ਭਾਰਤ ਦੇ ਪ੍ਰਮੁੱਖ ਸ਼ਹਿਰਾਂ ਵਿਚ ਗਏ, ਲੋਕ ਰਾਇ ਵਾਲੇ ਨੇਤਾਵਾਂ ਨੂੰ ਮਿਲੇ ਅਤੇ ਉਹਨਾਂ ਨੂੰ ਦਖਣੀ ਅਫ਼ਰੀਕਾ ਵਿਚਲੇ ਭਾਰਤੀਆਂ ਦੀ ਹਾਲਤ ਦਾ ਅੱਖੀਂ ਡਿੱਠਾ ਹਾਲ ਸੁਣਾਇਆ, ਪ੍ਰਮੁੱਖ ਪੱਤ੍ਰਿਕਾਵਾਂ ਦੇ ਸੰਪਾਦਕਾਂ ਅੰਦਰ ਇਸ ਕਾਰਜ ਪ੍ਰਤੀ ਰੁਚੀ ਪੈਦਾ ਕੀਤੀ ਅਤੇ ਬੰਬਈ, ਪੂਨਾ ਅਤੇ ਮਦਰਾਸ ਵਿਚ ਜਨ-ਸਭਾਵਾਂ ਨੂੰ ਸੰਬੋਧਨ ਕੀਤਾ। ਉਹ ਸਰ ਫਿਰੋਜ਼ਸ਼ਾਹ ਮਹਿਤਾ ਜੋ ਉਸ ਸਮੇਂ ਬੰਬਈ ਦੇ ਤਾਜ-ਮੁਕਤ ਮਹਾਰਾਜਾ ਜਾਣੇ ਜਾਂਦੇ ਸਨ, ਲੋਕਮਾਨਯ ਤਿਲਕ ਜੋ ਇਕ ਵਿਦਵਾਨ ਅਤੇ ਜੋਸ਼ੀਲੇ ਦੇਸ਼-ਭਗਤ ਸਨ, ਦੇ ਵਿਅਕਤਿੱਤਵ ਤੋਂ ਬਿਨਾਂ ਕਿਸੇ ਰੋਅਬ ਅਧੀਨ ਬਹੁਤ ਪ੍ਰਭਾਵਿਤ ਹੋਏ। ਉਹਨਾਂ ਨੇ ਗਾਂਧੀ ਜੀ ਨੂੰ ਸੁਣਿਆ ਤੇ ਸਮੇਂ ਦੀ ਲੋੜ ਅਨੁਸਾਰ ਉਹਨਾਂ ਦੀ ਹੌਂਸਲਾ ਅਫ਼ਜ਼ਾਈ ਵੀ ਕੀਤੀ ਭਾਵੇਂ ਇਹ ਵਧੇਰੇ ਸ਼ਿੱਦਤ ਭਰਪੂਰ ਨਹੀਂ ਸੀ। ਪਰ ਇਹ ਨਿਘੇ ਦਿਲ ਤੇ ਉਚੇ ਮਨ ਵਾਲੇ ਗੋਖਲੇ ਜੀ ਹੀ ਸਨ ਜਿਨ੍ਹਾਂ ਨੇ ਇਕਦਮ ਉਹਨਾਂ ਦਾ ਦਿਲ ਜਿੱਤ ਲਿਆ। 'ਉਹਨਾਂ ਨਾਲ ਵੀ ਮੇਰੀ ਇਹ ਪਹਿਲੀ ਹੀ ਮੁਲਾਕਾਤ ਸੀ ਪਰ ਫਿਰ ਵੀ ਇੰਜ ਲਗ ਰਿਹਾ ਸੀ ਜਿਵੇਂ ਅਸੀਂ ਇਸ ਪੁਰਾਣੀ ਮਿੱਤਰਤਾ ਨੂੰ ਸੁਰਜੀਤ ਕਰ ਰਹੇ ਹਾਂ। ਸਰ ਫਿਰੋਜ਼ਸ਼ਾਹ ਮੈਨੂੰ ਹਿਮਾਲਿਆ ਵਾਂਗ ਜਾਪੇ, ਲੋਕਮਾਨਯਾ ਤਿਲਕ ਸਮੁੰਦਰ ਵਾਂਗ। ਪਰ ਗੋਖਲੇ ਤਾਂ ਗੰਗਾ ਸਮਾਨ ਸਨ। ਇਸ ਪਵਿੱਤਰ ਦਰਿਆ ਵਿਚ ਚੁੱਬੀ ਲਾ ਕੇ ਕੋਈ ਵੀ ਆਪਣੇ ਆਪ ਨੂੰ ਤਾਜ਼ਾ ਮਹਿਸੂਸ ਕਰ ਸਕਦਾ ਸੀ।'

ਇਕ ਤਰ੍ਹਾਂ ਨਾਲ ਇਹ ਚੰਗਾ ਹੀ ਸੀ ਕਿ ਗਾਂਧੀ ਜੀ ਦੇ ਆਤਮਿਕ ਸੰਕਟ ਅਤੇ ਰਾਜਨੀਤਕ ਸੰਘਰਸ਼ ਦੀ ਸ਼ੁਰੂਆਤ ਇਕ ਦੂਰ ਦੁਰੇਡੇ 'ਰੱਬ ਦੇ ਮਾਰੇ' ਦੇਸ਼ ਵਿਚ ਹੋਈ ਜਿਥੇ ਉਹਨਾਂ ਨੂੰ ਸਿਰਫ ਆਪਣੇ ਹੀ ਅੰਤਰੀਵੀ ਸੋਮਿਆਂ ਤੋਂ ਪ੍ਰੇਰਨਾ ਪ੍ਰਾਪਤ ਕਰਨੀ ਪਈ ਅਤੇ ਆਪਣੇ ਸੁਤੰਤਰ ਵਿਚਾਰਾਂ ਅਤੇ ਫੈਸਲਿਆਂ ਰਾਹੀਂ ਅਗਵਾਈ ਪ੍ਰਾਪਤ ਕਰਦੇ ਸਨ। ਜੇਕਰ ਉਹ ਭਾਰਤ ਵਿਚ ਹੁੰਦੇ ਤਾਂ ਸੰਭਵ ਸੀ ਕਿ ਉਹ ਬੇਕਾਰ ਹੀ ਬਜ਼ੁਰਗ ਅਨੁਭਵੀਆਂ ਦੇ ਪ੍ਰਭਾਵ ਜਾਂ ਦਬਾਅ ਅਧੀਨ ਰਹਿੰਦੇ ਜਿਨ੍ਹਾਂ ਦਾ ਉਹ—ਜਿਵੇਂ ਹੁਣ ਲਗਦਾ ਹੈ—ਜ਼ਰੂਰਤ ਤੋਂ ਕੁਝ ਜ਼ਿਆਦਾ ਹੀ ਸਤਿਕਾਰ ਕਰਦੇ ਸਨ। ਪਰ ਦਖਣੀ ਅਫਰੀਕਾ ਵਿਚ ਤਾਂ ਉਹ ਇਕੱਲੇ ਹੀ ਸੰਘਰਸ਼ ਲਈ ਉਠ ਖੜ੍ਹੇ ਹੋਏ ਸਨ...ਇਕੱਲੇ ਹੀ ਹਰ ਬਿਪਤਾ ਦਾ ਸਾਹਮਣਾ ਕੀਤਾ ਅਤੇ ਸਾਰੇ ਬੋਝ ਨੂੰ ਇਕੱਲੇ ਆਪਣੇ ਹੀ ਮੋਢਿਆਂ ਤੇ ਚੁੱਕਿਆ ਸੀ। ਇਸ ਚੀਜ਼ ਨੇ ਹੀ ਉਹਨਾਂ ਨੂੰ ਜਿਉਣਾ ਸਿਖਾਇਆ। ਜਦੋਂ ਉਹ ਅੰਤਿਮ ਤੌਰ ਤੇ ਹਿੰਦੁਸਤਾਨ ਵਾਪਸ ਆਏ ਤਾਂ ਉਹਨਾਂ ਦੇ ਆਦਰਸ਼ਾਂ ਨੇ ਆਪਣੀਆਂ ਜੜ੍ਹਾਂ ਮਜ਼ਬੂਤ ਕਰ ਲਈਆਂ ਸਨ ਅਤੇ ਉਹਨਾਂ ਦੀ ਸਮਰਥਤਾ ਪਹਿਲਾਂ ਹੀ ਪਰਖੀ ਜਾ ਚੁੱਕੀ ਸੀ ਤੇ ਸ਼ੰਕਾ ਨਿਵਰਿਤ ਹੋ ਚੁੱਕੀ ਸੀ, ਤੇ ਇੰਜ ਥੋੜ੍ਹੇ ਜਿਹੇ ਸਮੇਂ ਵਿਚ ਹੀ, ਆਪਣੀ ਨੇਤਾਗਿਰੀ ਨੂੰ ਬਿਨਾਂ ਕਿਸੇ ਗੰਭੀਰ ਚਣੌਤੀ ਦੇ, ਉਹ ਸਥਿਤੀ 'ਤੇ ਹਾਵੀ ਹੋਣ ਦੇ ਯੋਗ ਹੋ ਗਏ ਸਨ। ਪਰ ਇਥੋਂ ਤਕ ਪਹੁੰਚਣ ਲਈ ਹਾਲੇ ਲੰਮਾ ਪੈਂਡਾ ਬਾਕੀ ਸੀ।

ਜਦੋਂ ਗਾਂਧੀ ਜੀ ਕਲਕੱਤੇ ਵਿਚ ਸਨ ਜਿਥੇ ਉਹ ਇਕ ਜਲਸੇ ਨੂੰ ਸੰਬੋਧਿਤ

ਕਰਨਾ ਚਾਹੁੰਦੇ ਸਨ ਤਾਂ ਡਰਬਨ ਤੋਂ ਉਹਨਾਂ ਨੂੰ ਇਕ ਤਾਰ ਮਿਲੀ ਜਿਸ ਰਾਹੀਂ ਉਹਨਾਂ ਨੂੰ ਫ਼ੌਰਨ ਉਥੇ ਪਹੁੰਚਣ ਲਈ ਆਖਿਆ ਗਿਆ ਸੀ। ਸੋ, ਉਹ ਕਾਹਲੀ 'ਚ ਬੰਬਈ ਵਾਪਸ ਪਹੁੰਚੇ, ਜਿਥੋਂ ਦਸੰਬਰ ਦੇ ਸ਼ੁਰੂ ਵਿਚ ਆਪਣੀ ਪਤਨੀ ਅਤੇ ਬੱਚਿਆਂ ਸਮੇਤ ਉਹ ਆਪਣੇ ਮੁਵੱਕਲ—ਦੋਸਤ ਦਾਦਾ ਅਬਦੁੱਲਾ ਵਲੋਂ ਹੁਣੇ-ਹੁਣੇ ਖਰੀਦੇ ਸਮੁੰਦਰੀ ਜਹਾਜ਼ Courland ਰਾਹੀਂ ਦੱਖਣੀ ਅਫਰੀਕਾ ਲਈ ਰਵਾਨਾ ਹੋ ਗਏ। ਇਹ ਇੰਜ ਵਾਪਰਿਆ ਕਿ ਇਕ ਹੋਰ ਜਹਾਜ਼ ਵੀ ਹਿੰਦੁਸਤਾਨੀ ਮੁਸਾਫਰਾਂ ਨੂੰ ਨਾਤਾਲ ਅਤੇ ਟਰਾਂਸਵਾਲ ਲੈ ਜਾਣ ਵਾਸਤੇ ਉਹਨਾਂ ਦੇ ਜਹਾਜ਼ ਦੇ ਨਾਲ ਹੀ ਰਵਾਨਾ ਹੋਇਆ ਸੀ। ਇਹ ਦੋਵੇਂ ਜਹਾਜ਼ ਇਕੱਠੇ ਹੀ ਦਸੰਬਰ ਦੇ ਤੀਸਰੇ ਹਫ਼ਤੇ ਵਿਚ ਡਰਬਨ ਵਿਖੇ ਪਹੁੰਚੇ, ਇਹਨਾਂ ਦੋਵਾਂ ਜਹਾਜ਼ਾਂ ਨੂੰ ਹੀ ਉਥੋਂ ਦੀ ਸਰਕਾਰ ਨੇ ਪੱਤਣ ਤੇ ਰੋਕ ਦਿਤਾ।

ਰਾਇਟਰ ਵਲੋਂ ਜਦੋਂ ਤੋਂ ਹਰਾ ਕਿਤਾਬਚਾ ਬਾਰੇ ਕਾਂਟ-ਛਾਂਟ ਕੇ ਖ਼ਬਰ ਭੇਜੀ ਗਈ ਸੀ, ਡਰਬਨ ਦੇ ਗੋਰੇ ਵਸਨੀਕ ਗੁੱਸੇ ਵਿਚ ਭੜਕੇ ਪਏ ਸਨ ਕਿ ਇਹ ਗਾਂਧੀ ਵਲੋਂ ਜਾਣ-ਬੁਝ ਕੇ ਉਹਨਾਂ ਦੀ ਬਦਨਾਮੀ ਲਈ ਸ਼ੁਰੂ ਕੀਤੀ ਗਈ ਮੁਹਿੰਮ ਹੈ। ਇਕ ਬੇਬੁਨਿਆਦ ਪ੍ਰਚਾਰ ਕਿ ਗਾਂਧੀ ਆਪਣੇ ਨਾਲ ਹਿੰਦੁਸਤਾਨੀ ਆਵਾਸੀਆਂ ਦੇ ਦੋ ਜਹਾਜ਼ ਭਰ ਕੇ ਲਿਆਇਆ ਹੈ, ਨੇ ਬਲਦੀ ਤੇ ਤੇਲ ਪਾਉਣ ਦਾ ਕੰਮ ਕੀਤਾ। ਬਹੁਤ ਵੱਡੀਆਂ-ਵੱਡੀਆਂ ਮੀਟਿੰਗਾਂ ਹੋਈਆਂ ਜਿਸ ਵਿਚ ਗੋਰੇ ਬੁਲਾਰਿਆਂ ਨੇ ਇਹ ਧਮਕੀ ਦਿਤੀ ਕਿ ਜੇਕਰ ਹਿੰਦੁਸਤਾਨੀ ਮੁਸਾਫਰ ਵਾਪਸ ਨਹੀਂ ਪਰਤਦੇ ਤਾਂ ਉਹ ਉਹਨਾਂ ਸਾਰਿਆਂ ਨੂੰ ਸਮੁੰਦਰ ਵਿਚ ਸੁੱਟ ਦੇਣਗੇ। ਉਹਨਾਂ ਨੂੰ ਇਹ ਲਾਲਚ ਵੀ ਦਿਤਾ ਗਿਆ ਕਿ ਜੇ ਉਹ ਵਾਪਸ ਭਾਰਤ ਚਲੇ ਜਾਂਦੇ ਹਨ ਤਾਂ ਉਹਨਾਂ ਦੀ ਵਾਪਸੀ ਦਾ ਉਹ ਖ਼ਰਚਾ ਵੀ ਦੇ ਦੇਣਗੇ।

ਪਰ ਨਾ ਹੀ ਕਿਸੇ ਧਮਕੀ ਅਤੇ ਨਾ ਹੀ ਕਿਸੇ ਲਾਲਚ ਨੇ ਮੁਸਾਫਰਾਂ 'ਤੇ ਕੋਈ ਅਸਰ ਕੀਤਾ ਸਗੋਂ ਉਨ੍ਹਾਂ ਨੂੰ ਗਾਂਧੀ ਜੀ ਵਲੋਂ ਲਗਾਤਾਰ ਖੁਸ਼ ਰੱਖਣ ਦਾ ਯਤਨ ਕੀਤਾ ਜਾ ਰਿਹਾ ਸੀ ਅਤੇ ਉਹਨਾਂ ਦੀ ਹਿੰਮਤ ਬਣਾਈ ਰੱਖ ਰਹੇ ਸਨ—ਦਾਦਾ ਅਬਦੁੱਲਾ ਐਂਡ ਕੰਪਨੀ, ਜਹਾਜ਼ਾਂ ਦੇ ਮਾਲਕ ਅਤੇ ਏਜੰਟ ਤਾਂ ਬੇਵਸ ਬਣੇ ਖਾਮੋਸ਼ ਰਹੇ। ਕ੍ਰਿਸਮਿਸ ਜਹਾਜ਼ ਵਿਚ ਹੀ ਮਨਾਉਣੀ ਪਈ ਅਤੇ ਕਪਤਾਨ ਵਲੋਂ ਰਾਤ ਦੇ ਖਾਣੇ ਦੀ ਦਾਅਵਤ ਦੌਰਾਨ ਗਾਂਧੀ ਜੀ ਨੇ ਪੱਛਮੀ ਸਭਿਅਤਾ 'ਨਾਤਾਲ ਗੋਰੇ ਜਿਸ ਦੀ ਪੈਦਾਵਾਰ' ਬਾਰੇ ਇਕ ਤਕਰੀਰ ਵੀ ਦਿਤੀ। ਤੇਈ ਦਿਨਾਂ ਬਾਅਦ ਜਹਾਜ਼ਾਂ ਨੂੰ ਬੰਦਰਗਾਹ ਵਿਚ ਦਾਖ਼ਲ ਹੋਣ ਦੀ ਆਗਿਆ ਦੇ ਦਿਤੀ ਗਈ ਅਤੇ ਮੁਸਾਫਰ ਬਿਨਾਂ ਕਿਸੇ ਸਤਾ ਦੇ ਜਹਾਜ਼ਾਂ 'ਚੋਂ ਉਤਰੇ।

ਪਰ ਗਾਂਧੀ ਜੀ ਨਹੀਂ। ਅਟਾਰਨੀ ਜਨਰਲ ਨੇ ਉਹਨਾਂ ਨੂੰ ਸੰਦੇਸ਼ ਭੇਜਿਆ ਸੀ ਕਿ ਗੋਰੇ ਖ਼ਾਸ ਕਰਕੇ ਉਹਨਾਂ ਵਿਰੁੱਧ ਹੀ ਭੜਕੇ ਪਏ ਹਨ ਇਸ ਲਈ ਉਹਨਾਂ ਨੂੰ ਬਾਅਦ ਵਿਚ ਸ਼ਾਮ ਨੂੰ ਹਨੇਰਾ ਹੋਣ ਤੇ ਹੀ ਜਹਾਜ਼ 'ਚੋਂ ਉਤਰਨਾ ਚਾਹੀਦਾ ਹੈ ਜਦੋਂ ਉਹਨਾਂ ਅਤੇ ਉਹਨਾਂ ਦੇ ਪਰਿਵਾਰ ਨੂੰ ਹਿਫਾਜ਼ਤ ਨਾਲ ਲੈ ਜਾਇਆ ਜਾਵੇਗਾ। ਪਰ ਇਸ ਸੰਦੇਸ਼ ਦੇ ਛੇਤੀ ਬਾਅਦ ਹੀ ਏਜੰਟ ਕੰਪਨੀ ਦੇ ਕਾਨੂੰਨੀ ਸਲਾਹਕਾਰ,

ਮਿਸਟਰ ਲਾਫਟਨ ਜਹਾਜ਼ ਉਪਰ ਆਏ ਅਤੇ ਇਹ ਸਲਾਹ ਦਿਤੀ ਕਿ ਇਹ ਨਾ ਤਾਂ ਜ਼ਰੂਰੀ ਹੀ ਏ ਅਤੇ ਨਾ ਹੀ ਯੋਗ ਕਿ ਗਾਂਧੀ ਜੀ 'ਰਾਤ ਨੂੰ ਇਕ ਚੋਰ ਵਾਂਗ' ਚੁੱਪ-ਚਾਪ ਸ਼ਹਿਰ 'ਚ ਦਾਖ਼ਲ ਹੋਣ। ਇਸ ਸੁਝਾਓ 'ਤੇ ਸ੍ਰੀਮਤੀ ਗਾਂਧੀ ਅਤੇ ਬੱਚੇ ਇਕ ਸਵਾਰੀ ਰਾਹੀਂ ਇਕ ਅਮੀਰ ਦੋਸਤ, ਰੁਸਤੋਮਜੀ ਦੇ ਘਰ ਵਲ ਰਵਾਨਾ ਹੋ ਗਏ ਜਦੋਂ ਕਿ ਗਾਂਧੀ ਜੀ ਅਤੇ ਲਾਫਟਨ ਪੈਦਲ ਹੀ ਰੁਸਤੋਮਜੀ ਦੇ ਘਰ ਵਲ ਤੁਰ ਪਏ ਜੋ ਉਥੋਂ ਕੋਈ ਦੋ ਮੀਲ ਦੂਰ ਸੀ।

ਇਹ ਇਕ ਬਹਾਦਰੀ ਵਾਲਾ ਕਾਰਨਾਮਾ ਸੀ ਪਰ ਬਦਕਿਸਮਤੀ ਨਾਲ ਲਾਫਟਨ ਨੇ ਖ਼ਤਰੇ ਨੂੰ ਪੂਰੀ ਤਰ੍ਹਾਂ ਨਹੀਂ ਸੀ ਕਿਆਸਿਆ। ਜਿਉਂ ਹੀ ਗਾਂਧੀ ਜੀ ਕੰਢੇ ਤੇ ਪਹੁੰਚੇ ਤਾਂ ਉਹਨਾਂ ਨੂੰ ਪਹਿਚਾਣ ਲਿਆ ਗਿਆ ਸੀ ਤੇ ਵੇਖਦੇ-ਵੇਖਦੇ ਹੀ ਉਹਨਾਂ ਦੇ ਦੁਆਲੇ ਝੱਟ ਹੀ ਚਾਂਗਰਾ ਮਾਰਦੀ ਤੇ ਅਵਾ-ਤਵਾ ਬੋਲਦੀ ਲੋਕਾਂ ਦੀ ਇਕ ਭੀੜ ਇਕੱਠੀ ਹੋ ਗਈ। ਲਾਫਟਨ ਨੂੰ ਜਬਰਦਸਤੀ ਧੂਹ ਕੇ ਉਹਨਾਂ ਤੋਂ ਇਕ ਪਾਸੇ ਕਰ ਲਿਆ ਗਿਆ ਅਤੇ ਪਥਰਾਂ, ਰੋੜਿਆਂ ਤੇ ਗੰਦੇ ਆਂਡਿਆ ਦੀ ਇਕ ਬੁਛਾੜ ਗਾਂਧੀ ਜੀ 'ਤੇ ਵਰ ਪਈ। ਉਹਨਾਂ ਦੀ ਪੱਗ ਖੋਹ ਲਈ ਗਈ ਅਤੇ ਉਹਨਾਂ ਨੂੰ ਮੁੱਕੇ, ਥੱਪੜ ਤੇ ਠੁੱਡੇ ਮਾਰੇ ਗਏ। 'ਡਿਗਦੇ-ਢਹਿੰਦੇ ਮੈਂ ਇਕ ਘਰ ਦੇ ਸਾਹਮਣੇ ਜੰਗਲੇ ਨੂੰ ਫੜ ਲਿਆ ਅਤੇ ਸਾਹ ਲੈਣ ਲਈ ਉਥੇ ਖੜ੍ਹ ਗਿਆ। ਪਰ ਇਹ ਅਸੰਭਵ ਸੀ। ਉਹ ਮੈਨੂੰ ਮੁੱਕੇ ਮਾਰਣ ਤੇ ਮੇਰੀ ਦੁਰਗਤ ਕਰਨ ਲਈ ਮੇਰੇ ਤੇ ਟੁੱਟ ਪਏ।'

ਇਹ ਚਰਿੱਤਰਘਾਤ ਸ਼ਾਇਦ ਹੋਰ ਵੀ ਭਿਆਨਕ ਸ਼ਕਲ ਅਖਤਿਆਰ ਕਰ ਜਾਂਦਾ ਜੇਕਰ ਇਕ ਅੰਗਰੇਜ਼ ਔਰਤ ਜੋ ਪੁਲਿਸ ਸੁਪਰਡੰਟ ਦੀ ਪਤਨੀ ਸੀ ਤੇ ਜੋ ਉਥੋਂ ਦੀ ਲੰਘ ਰਹੀ ਸੀ ਵਿਚ ਆ ਕੇ ਦਖਲ ਨਾ ਦਿੰਦੀ। ਉਹ ਛੇਤੀ ਨਾਲ ਜਾ ਕੇ ਗਾਂਧੀ ਜੀ ਦੀ ਤਰਫ਼ ਜਾ ਖੜੀ ਅਤੇ ਉਹਨਾਂ ਨੂੰ ਇੱਟਾਂ ਰੋੜਿਆਂ ਤੋਂ ਬਚਾਉਣ ਲਈ ਆਪਣੀ ਛਤਰੀ ਖੋਲ੍ਹ ਲਈ। ਇਸ ਦੌਰਾਨ ਪੁਲਿਸ ਨੂੰ ਵੀ ਖ਼ਬਰ ਪਹੁੰਚ ਚੁੱਕੀ ਸੀ ਅਤੇ ਗਾਂਧੀ ਜੀ ਨੂੰ ਹਿਫ਼ਾਜਤ ਨਾਲ ਰੁਸਤੋਮਜੀ ਦੇ ਘਰ ਲੈ ਆਂਦਾ ਗਿਆ ਜਿਥੇ ਉਹਨਾਂ ਨੂੰ ਮੁੱਢਲੀ ਡਾਕਟਰੀ ਸਹਾਇਤਾ ਦਿਤੀ ਗਈ।

ਪਰ ਖ਼ਤਰਾ ਹਾਲੇ ਟਲਿਆ ਨਹੀਂ ਸੀ। ਜਨੂਨੀ ਭੀੜ ਜਿਸ ਨੇ ਖ਼ੂਨ ਦਾ ਸਵਾਦ ਚੱਖ ਲਿਆ ਸੀ ਹੁਣ ਹੋਰ ਖ਼ੂਨ ਪੀਣਾ ਚਾਹੁੰਦੀ ਸੀ। ਆਪਣੇ ਸ਼ਿਕਾਰੀ ਤੋਂ ਵਾਂਝੀ ਹੋਈ ਭੀੜ ਨੇ ਖੌਰੂ ਪਾਉਂਦੇ ਹੋਏ ਰੁਸਤੋਮਜੀ ਦੇ ਘਰ ਨੂੰ ਘੇਰਾ ਪਾ ਲਿਆ। 'ਅਸੀਂ ਗਾਂਧੀ ਲੈ ਕੇ ਰਹਾਂਗਾ' ਉਹ ਚੀਕ ਰਹੇ ਸਨ। ਪੁਲਿਸ ਸੁਪਰਡੰਟ, ਜਿਸ ਲਈ ਪਾਗਲ ਭੀੜ ਨੂੰ ਦੇਰ ਤਕ ਕਾਬੂ ਵਿਚ ਰਖਣਾ ਗੈਰ-ਯਕੀਨੀ ਸੀ, ਨੇ ਗਾਧੀ ਜੀ ਨੂੰ ਡਰਾਵੇ ਭਰਿਆ ਸੰਦੇਸ਼ ਭੇਜਿਆ ਕਿ ਜੇਕਰ ਰੁਸਤੋਮਜੀ ਦਾ ਘਰ ਅਤੇ ਉਸ ਅੰਦਰਲੇ ਜੀਆਂ ਦੀ ਜਾਨ ਬਚਾਉਣੀ ਹੈ ਤਾਂ ਗਾਂਧੀ ਜੀ ਨੂੰ ਭੇਸ ਬਦਲ ਕੇ ਤੁਰੰਤ ਉਥੋਂ ਬਾਹਰ ਨਿਕਲ ਜਾਣਾ ਚਾਹੀਦਾ ਹੈ। ਇੰਜ ਗਾਂਧੀ ਜੀ ਇਕ ਭਾਰਤੀ ਸਿਪਾਹੀ ਦੇ ਭੇਸ ਵਿਚ, ਦੋ ਜਸੂਸਾਂ ਸਹਿਤ ਜਿਨ੍ਹਾਂ ਖੁਦ ਭੇਸ ਬਦਲੇ ਹੋਏ ਸਨ, ਘਰ ਤੋਂ ਬਾਹਰ ਬਚ ਨਿਕਲੇ।

ਇਸ ਘਟਨਾ ਨੂੰ ਬਾਅਦ ਵਿਚ ਯਾਦ ਕਰਦੇ ਹੋਏ ਗਾਂਧੀ ਜੀ ਨੇ ਲਿਖਿਆ :

'ਕੌਣ ਕਹਿ ਸਕਦਾ ਹੈ ਕਿ ਇਹ ਕੁਝ ਮੈਂ ਇਸ ਲਈ ਕੀਤਾ ਕਿ ਮੈਨੂੰ ਆਪਣੀ ਜਾਨ ਖ਼ਤਰੇ ਵਿਚ ਲਗੀ ਸੀ ਜਾਂ ਇਸ ਕਰਕੇ ਕੀਤਾ ਕਿ ਮੈਂ ਆਪਣੇ ਦੋਸਤ ਦੀ ਜਾਨ ਅਤੇ ਮਾਲ ਨੂੰ ਜਾਂ ਮੈਂ ਆਪਣੀ ਪਤਨੀ ਅਤੇ ਬੱਚਿਆਂ ਦੀ ਜਾਨ ਨੂੰ ਖ਼ਤਰੇ 'ਚ ਨਹੀਂ ਸੀ ਪਾਉਣਾ ਚਾਹੁੰਦਾ ? ਪੱਕੇ ਤੌਰ ਤੇ ਕੋਈ ਕੀ ਕਹਿ ਸਕਦਾ ਹੈ ਕਿ ਮੈਂ ਉਹ ਦੋਹਾਂ ਥਾਵਾਂ ਤੇ ਠੀਕ ਸੀ–ਪਹਿਲੀ ਵਾਰ ਜਦੋਂ ਮੈਂ ਭੀੜ ਦਾ ਬਹਾਦਰੀ ਨਾਲ ਮੁਕਾਬਲਾ ਕੀਤਾ, ਜਿਵੇਂ ਕਿਹਾ ਗਿਆ ਸੀ, ਤੇ ਦੂਜੀ ਵਾਰ ਜਦੋਂ ਮੈਂ ਭੇਸ ਬਦਲ ਕੇ ਉਸੇ ਭੀੜ ਤੋਂ ਬਚ ਨਿਕਲਿਆ ?'

ਇਸ ਬੁਜ਼ਦਿਲ ਹਮਲੇ ਦੀ ਖ਼ਬਰ ਨੂੰ ਅਖ਼ਬਾਰਾਂ ਵਾਲਿਆਂ ਨੇ ਬਹੁਤ ਚੁੱਕਿਆ ਅਤੇ ਉਪਨਿਵੇਸ਼ ਖੇਤਰ ਦੇ ਬਰਤਾਨਵੀ ਰਾਜ ਸਕੱਤਰ ਜੋਸਫ ਚੈਂਬਰਲੇਨ ਨੇ ਨਾਤਾਲ ਪ੍ਰਸ਼ਾਸ਼ਨ ਨੂੰ ਤਾਰ ਭੇਜੀ ਕਿ ਉਹ ਇਸ ਘਟਨਾ ਲਈ ਜ਼ਿਮੇਮਾਰੀ ਦੋਸ਼ੀਆਂ ਵਿਰੁੱਧ ਕਾਨੂੰਨੀ ਕਾਰਵਾਈ ਕਰੇ। ਪਰ ਗਾਂਧੀ ਜੀ ਨੇ ਆਪਣੇ ਹਮਲਾਵਰਾਂ ਨੂੰ ਪਹਿਚਾਨਣ ਜਾਂ ਉਹਨਾਂ ਵਿਰੁੱਧ ਕਾਨੂੰਨੀ ਕਾਰਵਾਈ ਕਰਨ ਹਿੱਤ ਇਕ ਧਿਰ ਬਣਨ ਵਜੋਂ ਇਹ ਕਹਿ ਕੇ ਇਨਕਾਰ ਕਰ ਦਿਤਾ ਕਿ ਉਹ ਲੋਕ ਗੁੰਮਰਾਹ ਹੋ ਗਏ ਸਨ ਅਤੇ ਜਦੋਂ ਉਹ ਸੱਚਾਈ ਤੋਂ ਜਾਣੂ ਹੋਣਗੇ ਤਾਂ ਉਹ ਆਪਣੇ ਕੀਤੇ ਲਈ ਜ਼ਰੂਰ ਪਛਤਾਉਣਗੇ।

ਤੇ ਅਸਲ ਵਿਚ, ਇੰਜ ਹੀ ਵਾਪਰਿਆ। 'ਅਖ਼ਬਾਰਾਂ ਨੇ ਮੈਨੂੰ ਨਿਰਦੋਸ਼ ਸਾਬਤ ਕੀਤਾ ਅਤੇ ਭੀੜ ਦੀ ਨਿਖੇਧੀ ਕੀਤੀ। ਇੰਜ, ਚਰਿੱਤਰਘਾਤ ਆਖਿਰ ਮੇਰੇ ਲਈ ਵਰਦਾਨ ਸਾਬਤ ਹੀ ਹੋਇਆ...ਭਾਵ ਸਾਡੇ ਕਾਰਜ ਲਈ।' 'ਕੁੱਲੀ ਬੈਰਿਸਟਰ' ਵਿਚਲਾ ਆਰੰਭਿਕ ਮਹਾਤਮਾ ਹੁਣ ਉਘੜ ਰਿਹਾਂ ਸੀ ਤੇ ਪੂਰਣਤਾ ਵੱਲ ਵਧ ਰਿਹਾ ਸੀ।

# 10. ਗ੍ਰਹਿਸਤੀ

ਆਪਣੀ ਪਤਨੀ ਅਤੇ ਬੱਚਿਆਂ ਨੂੰ ਭਾਰਤ ਤੋਂ ਲਿਆ ਕੇ ਗਾਂਧੀ ਜੀ ਨੂੰ ਇਕ ਉਪਯੁਕਤ ਘਰ ਦੀ ਵਿਵਸਥਾ ਕਰਨੀ ਪਈ । ਉਹਨਾਂ ਦੇ ਜੀਵਨ ਵਿਚ ਇਹ ਪਹਿਲਾ ਸਮਾਂ ਸੀ ਕਿ ਉਹ ਆਪਣੇ ਪਰਿਵਾਰ ਨਾਲ ਇਕ ਸੁਤੰਤਰ ਗ੍ਰਿਸਤੀ ਜੀਵਨ ਵਿਚ ਰਹਿਣ ਜਾ ਰਹੇ ਸਨ । ਉਹਨਾਂ ਦੀ ਪਤਨੀ ਵੀ ਇਸ ਗੱਲ ਤੋਂ ਬਹੁਤ ਖੁਸ਼ ਹੋਈ ਹੋਵੇਗੀ । ਉਹਨਾਂ ਦੇ ਵਿਆਹ ਤੋਂ ਲੈ ਕੇ ਹੁਣ ਤਕ ਉਹ ਇਕ ਅਧੀਨ ਹੈਸੀਅਤ ਵਿਚ ਹੀ ਰਹੀ ਸੀ—ਇਕ ਨੂੰਹ ਦੇ ਰੂਪ ਵਿਚ ਜਾਂ ਦਰਾਣੀ ਦੇ ਰੂਪ ਵਿਚ । ਗਾਂਧੀ ਜੀ ਨੇ ਕਦੇ ਵੀ ਉਸ ਨੂੰ ਅਹਿਸਾਸ ਹੀ ਨਾ ਕਰਵਾਇਆ ਕਿ ਉਹ ਆਪਣੇ ਘਰ ਦੀ ਮਾਲਕਣ ਹੈ । ਹੁਣ ਘਟੋ ਘਟ ਉਹ ਵੀ ਇਕ ਅਜਿਹੀ ਮਹਿਕ ਜ਼ਰੂਰ ਹਾਸਲ ਕਰ ਲਵੇਗੀ ਜੋ ਇਕ ਭਾਰਤੀ ਪਤਨੀ ਜਾਂ ਫਿਰ ਦੁਨੀਆਂ ਵਿਚ ਕਿਤੇ ਵੀ ਕੋਈ ਵੀ ਪਤਨੀ ਆਪਣੀ ਸਭ ਤੋਂ ਵੱਡੀ ਖੁਸ਼ੀ ਤੇ ਫਖਰ ਵਜੋਂ ਮਾਣਦੀ ਹੈ ।

ਪਰ ਇਹ ਖੁਸ਼ੀ ਤੇ ਫ਼ਖ਼ਰ, ਜੋ ਅਨੇਕਾਂ ਭਾਰਤੀ ਔਰਤਾਂ ਨੂੰ ਆਪਣੇ ਘਰਾਂ ਦੀ ਨਿਰਵਿਵਾਦ ਮਲਕਾ ਹੋਣ ਦੇ ਨਾਤੇ ਹਾਸਲ ਹੁੰਦਾ ਹੈ ਜਿਥੇ ਪਤੀ ਘਰੇਲੂ ਸਲਤਨਤ ਵਿਚ ਨਾ ਤਾਂ ਦਖਲ ਦੇਣਾ ਚਾਹੁੰਦਾ ਹੁੰਦਾ ਹੈ ਤੇ ਨਾ ਹੀ ਦਖਲ ਦੇਣ ਦਾ ਹੌਂਸਲਾ ਹੀ ਕਰਦਾ ਹੈ, ਕਸਤੂਰਬਾ ਦੇ ਨਸੀਬ ਨਹੀਂ ਸੀ । ਕਿਉਂਕਿ ਗਾਂਧੀ ਜੀ, ਜਿਥੇ ਉਹਨਾਂ ਦੀ ਆਪਣੀ ਜਾਂ ਉਹਨਾਂ ਦੇ ਨੇੜੇ ਰਿਸ਼ਤੇ ਦੀ ਨਿਜੀ ਜ਼ਿੰਦਗੀ ਦਾ ਸੰਬੰਧ ਹੁੰਦਾ ਤਾਂ ਉਹ ਸਿੱਧੜ ਆਕਾਂਖਿਆਵਾਂ ਵਾਲੇ ਹੁੰਦੇ ਹੋਏ ਤੇ ਲੋਕਤੰਤਰੀ ਨਿਮਰਤਾ ਰਖਦੇ ਹੋਏ ਵੀ ਕੁਝ-ਕੁਝ ਜੋ ਜ਼ਾਲਮ ਨਹੀਂ ਤਾਂ ਖੁਦਮੁਖਤਾਰ ਭਾਵਨਾ ਰਖਣ ਵਾਲੇ ਜ਼ਰੂਰ ਸਨ । ਉਹ ਉਹਨਾਂ ਸਾਰਿਆਂ ਦੇ ਨਿਰਵਿਵਾਦ ਸਲਾਹਕਾਰ ਅਤੇ ਪੱਕੇ ਮਾਰਗ-ਨਿਰਦੇਸ਼ਕ ਸਨ ਜਿਨ੍ਹਾਂ ਦੀ ਸਰੀਰਕ, ਸਮਾਜਿਕ ਅਤੇ ਨੈਤਿਕ ਭਲਾਈ ਲਈ ਉਹ ਆਪਣੇ ਆਪ ਨੂੰ ਜ਼ਿੰਮੇਵਾਰ ਸਮਝਦੇ ਸਨ । ਉਹਨਾਂ ਦੀਆਂ ਕਲਪਨਾਵਾਂ ਅਤੇ ਖ਼ਬਤਾਂ ਚਾਹੇ ਕਿਸੇ ਸਮੇਂ ਕੁਝ ਵੀ ਹੋਣ ਉਹਨਾਂ ਸਾਰਿਆਂ ਵਲੋਂ ਮੂੰਹ ਵੱਟ ਕੇ ਨਹੀਂ ਸਗੋਂ ਖੁਸ਼ੀ ਪੂਰਵਕ ਸਵੀਕਾਰ ਕੀਤੀਆਂ ਜਾਣੀਆਂ ਚਾਹੀਦੀਆਂ ਹਨ ਅਤੇ ਅਪਨਾਉਣੀਆਂ ਚਾਹੀਦੀਆਂ ਹਨ ।

ਇਸ ਸਮੇਂ ਉਹ ਹਾਲੇ ਵੀ ਇਕ ਬੈਰਿਸਟਰ ਵਜੋਂ ਆਪਣੀ ਹੈਸੀਅਤ ਅਤੇ ਆਪਣੇ ਸਮਾਜ ਦੇ ਨੇਤਾ ਵਜੋਂ ਆਪਣੀ ਹਸਤੀ ਤੋਂ ਪੂਰੀ ਤਰ੍ਹਾਂ ਸੁਚੇਤ ਸਨ। ਉਹ ਜਾਣਦੇ ਸਨ ਕਿ ਯੂਰਪੀਅਨ ਲੋਕਾਂ ਵਲੋਂ ਸਾਡੇ ਲੋਕਾਂ ਨਾਲ ਘਿਰਣਾ ਕਰਨ ਦਾ ਇਕ ਕਾਰਨ ਸਾਡੇ ਲੋਕਾਂ ਦਾ ਮਾੜਾ ਰਹਿਣ ਸਹਿਣ ਵੀ ਹੈ। ਇਸ ਲਈ ਉਹ ਇਕ ਘਟੋ ਘੱਟ ਚੰਗੇ ਪੱਧਰ ਦਾ ਜੀਵਨ ਜ਼ਰੂਰ ਜਿਉਣਾ ਚਾਹੁੰਦੇ ਸਨ...ਜਿਸ ਵਿਚ ਉਹ ਆਪਣੇ ਸਾਧਾਰਣ ਅਤੇ ਸ਼ਾਕਾਹਾਰੀ ਨਿਯਮਾਂ ਨੂੰ ਅਪਣਾਉਂਦੇ ਹੋਏ ਏਨੇ ਫ਼ਰਕ ਵੀ ਨਹੀਂ ਰਖਣਗੇ ਕਿ ਉਹ ਇਕ ਆਮ ਪੱਛਮੀ ਜੀਵਨ ਜਾਂਚ ਤੋਂ ਵੀ ਹੇਠਾਂ ਡਿਗ ਪਵੇ।

ਇਸ ਤੋਂ ਪਹਿਲਾਂ ਉਹ ਰਾਜਕੋਟ ਤੋਂ ਰਵਾਨਾ ਹੋਣ ਸਮੇਂ ਅਤੇ ਯਾਤਰਾ ਦੌਰਾਨ ਉਹਨਾਂ ਆਪਣੀ ਪਤਨੀ ਅਤੇ ਬੱਚਿਆਂ ਦੇ ਕਪੜਿਆਂ ਵਿਚ ਕੁਝ ਤਬਦੀਲੀਆਂ ਲਾਗੂ ਕੀਤੀਆਂ ਸਨ ਅਤੇ ਉਹਨਾਂ ਨੂੰ ਜੁੱਤੀਆਂ ਅਤੇ ਲੰਮੀਆਂ ਜ਼ੁਰਾਬਾਂ ਪਹਿਨਾਈਆਂ ਸਨ, 'ਮੇਰੀ ਪਤਨੀ ਅਤੇ ਬੱਚਿਆਂ ਨੂੰ ਇਹਨਾਂ ਦੇ ਪਹਿਨਣ ਦੀ ਆਦਤ ਪਾਉਣ 'ਚ ਕਾਫ਼ੀ ਸਮਾ ਲਗਾ। ਜੁੱਤੀਆਂ ਨਾਲ ਉਹਨਾਂ ਦੇ ਪੈਰਾਂ ਨੂੰ ਕੱਸ ਪੈਂਦੀ ਸੀ ਅਤੇ ਜੁਰਾਬਾਂ ਪਾਉਣ ਨਾਲ ਪਸੀਨੇ 'ਚੋਂ ਬੂ ਆਉਂਦੀ ਸੀ। ਉਹਨਾਂ ਦੇ ਪੈਰਾਂ ਦੇ ਪੰਜੇ ਅਕਸਰ ਦੁਖਣ ਲਗ ਪੈਂਦੇ।' ਗਾਂਧੀ ਜੀ ਨੇ ਉਹਨਾਂ ਨੂੰ ਕਾਂਟੇ ਅਤੇ ਛੁਰੀਆਂ ਇਸਤੇਮਾਲ ਕਰਨਾ ਵੀ ਸਿਖਾਇਆ। ਉਹ ਇਹਨਾਂ ਨੂੰ ਠੀਕ ਢੰਗ ਨਾਲ ਜਾਂ ਆਸਾਨੀ ਨਾਲ ਨਹੀਂ ਵਰਤ ਸਕਦੇ ਸਨ ਅਤੇ ਖਾਣਾ ਵੀ ਪਹਿਲਾਂ ਵਾਂਗ ਸੁਆਦ ਨਹੀਂ ਸੀ ਲਗਦਾ। ਪਰ 'ਸਭਿਅਤਾ' ਦੀ ਖ਼ਾਤਰ ਇਹ ਸਜ਼ਾ ਵੀ ਉਹਨਾਂ ਨੂੰ ਖੁਸ਼ੀ ਖੁਸ਼ੀ ਭੁਗਤਣੀ ਹੀ ਪੈਣੀ ਸੀ।

ਗਾਂਧੀ ਪਰਿਵਾਰ ਨੇ ਇਕ ਉਪਨਗਰ ਵਿਚ ਇਕ ਸਾਧਾਰਣ ਪਰ ਆਰਾਮਦਾਇਕ ਮਕਾਨ ਵਿਚ ਰਹਿਣਾ ਸ਼ੁਰੂ ਕੀਤਾ ਜੋ ਸਾਧਾਰਨ ਪੱਛਮੀ ਢੰਗ ਨਾਲ ਬਿਨਾਂ ਕਿਸੇ ਵਿਖਾਵੇ ਦੇ ਸਜਾਇਆ ਗਿਆ ਸੀ। ਭਾਰਤੀ ਅਤੇ ਯੂਰਪੀਅਨ ਦੋਹਾਂ ਤਰ੍ਹਾਂ ਦੇ ਮਹਿਮਾਨਾਂ ਲਈ ਸ਼ਾਕਾਹਾਰੀ ਦਾ ਅਸੂਲ ਬੜੀ ਉਦਾਰਤਾ ਪੂਰਵਕ ਅਪਣਾਇਆ ਗਿਆ ਸੀ। ਇਕ ਆਮ ਨੌਕਰ ਤੋਂ ਇਲਾਵਾ ਇਕ ਬਾਵਰਚੀ ਵੀ ਰਖਿਆ ਗਿਆ ਸੀ। ਆਪਣੇ ਦੋ ਪੁੱਤਰਾਂ ਅਤੇ ਇਕ ਭਤੀਜੇ ਨੂੰ ਜੋ ਉਹਨਾਂ ਦੇ ਨਾਲ ਆਇਆ ਸੀ, ਨੂੰ ਪੜ੍ਹਾਉਣ ਲਈ ਗਾਂਧੀ ਜੀ ਨੇ ਇਕ ਅੰਗਰੇਜ਼ ਅਧਿਆਪਕਾ ਨੂੰ ਵੀ ਰਖ ਲਿਆ। ਉਹ ਬੱਚਿਆਂ ਨੂੰ ਕਿਸੇ ਯੂਰਪੀਅਨ ਸਕੂਲ ਵਿਚ ਵੀ ਦਾਖ਼ਲ ਕਰਵਾ ਸਕਦੇ ਸਨ ਪਰ 'ਕੇਵਲ ਤਰਫਦਾਰੀ ਅਤੇ ਛੋਟ ਕਰਵਾ ਕੇ। ਕੋਈ ਵੀ ਹੋਰ ਭਾਰਤੀ ਬੱਚਾ ਉਹਨਾਂ ਸਕੂਲਾਂ ਵਿਚ ਦਾਖਲ ਨਹੀਂ ਸੀ ਕੀਤਾ ਜਾਂਦਾ।' ਕਿਸੇ ਵੀ ਤਰ੍ਹਾਂ ਦੀ ਛੋਟ ਨਾਂ ਲੈਣ ਦੀ ਇੱਛਾ ਰਖਦੇ ਹੋਏ ਗਾਂਧੀ ਜੀ ਨੇ ਇਕ ਅੰਗਰੇਜ਼ ਅਧਿਆਪਕਾ ਨੂੰ ਪੜ੍ਹਾਉਣ ਲਈ ਰਖ ਲੈਣਾ ਬਿਹਤਰ ਸਮਝਿਆ ਅਤੇ ਉਸ ਵਲੋਂ ਦਿੱਤੀ ਜਾਂਦੀ ਸਿਖਿਆ ਵਿਚ, ਉਹਨਾਂ ਨੇ ਬੱਚਿਆਂ ਦੀ ਮਾਤ-ਭਾਸ਼ਾ ਗੁਜਰਾਤੀ ਵਿਚ ਖੁਦ ਪੜ੍ਹਾ ਕੇ, ਵਾਧਾ ਵੀ ਕੀਤਾ।

ਪਰ ਇਸ ਤਰ੍ਹਾਂ ਦਾ ਜੀਵਨ ਬਹੁਤੀ ਦੇਰ ਤਕ ਕਾਇਮ ਨਾ ਰਿਹਾ ਹਾਲਾਂ ਕਿ ਉਹਨਾਂ ਨੂੰ ਵਕਾਲਤ ਤੋਂ ਆਮਦਨ ਵਿਚ ਲਗਾਤਾਰ ਵਾਧਾ ਹੋ ਰਿਹਾ ਸੀ। ਉਹਨਾਂ ਦੇ ਅੰਦਰ ਦਾ ਤਿਆਗੀ ਮਨ ਸਾਧਾਰਣ ਜੀਵਨ ਜੀਉਣ ਲਈ ਬੇਚੈਨ ਸੀ ਅਤੇ ਉਹਨਾਂ ਦੇ ਅੰਦਰਲਾ ਪ੍ਰਚਾਰਕ ਆਪਣੇ ਸਮਾਜਵਾਸੀਆਂ ਪ੍ਰਤੀ ਰੋਜ਼ਾਨਾ ਸੇਵਾਵਾ ਲਈ ਕੁਝ ਹੋਜ਼ ਠੋਸ ਕਦਮ ਉਠਾਉਣਾ ਚਾਹੁੰਦਾ ਸੀ। ਇਕ ਦਿਨ ਜਦੋਂ ਇਕ ਕੋਹੜੀ ਉਹਨਾਂ ਦੇ ਦਰਵਾਜ਼ੇ 'ਤੇ ਆਇਆ ਤਾਂ ਉਹਨਾਂ ਉਸ ਦਾ ਨਿੱਘਾ ਸਵਾਗਤ ਕੀਤਾ, ਉਸ ਦੇ ਜ਼ਖਮਾਂ ਨੂੰ ਸਾਫ਼ ਕੀਤਾ ਅਤੇ ਉਸ ਦੀ ਦੇਖ-ਭਾਲ ਕੀਤੀ। ਇਹ ਸੋਚ ਕੇ ਉਹ ਉਸ ਨੂੰ ਪੱਕੇ ਤੌਰ ਤੇ ਆਪਣੇ ਘਰ ਨਹੀਂ ਰਖ ਸਕਦੇ, ਉਹ ਉਦਾਸ ਹੋ ਗਏ। ਇਕ ਵਾਰ ਫਿਰ ਉਹਨਾਂ ਦੀ ਆਤਮਾ ਝੰਜੋੜੀ ਗਈ...ਜੋ ਉਹਨਾਂ ਨੂੰ ਖਿਝਾ ਰਹੀ ਸੀ...ਸ਼ਰਮ ਮਹਿਸੂਮ ਕਰਵਾ ਰਹੀ ਸੀ।

ਉਹਨਾਂ ਕਿਸੇ ਹਸਪਤਾਲ ਨਾਲ ਜੁੜਨਾ ਚਾਹਿਆ ਜਿਥੇ ਉਹ ਨਿਯੁਕਤ ਰੂਪ ਵਿਚ ਪੂਰੀ ਸਰਗਰਮੀ ਨਾਲ ਬੀਮਾਰਾ ਦੀ ਦੇਖ-ਭਾਲ ਵਿਚ ਮਦਦ ਕਰ ਸਕਦੇ। ਡਾ: ਬੂਥ ਦੀ ਸਹਾਇਤਾ ਨਾਲ ਉਹਨਾਂ ਨੂੰ ਨਿੱਕੇ ਜਿਹੇ ਹਸਪਤਾਲ ਵਿਚ ਹਰ ਸਵੇਰੇ ਕੁਝ ਘੰਟੇ ਆਪਣੀਆਂ ਸਵੈ-ਇੱਛਤ ਸੇਵਾਵਾਂ ਅਰਪਨ ਕਰਨ ਦਾ ਸੁਭਾਗ ਪ੍ਰਾਪਤ ਹੋ ਗਿਆ ਬਾਅਦ ਵਿਚ ਇਹੀ ਤਜੁਰਬਾ ਇਕ ਅੱਛੇ ਢੰਗ ਵਿਚ ਉਦੋਂ ਕੰਮ ਆਇਆ ਜਦੋਂ ਉਹਨਾਂ ਨੂੰ ਬੋਅਰ ਯੁੱਧ ਅਤੇ ਅਖੌਤੀ ਜੂਲੂ ਵਿਦਰੋਹ ਦੌਰਾਨ ਬੀਮਾਰਾਂ ਅਤੇ ਜਖ਼ਮੀਆਂ ਦੀ ਸੇਵਾ ਕਰਨੀ ਪਈ।

ਉਹਨਾਂ ਨੇ ਆਪਣੇ ਆਪ ਨੂੰ ਵੀ ਪੁਸਤਕਾਂ ਦੀ ਸਹਾਇਤਾ ਨਾਲ ਬੁਨਿਆਦੀ ਦਾਈਪੁਣੇ ਅਤੇ ਬੱਚਿਆਂ ਦੀ ਸੰਭਾਲ ਬਾਰੇ ਸਿਖਾਇਆ ਅਤੇ ਇਹ ਗਿਆਨ ਉਹਨਾਂ ਦੇ ਚੌਥੇ ਅਤੇ ਆਖ਼ਰੀ ਬੱਚੇ ਦੇ ਜਨਮ ਸਮੇਂ ਬੜਾ ਲਾਭਦਾਇਕ ਸਾਬਤ ਹੋਇਆ ਕਿਉਂਜੋ ਸਮੇਂ ਸਿਰ ਪੇਸ਼ਾਵਰ ਡਾਕਟਰੀ ਸਹਾਇਤਾ ਉਪਲਬਧ ਨਹੀਂ ਸੀ।

ਆਪਣੇ ਸਿਰ ਦੇ ਵਾਲ ਆਪ ਕਟਣ ਅਤੇ ਕਮੀਜ਼ਾਂ ਅਤੇ ਕਾਲਰਾਂ ਨੂੰ ਆਪ ਧੋਣ ਤੇ ਪ੍ਰੈਸ ਕਰਨ ਸੰਬੰਧੀ ਆਪਣੇ ਆਪ ਨੂੰ ਸਿਖਲਾਈ ਦੇਣ ਦਾ ਕੰਮ ਵੀ ਅਤਿ ਰੌਚਕ ਸਾਬਤ ਹੋਇਆ ਸੀ। 'ਮੈਂ ਜੋ ਸਭ ਤੋਂ ਪਹਿਲਾਂ ਕਾਲਰ ਧੋਤਾ ਉਹ ਕਦੇ ਨਹੀਂ ਭੁਲ ਸਕਦਾ।' ਉਹਨਾਂ ਨੇ ਲੋੜ ਤੋਂ ਵੱਧ ਮਾਵਾ ਇਸਤੇਮਾਲ ਕਰ ਲਿਆ ਸੀ। ਕਾਲਰ ਸੜ ਜਾਣ ਦੇ ਡਰ ਵਜੋਂ ਉਹਨਾਂ ਪ੍ਰੈਸ ਪੂਰੀ ਤਰ੍ਹਾਂ ਗਰਮ ਨਾ ਕੀਤੀ ਅਤੇ ਨਾ ਹੀ ਉਸ ਨੂੰ ਕਾਲਰ ਉਪਰ ਚੰਗੀ ਤਰ੍ਹਾਂ ਦਬਾਇਆ ਹੀ...ਕਿਸ ਦਾ ਨਤੀਜਾ ਇਹ ਹੋਇਆ ਕਿ ਜਦੋਂ ਗਾਂਧੀ ਜੀ ਇਹ ਚਾਲਰ ਪਹਿਨ ਕੇ ਕਚਹਿਰੀ ਵਿਚ ਗਏ ਤਾਂ ਕਾਲਰ ਤੋਂ ਮਾਵਾ ਡਿਗਦਾ ਰਿਹਾ ਸੀ...ਕਈ ਅੱਖਾਂ ਦੇ ਉਹ ਕੇਂਦਰ ਬਿੰਦੂ ਬਣੇ ਰਹੇ ਸਨ...ਉਹਨਾਂ ਨੂੰ ਵੇਖ-ਵੇਖ ਕਈ ਤਰ੍ਹਾਂ ਦੇ ਮਜ਼ਾਕ ਕੱਸਦੇ ਰਹੇ, ਪਰ ਸਹਿਜੇ-ਸਹਿਜੇ ਉਹ ਆਪਣੇ ਕੰਮ ਵਿਚ ਪੂਰੀ ਤਰ੍ਹਾਂ ਮਾਹਿਰ ਹੋ ਗਏ।

ਪਰ ਜਿਥੇ ਕਪੜੇ ਧੋਣ ਤੇ ਪ੍ਰੈਸ ਕਰਨ ਦਾ ਕੰਮ ਉਹਨਾਂ ਨੇ ਖਰਚੇ ਵਿਚ ਬੱਚਤ ਕਰਨ ਵਜੋਂ ਅਪਣਾਇਆ ਸੀ ਉਥੇ ਆਪਣੇ ਵਾਲ ਖੁਦ ਕਟਣ ਤੋਂ ਉਹ ਖੁਸ਼ ਨਹੀਂ

ਹਨ ਕਿਉਂਕਿ ਇਕ ਅੰਗਰੇਜ਼ ਨਾਈ ਨੇ ਬੜੀ ਤ੍ਰਿਸਕਾਰ ਭਾਵਨਾ ਨਾਲ 'ਇਕ ਕੁੱਲੀ' ਦੇ ਵਾਲ ਕੱਟਣ ਤੋਂ ਇਨਕਾਰ ਕਰ ਦਿੱਤਾ ਸੀ। 'ਤੁਹਾਡੇ ਵਾਲਾਂ ਨੂੰ ਕੀ ਹੋ ਗਿਆ ਏ, ਮਿਸਟਰ ਗਾਂਧੀ ? ਕੀ ਇਹਨਾਂ ਨੂੰ ਚੂਹੇ ਕੁਤਰ ਗਏ ਨੇ ?' ਉਹਨਾਂ ਦੇ ਵਕੀਲ ਦੋਸਤ ਮਜ਼ਾਕ ਕਰਦੇ ਹੋਏ ਪੁੱਛਦੇ। ਪਰ ਗਾਂਧੀ ਜੀ ਨੇ ਉਦੋਂ ਜਾਂ ਬਾਅਦ ਵਿਚ ਕਦੇ ਵੀ ਬੁਰਾ ਨਾ ਮਨਾਇਆ ਕਿਉਂਕਿ ਉਹ ਜਾਣਦੇ ਸਨ ਕਿ ਇਹ ਛੇੜਛਾੜ ਉਹਨਾਂ ਦੇ ਆਪਣੇ ਕਾਰਨ ਕਰਕੇ ਹੀ ਹੈ ਜਿਸ ਨੂੰ ਉਹ ਠੀਕ ਸਮਝਦੇ ਸਨ ਅਤੇ ਸਵੈ-ਮਦਦ ਜੋ ਉਹਨਾਂ ਦੇ ਸਮਾਜਿਕ ਦਰਸ਼ਨ ਦਾ ਹਮੇਸ਼ਾਂ ਮੂਲ ਆਧਾਰ ਰਿਹਾ ਸੀ ਹੋਰ ਪਕੇਰਾ ਹੋ ਰਿਹਾ ਸੀ।

ਸਵੈ-ਮਦਦ ਦਾ ਇਹ ਪਹਿਲੂ ਜੋ ਸਭ ਤਰ੍ਹਾਂ ਦੀਆਂ ਪ੍ਰਸਥਿਤੀਆਂ ਭਾਵੇਂ ਕਿੰਨੀਆਂ ਪੇਚੀਦਾ ਕਿਉਂ ਨਾ ਹੋਣ ਵਿਚ ਉਹਨਾਂ ਦਾ ਮੁਖ ਗੁਣ ਰਿਹਾ ਤੋਂ ਇਲਾਵਾ ਇਹ ਘਟਨਾ ਉਹਨਾਂ ਦੇ ਮਾਨਸਿਕ ਵਰਤਾਰੇ ਦੇ ਇਕ ਹੋਰ ਮਹੱਤਵਪੂਰਣ ਪਹਿਲੂ ਨੂੰ ਵੀ ਦਰਸਾਉਂਦੀ ਹੈ। ਗੋਰੇ ਨਾਈ ਨੂੰ ਕਸੂਰਵਾਰ ਠਹਿਰਾਉਣ ਦੀ ਥਾਂ ਉਹਨਾਂ ਨੇ ਉਸ ਦੀ ਹਾਲਤ ਪ੍ਰਤੀ ਹਮਦਰਦੀ ਪ੍ਰਗਟਾਈ।

'ਮੇਰੇ ਵਾਲ ਕੱਟਣ ਤੋਂ ਇਨਕਾਰ ਕਰਨ ਵਿਚ ਨਾਈ ਕਿਸੇ ਵੀ ਤਰ੍ਹਾਂ ਕਸੂਰਵਾਰ ਨਹੀਂ ਸੀ। ਜੇ ਉਹ ਕਾਲੇ ਲੋਕਾਂ ਦੇ ਵਾਲ ਕੱਟਦਾ ਤਾਂ ਜ਼ਰੂਰੀ ਸੀ ਉਹ ਆਪਣੀ ਗਾਹਕੀ ਗੁਆ ਬੈਠਦਾ। ਅਸੀਂ ਵੀ ਤਾਂ ਆਪਣੇ ਨਾਈਆਂ ਨੂੰ ਅਛੂਤਾਂ ਦੇ ਵਾਲ ਕੱਟਣ ਦੀ ਆਗਿਆ ਨਹੀਂ ਦਿੰਦੇ ਹਾਂ। ਇਸ ਦਾ ਫਲ ਮੈਨੂੰ ਦੱਖਣੀ ਅਫਰੀਕਾ ਵਿਚ ਇਕ ਵਾਰ ਨਹੀਂ ਕਈ ਵਾਰ ਮਿਲਿਆ ਅਤੇ ਇਹ ਧਾਰਣਾ ਕਿ ਇਹ ਸਾਡੇ ਆਪਣੇ ਹੀ ਪਾਪਾਂ ਦੀ ਸਜ਼ਾ ਹੈ, ਨੇ ਮੈਨੂੰ ਗੁੱਸੇ ਵਿਚ ਬੁਖਲਾਹੁਣ ਤੋਂ ਬਚਾ ਲਿਆ।'

ਉਹਨਾਂ ਦੀ ਆਪਣੀ ਗ੍ਰਹਿਸਤੀ ਦਿਨੋ ਦਿਨ ਵੱਧ ਰਹੀ ਸੀ...ਨਵੇਂ ਬੱਚੇ ਦੀ ਆਮਦ ਨਾਲ ਨਹੀਂ ਸਗੋਂ ਅਜਨਬੀਆਂ ਨੂੰ, ਬਹੁਤ ਵਾਰੀ ਆਪਣੇ ਦਫ਼ਤਰ ਦੇ ਕਲਰਕਾਂ ਨੂੰ, ਆਪਣੇ ਘਰ ਦੇ ਮੈਂਬਰ ਵਜੋਂ ਅਪਨਾਉਣ ਕਰਕੇ। ਉਹ ਉਹਨਾਂ ਸਾਰਿਆਂ ਨੂੰ ਹੀ ਆਪਣੇ ਨੇੜੇ ਦੇ ਹੀ ਸਕੇ-ਸੰਬੰਧੀ ਸਮਝਦੇ। ਮੈਂ ਰਿਸ਼ਤੇਦਾਰਾਂ ਅਤੇ ਅਜ਼ਨਬੀਆਂ ਵਿਚ, ਦੇਸ਼ਵਾਸੀਆਂ ਅਤੇ ਪ੍ਰਦੇਸੀਆਂ ਵਿਚ, ਗੋਰਿਆਂ ਅਤੇ ਕਾਲਿਆਂ ਵਿਚ, ਹਿੰਦੂਆਂ ਅਤੇ ਹਿੰਦੁਸਤਾਨ ਦੇ ਹੋਰਨਾਂ ਧਰਮਾ ਵਿਚ ਵਿਸ਼ਵਾਸ ਰਖਣ ਵਾਲਿਆਂ ਭਾਵੇਂ ਉਹ ਮੁਸਲਮਾਨ ਜਾਂ ਪਾਰਸੀ, ਈਸਾਈ ਜਾਂ ਯਹੂਦੀ ਹੋਣ ਵਿਚ ਕਿਸੇ ਕਿਸਮ ਦਾ ਫ਼ਰਕ ਨਹੀਂ ਜਾਣਦਾ ਹਾਂ।'

ਇਸ ਤਰ੍ਹਾਂ ਦੀ ਉਹਨਾਂ ਦੀ ਪ੍ਰਭਾਵਸ਼ਾਲੀ ਸਰਵ-ਵਿਆਪੀ ਸਖਸ਼ੀਅਤ ਸਾਨੂੰ ਬੇਸ਼ਕ ਗਾਂਧੀ ਜੀ ਦੇ ਅੰਦਰਲੇ ਮਾਨਵਵਾਦ ਦਾ ਪ੍ਰਗਟਾ ਕਰਵਾਉਂਦੀ ਹੋਵੇਗੀ ਅਤੇ ਇਕ ਮਹਾਤਮਾ ਦੇ ਰੂਪ ਵਿਚ ਵਿਕਸਤ ਹੋਣ ਲਈ ਇਕ ਜ਼ਰੂਰੀ ਅਨੁਸ਼ਾਸਨ ਦਾ, ਪਰ ਗ੍ਰਹਿਸਤੀ ਦੀ ਪਤਨੀ ਵਾਸਤੇ ਇਹ ਜ਼ਰੂਰੀ ਹੀ ਇਕ ਲਗਾਤਾਰ ਖਿਝ ਦਾ ਕਾਰਨ ਸੀ। ਕਿਉਂਕਿ ਇਸ ਪ੍ਰਵਿਰਤੀ ਨੇ ਉਹਨਾਂ ਦਰਮਿਆਨ ਮਾੜੀ ਮੋਟੀ ਗਲਤ-ਫਹਿਮੀ ਜਾਂ ਅਸੁਖਾਵਾਂ ਮਾਹੌਲ ਜੋ ਪਹਿਲਾਂ ਕਦੇ ਨਹੀਂ ਸੀ. ਨੂੰ ਉਤੇਜਿਤ ਕੀਤਾ। ਕਸਤੂਰਬਾਈ

ਹਰ ਲਿਹਾਜ਼ ਨਾਲ ਇਕ ਸ਼ਰਧਾਲੂ ਪਤਨੀ ਸੀ, ਅੰਗਪਾਲ ਮਾਤਾ ਸੀ ਅਤੇ ਜ਼ਿਸ ਸਮਾਜ ਅਤੇ ਧਰਮ ਵਿਚ ਉਸ ਦਾ ਪਾਲਣ-ਪੋਸ਼ਣ ਹੋਇਆ ਸੀ ਦੀਆਂ ਰਵਾਇਤਾਂ ਪ੍ਰਤੀ ਪੂਰੀ ਤਰ੍ਹਾਂ ਵਫ਼ਾਦਾਰ ਸੀ। ਇਕ ਚੰਗੀ ਪਤਨੀ ਅਤੇ ਮਾਤਾ ਬਨਣ ਤੋਂ ਇਲਾਵਾ ਉਸ ਅਦਰ ਹੋਰ ਕੋਈ ਅਭਿਲਾਸ਼ਾ ਨਹੀਂ ਸੀ। ਉਹ ਆਪਣੇ ਪਤੀ ਦੀ ਖੁਸ਼ੀਪੂਰਵਕ ਸੇਵਾ ਕਰਨ ਦੀ ਚਾਹਵਾਨ ਸੀ ਪਰ ਘਰ ਵਿਚ ਰਹਿ ਰਹੇ ਇਕ ਅਜ਼ਨਬੀਆਂ ਦੇ ਮਲ-ਪਾਤਰ ਨੂੰ ਸਾਫ਼ ਕਰਨ ਦੀ ਗਾਂਧੀ ਜੀ ਦੀ ਖ਼ਾਹਿਸ਼ ਪ੍ਰਤੀ ਉਸ ਨੇ ਬਹੁਤ ਬੁਰਾ ਮਨਾਇਆ।

ਉਹਨਾਂ ਵਿਚੋਂ ਇਕ ਨੀਵੀਂ ਜਾਤ ਜਾਂ 'ਅਛੂਤ' ਬਰਾਦਰੀ ਨਾਲ ਸੰਬੰਧ ਰਖਦਾ ਇਕ ਈਸਾਈ ਕਲਰਕ ਵੀ ਸੀ। ਉਸ ਦਾ ਮਲ-ਪਾਤਰ ਸਾਫ਼ ਕਰਨ ਤੋਂ ਉਸ ਨੇ ਸਾਫ਼ ਇਨਕਾਰ ਕਰ ਦਿੱਤਾ ਪਰ ਗਾਂਧੀ ਜੀ ਆਪਣੀ ਥਾਂ ਅੜੇ ਰਹੇ। ਉਹ ਉਹਨਾਂ ਪ੍ਰਤੀ ਸਭ ਤੋਂ ਵੱਧ ਕਠੋਰ ਹੋ ਸਕਦੇ ਸਨ ਜਿਨ੍ਹਾਂ ਨੂੰ ਉਹ ਆਪਣਾ ਹੀ ਸਮਝਦੇ ਸਨ। ਉਹ ਇਕ ਘਟਨਾ ਨੂੰ ਆਪ ਹੀ ਇੰਜ ਯਾਦ ਕਰਦੇ ਹਨ।

'ਮੈਨੂੰ ਝਿੜਕਾਂ ਦਿੰਦੀ ਦੀ ਉਸ ਦੀ ਉਹ ਤਸਵੀਰ, ਮੈਂ ਅੱਜ ਵੀ ਯਾਦ ਕਰ ਸਕਦਾ ਹਾਂ....ਜਦੋਂ ਉਹ ਜਿਉਂ ਹੀ ਹੱਥ ਵਿਚ ਮਲ-ਪਾਤਰ ਫੜੀ ਪੌੜੀਆਂ ਉਤਰਦੀ ਸੀ ਤਾਂ ਉਸ ਦੀਆਂ ਅੱਖਾਂ ਗੁੱਸੇ ਵਿਚ ਲਾਲ ਹੋ ਜਾਂਦੀਆਂ ਸਨ ਅਤੇ ਉਸ ਦੀਆਂ ਗਲ੍ਹਾਂ ਉਪਰ ਮੋਤੀਆਂ ਵਰਗੇ ਅੱਥਰੂ ਵਹਿਣੇ ਸ਼ੁਰੂ ਹੋ ਜਾਂਦੇ ਸਨ। ਪਰ ਮੈਂ ਇਕ ਨਿਰਦਈ ਪਤੀ ਸੀ। ਮੈਂ ਆਪਣੇ ਆਪ ਨੂੰ ਉਸ ਦਾ ਅਧਿਆਪਕ ਸਮਝਦਾ ਸਾਂ ਅਤੇ ਇੰਜ ਉਸ ਪ੍ਰਤੀ ਆਪਣੇ ਅੰਨ੍ਹੇ ਪਿਆਰ ਖ਼ਾਤਰ ਉਸ ਨੂੰ ਤੰਗ ਕਰਦਾ ਰਿਹਾ।

'ਕੇਵਲ ਉਸ ਵਲੋਂ ਮਲ-ਪਾਤਰ ਉਠਾ ਲੈਣ ਤੋਂ ਮੈਂ ਸੰਤੁਸ਼ਟ ਨਹੀਂ ਸਾਂ, ਮੈਂ ਚਾਹੁੰਦਾ ਸਾਂ ਕਿ ਉਹ ਇਹ ਕੰਮ ਖੁਸ਼ੀਪੂਰਵਕ ਕਰੇ। ਇੰਜ ਮੈਂ ਉੱਚੀ ਆਵਾਜ਼ ਵਿਚ ਕਿਹਾ : "ਮੈਂ ਆਪਣੇ ਘਰ ਵਿਚ ਇਹ ਬੇਹੂਦਗੀ ਨਹੀਂ ਹੋਣ ਦਿਆਂਗਾ।"

'ਇਹ ਸ਼ਬਦ ਉਸ ਅੰਦਰ ਤੀਰ ਵਾਂਗ ਖੁਭ ਗਏ।

'ਉਹ ਅੱਗੋਂ ਚੀਖੀ : "ਆਪਣਾ ਘਰ ਆਪਣੇ ਪਾਸ ਰੱਖੋ ਤੇ ਮੈਨੂੰ ਜਾਣ ਦਿਓ।"

'ਮੈਂ ਆਪਣੇ ਆਪ ਨੂੰ ਭੁੱਲ ਗਿਆ ਸਾਂ ਅਤੇ ਮੇਰੇ ਅੰਦਰੋਂ ਦਇਆ ਦਾ ਸੋਮਾ ਸੁੱਕ ਗਿਆ ਸੀ। ਮੈਂ ਉਸ ਦੀ ਬਾਂਹ ਫੜੀ ਤੇ ਉਸ ਬੇਸਹਾਰਾ ਔਰਤ ਨੂੰ ਧੂਹਦੇ ਹੋਏ ਬਾਹਰਲੇ ਦਰਵਾਜ਼ੇ ਤਕ ਲੈ ਗਿਆ, ਜੋ ਕਿ ਪੌੜੀ ਦੇ ਬਿਲਕੁਲ ਸਾਹਮਣੇ ਸੀ ਅਤੇ ਦਰਵਾਜ਼ਾ ਖੋਲ੍ਹਣ ਲਈ ਅੱਗੇ ਵਧਿਆ ਤਾਂ ਕਿ ਉਸ ਨੂੰ ਬਾਹਰ ਧੱਕਾ ਦਿਆਂ। ਉਸ ਦੀਆਂ ਗਲ੍ਹਾਂ ਤੋਂ ਅੱਥਰੂਆਂ ਦੀ ਵਰਖਾ ਹੋਣ ਲਗੀ ਅਤੇ ਉਹ ਚੀਖੀ : "ਕੀ ਤੁਹਾਨੂੰ ਰਤਾ ਵੀ ਸ਼ਰਮ ਨਹੀਂ ਏ ? ਕੀ ਤੁਸੀਂ ਆਪਣੇ ਆਪ ਵਿਚ ਨਹੀਂ ਹੋ ? ਮੈਂ ਕਿਥੇ ਜਾਵਾਂਗੀ ? ਇਥੇ ਮੇਰਾ ਕੋਈ ਰਿਸ਼ਤੇਦਾਰ ਜਾਂ ਮਾਂ-ਬਾਪ ਨਹੀਂ ਜਿਥੇ ਜਾ ਸਕਾਂ। ਮੈ ਤੁਹਾਡੀ ਪਤਨੀ ਹਾਂ ਇਸ ਦਾ ਇਹ ਮਤਲਬ ਤਾਂ ਨਹੀਂ ਕਿ ਮੈਂ ਤੁਹਾਡੀਆਂ ਜੁਤੀਆਂ

ਵੀ ਖਾਂਦੀ ਰਹਾਂ। ਰੱਬ ਦੇ ਵਾਸਤੇ ਸ਼ਾਂਤ ਹੋ ਜਾਉ ਤੇ ਦਰਵਾਜ਼ਾ ਬੰਦ ਕਰ ਦਿਓ, ਲੋਕਾਂ ਨੂੰ ਤਮਾਸ਼ਾ ਵਿਖਾਉਣ ਦੀ ਕੋਈ ਲੋੜ ਨਹੀਂ।"

'ਮੇਰਾ ਚਿਹਰਾ ਤਾਂ ਸਖ਼ਤ ਹੀ ਰਿਹਾ ਪਰ ਆਪਣੇ ਕੀਤੇ ਤੇ ਮੈਨੂੰ ਬਹੁਤ ਸ਼ਰਮ ਆ ਰਹੀ ਸੀ। ਸੋ ਦਰਵਾਜ਼ਾ ਬੰਦ ਕਰ ਦਿੱਤਾ। ਜੇ ਮੇਰੀ ਪਤਨੀ ਮੈਨੂੰ ਨਹੀਂ ਛੱਡ ਸਕਦੀ ਤਾਂ ਮੈਂ ਵੀ ਉਸ ਨੂੰ ਨਹੀਂ ਛੱਡ ਸਕਦਾ। ਸਾਡੇ ਦਰਮਿਆਨ ਛੋਟੀਆਂ-ਮੋਟੀਆਂ ਕਈ ਝੜਪਾਂ ਹੋ ਜਾਂਦੀਆਂ ਸਨ ਪਰ ਅੰਤ ਵਿਚ ਹਮੇਸ਼ਾਂ ਸਾਡੀ ਸੁਲਾ ਹੋ ਜਾਂਦੀ। ਜਿਸ ਪਤਨੀ ਵਿਚ ਅਜਿਹੀ ਬੇਮਿਸਾਲ ਸ਼ਹਿਨਸ਼ੀਲਤਾ ਦੀ ਸ਼ਕਤੀ ਹੋਵੇ ਉਹ ਹਮੇਸ਼ਾਂ ਹੀ ਵਿਜਈ ਹੁੰਦੀ ਹੈ।

# 11. ਬੋਅਰ ਦੀ ਲੜਾਈ

1899 ਵਿਚ ਬੋਅਰ ਦੀ ਲੜਾਈ ਛਿੜ ਪਈ। ਭਾਵੇਂ ਗਾਂਧੀ ਜੀ ਦੀ ਨਿੱਜੀ ਹਮਦਰਦੀ ਬੋਅਰਾਂ ਨਾਲ ਸੀ ਜੋ ਆਪਣੀ ਆਜ਼ਾਦੀ ਹਾਸਲ ਕਰਨ ਲਈ ਲੜ ਰਹੇ ਸਨ, ਫਿਰ ਵੀ ਉਹਨਾਂ ਨੂੰ ਇਸ ਆਧਾਰ ਤੇ ਭਾਰਤੀ ਲੋਕਾਂ ਨੂੰ ਬਰਤਾਨਵੀ ਹਕੂਮਤ ਦਾ ਸਾਥ ਦੇਣ ਲਈ ਸਲਾਹ ਦਿਤੀ ਕਿਉਂ ਜੋ ਉਹ ਆਪਣੇ ਅਧਿਕਾਰਾਂ ਦੀ ਮੰਗ ਬਰਤਾਨਵੀ ਪਰਜਾ ਦੇ ਰੂਪ ਵਿਚ ਕਰਦੇ ਸਨ ਇਸ ਲਈ ਉਹਨਾਂ ਦਾ ਫਰਜ਼ ਬਣ ਜਾਂਦਾ ਹੈ ਕਿ ਉਹ ਹਰ ਖ਼ਤਰੇ ਵਿਚ ਸ਼ਾਹੀ ਹਕੂਮਤ ਦਾ ਸਾਥ ਦੇਣ। ਉਹਨਾਂ ਦੀ ਸਾਰੀ ਜ਼ਿੰਦਗੀ ਦਾ ਸਿਧਾਂਤ ਇਹ ਰਿਹਾ ਕਿ ਆਪਣੇ ਫਰਜ਼ ਅਦਾ ਕੀਤੇ ਬਿਨਾਂ ਅਧਿਕਾਰ ਪ੍ਰਾਪਤ ਨਹੀਂ ਹੁੰਦੇ। ਇਸ ਲਈ ਉਹਨਾਂ ਨੇ 1100 ਸਵੈ-ਸੇਵਕਾਂ ਦੀ ਇਕ ਭਾਰਤੀ ਐਂਬੂਲੈਂਸ ਸੈਨਿਕ ਦਲ, ਜੋ ਡਾਕਟਰ ਬੂਥ ਦੀ ਸਹਾਇਤਾ ਨਾਲ ਸਿਖਿਅਤ ਅਤੇ ਸੰਗਠਿਤ ਕੀਤਾ ਗਿਆ ਸੀ, ਦੀਆਂ ਸੇਵਾਵਾਂ ਪੇਸ਼ ਕੀਤੀਆਂ।

ਗਾਂਧੀ ਜੀ ਦੀ ਅਗਵਾਈ ਅਧੀਨ ਇਸ ਸੈਨਿਕ ਦਲ ਨੇ ਪ੍ਰਸ਼ੰਸਾਯੋਗ ਕੰਮ ਕੀਤਾ। ਬਿਨਾਂ ਕਿਸੇ ਮਜ਼ਬੂਰੀ ਦੇ ਇਸ ਸੈਨਿਕ ਦਲ ਨੇ ਸਪਾਇਨਕੋਪ ਵਿਖੇ ਅੰਗਰੇਜ਼ਾਂ ਦੀ ਤਬਾਹੀ ਤੋਂ ਬਾਅਦ ਯੁੱਧ ਖੇਤਰ ਦੇ ਅੰਦਰ ਵੀ ਆਪਣੀਆਂ ਸੇਵਾਵਾਂ ਅਰਪਤ ਕੀਤੀਆਂ ਜਿਥੇ ਉਹ 20 ਤੋਂ 25 ਮੀਲ ਤਕ ਰੋਜ਼ਾਨਾ ਜਖਮੀਆਂ ਨੂੰ ਸਟਰੇਚਰਾਂ ਤੇ ਚੁਕ-ਚੁਕ ਕੇ ਲਿਜਾਂਦੇ ਜਿਨ੍ਹਾਂ ਵਿਚ ਜਨਰਲ ਵੁਡਗੇਟ ਅਤੇ ਲਾਰਡ ਰੋਬਰਟ ਦਾ ਪੁੱਤਰ ਵੀ ਸ਼ਾਮਲ ਸੀ। ਜਨਰਲ ਬੁਲੇਰ ਨੇ ਆਪਣੀ ਰਿਪੋਰਟ ਵਿਚ ਇਸ ਸੈਨਿਕ ਦਲ ਦੀ ਡਾਢੀ ਪ੍ਰਸੰਸਾ ਕੀਤੀ।

ਪੇਰੀਟੋਰੀਆ ਨਿਊਜ਼ ਅਖਬਾਰ ਦੇ ਅੰਗਰੇਜ਼ ਸੰਪਾਦਕ, ਜਿਸ ਨੇ ਸਪਾਇਨਕੋਪ ਯੁੱਧ ਦੌਰਾਨ ਸੀਮਾ ਦਾ ਦੌਰਾ ਕੀਤਾ 'ਸਾਰਜ਼ੈਂਟ ਮੇਜਰ ਗਾਂਧੀ' ਦੇ ਇਸ ਪ੍ਰਸ਼ੰਸਾਮਈ ਕੰਮ ਨੂੰ ਨੇੜਿਓ ਵੇਖਿਆ : 'ਇਕ ਰਾਤ ਦੇ ਕੰਮ ਬਾਅਦ ਜਿਸ ਨੇ ਸੈਨਿਕਾਂ ਨੂੰ ਥਕਾ-ਤੋੜ ਦਿਤਾ ਸੀ ਮੈਂ ਤੜਕੇ ਗਾਂਧੀ ਜੀ ਨੂੰ ਮਿਲਿਆ ਜੋ ਇਕ ਸੜਕ ਦੇ ਕੰਢੇ ਬੈਠਾ ਇਕ ਨਿਯਮਤ ਸੈਨਿਕ ਬਿਸਕੁਟ ਖਾ ਰਿਹਾ ਸੀ। ਜਨਰਲ ਬੁਲੇਰ ਦੀ ਸੈਨਾ ਦਾ ਹਰ ਆਦਮੀ ਥਕਿਆ-ਟੁੱਟਿਆ ਤੇ ਨਿਰਾਸ਼ ਲਗ ਰਿਹਾ ਸੀ ਅਤੇ ਹਰ ਸ਼ੈ 'ਤੇ

ਸਰਾਪ ਵਾਪਰਿਆ ਜਾਪ ਰਿਹਾ ਸੀ ਪਰ ਗਾਂਧੀ ਜੀ ਇਹ ਸਭ ਕੁਝ ਨੂੰ ਬੜੇ ਸੰਜਮ ਨਾਲ ਸਹਿ ਰਹੇ ਦਿਖਾਈ ਦੇ ਰਹੇ ਸਨ—ਆਪਣੀ ਗੱਲਬਾਤ ਵਿਚ ਆਨੰਦਪੂਰਵਕ ਅਤੇ ਵਿਸ਼ਵਾਸਮਈ। ਉਹਨਾਂ ਦੀਆਂ ਅੱਖਾਂ ਵਿਚ ਸਨੇਹਭਾਵਨਾ ਜਗਮਗਾ ਰਹੀ ਸੀ। ਉਹਨਾਂ ਨੇ ਮੇਰੇ ਲਈ ਇਕ ਕੰਮ ਚੰਗਾ ਕੀਤਾ—ਸਾਡੀ ਮੁਲਾਕਾਤ ਅਣ-ਉਪਚਾਰਕ ਸੀ ਅਤੇ ਇਹ ਦੋਸਤੀ ਵਿਚ ਬਦਲ ਗਈ ਸੀ। ਮੈਂ ਇਸ ਆਦਮੀ ਨੂੰ ਆਪਣੀ ਛੋਟੀ ਜਿਹੀ ਅਣਸਿਖਿਅਤ ਸੈਨਿਕ ਦਲ ਨਾਲ ਨਾਤਾਲ ਮੁਹਿੰਮ ਦੌਰਾਨ ਕਈ ਯੁੱਧ ਦੇ ਮੈਦਾਨਾਂ ਵਿਚ ਦੇਖਿਆ। ਜਦੋਂ ਵੀ ਕਿਸੇ ਸਹਾਇਤਾ ਦੀ ਲੋੜ ਪੈਂਦੀ ਤਾਂ ਇਹ ਉਥੇ ਹੁੰਦੇ। ਉਹਨਾਂ ਦੀ ਨਿਰ-ਹੰਕਾਰ, ਨਿਡਰਤਾ ਖਾਤਰ ਕਈ ਜਾਨਾਂ ਵੀ ਜਾਂਦੀਆਂ ਰਹੀਆਂ ਤੇ ਆਖਰ ਉਹਨਾਂ ਨੂੰ ਯੁੱਧ ਖੇਤਰ ਵਿਚ ਜਾਣ ਤੋਂ ਮਨ੍ਹਾਂ ਕਰਨ ਦਾ ਹੁਕਮ ਜਾਰੀ ਕਰਨਾ ਪਿਆ।

ਬਰਤਾਨਵੀ ਸੰਕੇਂਦ੍ਰਣ ਕੈਂਪਾਂ ਵਿਚ ਬੋਅਰ ਔਰਤਾਂ ਵੱਲੋਂ ਬਹਾਦਰੀ ਨਾਲ ਮੁਸੀਬਤਾਂ ਦਾ ਸਾਹਮਣਾ ਕਰਨ ਤੇ ਗਾਂਧੀ ਜੀ ਦੇ ਦਿਲ ਤੇ ਡੂੰਘਾ ਅਸਰ ਕੀਤਾ ਅਤੇ ਜੋ ਪ੍ਰਤੀਕ੍ਰਿਆ ਬਰਤਾਨਵੀ ਜਨਤਾ ਨੇ ਦਿਖਾਈ ਉਸ ਤੋਂ ਉਹ ਕਾਫੀ ਪ੍ਰਭਾਵਿਤ ਹੋਏ। 'ਇਸ ਸੰਤਾਪ ਦੀ ਚੀਖ ਜਦੋਂ ਇੰਗਲੈਂਡ ਵਿਖੇ ਪਹੁੰਚੀ,' ਉਹਨਾਂ ਨੇ ਬਾਅਦ ਵਿਚ ਯਾਦ ਕਰਦੇ ਹੋਏ ਲਿਖਿਆ, 'ਅੰਗਰੇਜ਼ਾਂ ਨੂੰ ਗਹਿਰਾ ਦੁੱਖ ਹੋਇਆ। ਉਹਨਾਂ ਨੇ ਬੋਅਰਾਂ ਦੀ ਬਹਾਦਰੀ ਦੀ ਖੂਬ ਪ੍ਰਸੰਸਾ ਕੀਤੀ...ਸਵਰਗਵਾਸੀ ਮਿਸਟਰ ਸਟਿੱਡ ਨੇ ਆਮ ਲੋਕਾਂ ਵਿਚ ਦੁਆ ਕੀਤੀ ਅਤੇ ਲੋਕਾਂ ਨੂੰ ਵੀ ਇਸ ਦੁਆ ਵਿਚ ਸ਼ਾਮਲ ਹੋਣ ਲਈ ਕਿਹਾ ਕਿ ਖੁਦਾ ਇਸ ਲੜਾਈ ਵਿਚ ਅੰਗਰੇਜ਼ਾਂ ਨੂੰ ਹਾਰ ਦਿਖਾਵੇ। ਇਹ ਇਕ ਅਦਭੁੱਤ ਦ੍ਰਿਸ਼ ਸੀ। ਅਸਲ ਦੁੱਖ-ਦਰਦਾਂ ਨੇ ਪੱਥਰ ਦੇ ਦਿਲ ਨੂੰ ਵੀ ਪਿਘਲਾ ਕੇ ਰਖ ਦਿਤਾ। ਦੁੱਖ-ਦਰਦ ਜਾਂ ਤਪ ਦੀ ਭਾਵਨਾ ਕਿੰਨੀ ਸ਼ਕਤੀਸ਼ਾਲੀ ਹੁੰਦੀ ਹੈ। ਇਥੋਂ ਹੀ ਸਤਿਆਗ੍ਰਹਿ ਦਾ ਆਧਾਰ ਸ਼ੁਰੂ ਹੁੰਦਾ ਹੈ।'

1901 ਵਿਚ ਲੜਾਈ ਖ਼ਤਮ ਹੋ ਗਈ। ਗਾਂਧੀ ਜੀ ਨੇ ਮਹਿਸੂਸ ਕੀਤਾ ਕਿ ਉਹਨਾਂ ਨੂੰ ਵਾਪਸ ਭਾਰਤ ਪਰਤਣਾ ਚਾਹੀਦਾ ਹੈ। ਮਾਤਭੂਮੀ ਉਹਨਾਂ ਨੂੰ ਬੁਲਾ ਰਹੀ ਸੀ ਅਤੇ ਹਮੇਸ਼ਾਂ ਆਸ਼ਾਵਾਦੀ ਦੇ ਤੌਰ ਤੇ ਉਹਨਾਂ ਆਸ ਕੀਤੀ ਕਿ ਲੜਾਈ ਵਿਚ ਹਿੰਦੁਸਤਾਨੀਆਂ ਦੀ ਭੂਮਿਕਾ ਅੰਗਰੇਜ਼ਾਂ ਦੇ ਅੰਦਰ ਇਨਸਾਫ਼ ਦੀ ਭਾਵਨਾ ਉਜਾਗਰ ਕਰੇਗੀ ਅਤੇ ਭਾਰਤੀ ਵਸਨੀਕਾਂ ਪ੍ਰਤੀ ਅੰਗਰੇਜ਼ਾਂ ਦੇ ਕਰੜੇ ਰਵੱਈਏ ਨੂੰ ਸ਼ਾਂਤ ਕਰਨ ਵਿਚ ਮਦਦ ਕਰੇਗੀ। ਉਹਨਾਂ ਨੂੰ ਇਸ ਗੱਲ ਦਾ ਵੀ ਡਰ ਸੀ ਕਿ ਦੱਖਣੀ ਅਫਰੀਕਾ ਵਿਚ ਉਹਨਾਂ ਨੂੰ ਆਪਣੀ ਵਕਾਲਤ ਤੋਂ ਦਿਨੋ ਦਿਨ ਵੱਧ ਹੋ ਰਹੀ ਆਮਦਨ ਕਿਤੇ ਉਹਨਾਂ ਨੂੰ ਇਕ ਧਨਵਾਨ ਬਣਾ ਕੇ ਨਾ ਰੱਖ ਦੇਵੇ। ਉਹਨਾਂ ਨੂੰ ਭਾਰਤ ਜਾਣ ਲਈ ਆਪਣੇ ਦੋਸਤਾਂ ਅਤੇ ਸਾਥੀਆਂ ਨੂੰ ਮਨਾਉਣ ਵਿਚ ਬਹੁਤੀ ਔਖ ਨਾ ਆਈ ਅਤੇ ਉਹਨਾਂ ਇਹ ਵਚਨ ਦਿਤਾ ਕਿ ਜੇ ਉਹਨਾਂ ਨੂੰ ਇਕ ਸਾਲ ਦੇ ਅੰਦਰ ਉਹਨਾਂ ਦੀ ਲੋੜ ਪਈ ਤਾਂ ਉਹ ਵਾਪਸ ਆ ਜਾਣਗੇ।

ਵਿਦਾਇਗੀ ਵੇਲੇ ਤੋਹਫਿਆਂ ਦਾ ਢੇਰ ਲੱਗ ਗਿਆ—ਸੋਨੇ, ਚਾਂਦੀ ਅਤੇ ਹੀਰੇ ਦੇ ਕੀਮਤੀ ਤੋਹਫੇ ਜਿਨ੍ਹਾਂ ਵਿਚ ਉਸ ਦੀ ਪਤਨੀ ਲਈ 'ਪੰਜਾਹ ਗਿਨੀ ਦਾ ਸੋਨੇ ਦਾ

ਹਾਰ' ਵੀ ਸ਼ਾਮਲ ਸੀ । 'ਜਿਸ ਸ਼ਾਮ ਮੈਨੂੰ ਇਹ ਢੇਰ ਸਾਰੇ ਤੋਹਫੇ ਦਿਤੇ ਗਏ ਉਸ ਰਾਤ ਮੈਂ ਸੌਂ ਨਾ ਸਕਿਆ । ਮੈਂ ਉੱਠ ਖੜਿਆ ਤੇ ਕਮਰੇ ਵਿਚ ਬੇਚੈਨੀ ਨਾਲ ਏਧਰ ਉਧਰ ਘੁੰਮਣ ਲਗਾ ਪਰ ਕੋਈ ਹੱਲ ਨਾ ਲੱਭ ਸਕਿਆ । ਇਹਨਾਂ ਸੈਂਕੜੇ ਤੋਹਫਿਆਂ ਨੂੰ ਤਿਆਗਣਾ ਮੇਰੇ ਲਈ ਬੜਾ ਮੁਸ਼ਕਲ ਸੀ ਪਰ ਇਹਨਾਂ ਨੂੰ ਆਪਣੇ ਪਾਸ ਰੱਖਣਾ ਮੇਰੇ ਲਈ ਹੋਰ ਵੀ ਮੁਸ਼ਕਲ ਸੀ ।'

ਆਖ਼ਰ ਉਹਨਾਂ ਨੇ ਹੁਣ ਪ੍ਰਾਪਤ ਹੋਏ ਤੋਹਫਿਆਂ ਅਤੇ 1896 ਵਿਚ ਆਪਣੀ ਵਿਦਾਇਗੀ ਸਮੇਂ ਪ੍ਰਾਪਤ ਤੋਹਫਿਆਂ ਨਾਲ ਇਕ ਟਰੱਸਟ ਕਾਇਮ ਕਰਨ ਦਾ ਫ਼ੈਸਲਾ ਕੀਤਾ, ਜੋ ਸਮਾਜ ਦੀ ਭਲਾਈ ਲਈ ਕੰਮ ਕਰੇ । ਇਸ ਫੈਸਲੇ ਦੀ ਜ਼ਰੂਰਤ ਜਾਂ ਸਿਆਣਪ ਤੋਂ ਉਸ ਦੀ ਪਤਨੀ ਨੂੰ ਸਮਝਾਉਣਾ ਕੋਈ ਸੌਖਾ ਕੰਮ ਨਹੀਂ ਸੀ । ਉਸਨੇ ਜ਼ੋਰਦਾਰ ਸ਼ਬਦਾਂ ਵਿਚ ਇਹ ਸ਼ਿਕਾਇਤ ਕੀਤੀ ਕਿ ਜਿੱਥੇ ਉਹਨਾਂ ਨੇ ਉਸਦਾ ਹੱਕ ਮਾਰਿਆ ਹੈ ਉਥੇ ਉਹਨਾਂ ਨੇ ਆਪਣੀਆਂ ਆਉਣ ਵਾਲੀਆਂ ਨੂੰਹਾਂ ਨੂੰ ਵੀ ਉਹਨਾਂ ਦੇ ਹੱਕਾਂ ਤੋਂ ਵਾਂਝਿਆਂ ਕਰ ਦਿਤਾ ਹੈ ।

"ਪਰੰਤੂ," ਮੈਂ ਜਵਾਬ ਦਿਤਾ, "ਇਹ ਹਾਰ ਕੀ ਤੈਨੂੰ ਤੇਰੀਆਂ ਸੇਵਾਵਾਂ ਜਾਂ ਮੇਰੀਆਂ ਸੇਵਾਵਾਂ ਕਰਕੇ ਦਿਤਾ ਗਿਆ ਹੈ ?"

"ਮੈਂ ਮੰਨਦੀ ਹਾਂ ਪਰ ਤੁਹਾਡੀਆਂ ਸੇਵਾਵਾਂ ਮੇਰੀਆਂ ਸੇਵਾਵਾਂ ਦੇ ਬਰਾਬਰ ਹੀ ਹਨ ਕਿਉਂਕਿ ਮੈਂ ਤੁਹਾਡੇ ਲਈ ਦਿਨ-ਰਾਤ ਮਿਹਨਤ ਤੇ ਘਾਲਣਾ ਕੀਤੀ ਹੈ । ਕੀ ਇਹ ਕੋਈ ਸੇਵਾ ਨਹੀਂ ? ਤੁਸਾਂ ਮੇਰੇ ਤੋਂ ਕਈ ਤੁੱਛ ਕੰਮ ਕਰਵਾਏ ਹਨ । ਮੈਂ ਰੋਂਦੀ-ਕੁਰਲਾਉਂਦੀ ਗੁਲਾਮਾਂ ਵਾਂਗ ਸਭ ਕੁਝ ਕਰਦੀ ਰਹੀ ਹਾਂ !"

'ਇਹ ਕੁਝ ਪ੍ਰਤੱਖ ਚੋਭਾਂ ਸਨ ਜਿਨ੍ਹਾਂ ਵਿਚੋਂ ਕੁਝ ਘਰ ਤੱਕ ਵੀ ਗਈਆਂ । ਪਰ ਮੈਂ ਇਹ ਗਹਿਣੇ ਵਾਪਸ ਕਰਨ ਲਈ ਪੂਰੀ ਤਰ੍ਹਾਂ ਦ੍ਰਿੜ ਸਾਂ । ਕਿਸੇ ਨਾ ਕਿਸੇ ਤਰ੍ਹਾਂ ਮੈਂ ਆਪਣੀ ਪਤਨੀ ਦੀ ਸਹਿਮਤੀ ਪ੍ਰਾਪਤ ਕਰਨ ਵਿਚ ਸਫਲ ਹੋ ਹੀ ਗਿਆ...ਇਸ ਫੈਸਲੇ ਤੋਂ ਮੈਂ ਕਦੀ ਵੀ ਨਿਰਾਸ਼ ਨਹੀਂ ਹੋਇਆ, ਅਤੇ ਹੁਣ ਸਾਲਾਂ ਬਾਅਦ ਮੇਰੀ ਪਤਨੀ ਨੇ ਵੀ ਇਸ ਸਿਆਣਪ ਨੂੰ ਕਬੂਲ ਲਿਆ ਹੈ । ਆਖ਼ਰ ਇਸ ਫੈਸਲੇ ਨੇ ਸਾਨੂੰ ਕਈ ਲਾਲਚਾਂ ਤੋਂ ਬਚਾ ਲਿਆ ਹੈ ।'

# 12. ਕੁਝ ਦੇਰ ਭਾਰਤ ਵਿਚ

1901 ਦੇ ਅੰਤ ਵਿਚ ਅੱਥਰੂਆਂ ਭਿਜੀ ਵਿਦਾਇਗੀ ਦੇ ਨਾਲ ਗਾਂਧੀ ਜੀ ਅਤੇ ਉਹਨਾਂ ਦਾ ਪਰਿਵਾਰ ਭਾਰਤ ਲਈ ਰਵਾਨਾ ਹੋਇਆ। ਇੰਡੀਅਨ ਨੈਸ਼ਨਲ ਕਾਂਗਰਸ ਦੇ ਕਲਕੱਤੇ ਵਿਖੇ ਹੋ ਰਹੇ ਇਜਲਾਸ ਵਿਚ ਸ਼ਾਮਲ ਹੋਣ ਲਈ ਗਾਂਧੀ ਜੀ ਸਮੇਂ ਸਿਰ ਭਾਰਤ ਪਹੁੰਚ ਗਏ ਜਿਥੇ ਉਹਨਾਂ ਦਖਣੀ ਅਫਰੀਕਾ ਬਾਰੇ ਆਪਣੇ ਵਲੋਂ ਪੇਸ਼ ਕੀਤੇ ਗਏ ਮਤੇ ਨੂੰ ਪੂਰਣ-ਬਹੁਮਤ ਵਲੋਂ ਪਾਸ ਕੀਤੇ ਜਾਣ ਦੀ ਖੁਸ਼ੀ ਹਾਸਲ ਕੀਤੀ।

ਪਰ ਉਹ ਕਾਂਗਰਸ ਵਿਚਲੇ ਆਮ ਵਾਤਾਵਰਣ ਤੋਂ ਬੜੇ ਨਿਰਾਸ਼ ਹੋਏ ਅਤੇ ਮਹਿਸੂਸ ਕੀਤਾ ਕਿ ਭਾਰਤੀ ਸਿਆਸਤਦਾਨ ਗੱਲ੍ਹਾਂ ਜ਼ਿਆਦਾ ਕਰਦੇ ਹਨ ਅਤੇ ਕੰਮ ਘੱਟ। ਡੈਲੀਗੇਟਾਂ ਵਿਚ ਜਾਤਪਾਤ ਦੀ ਹੈਂਕੜਬਾਜੀ ਦਾ ਪ੍ਰਤੱਖ ਪ੍ਰਮਾਣ ਵੇਖਦੇ ਹੋਏ ਉਹਨਾਂ ਨੂੰ ਗਹਿਰਾਂ ਦੁੱਖ ਹੋਇਆ। 'ਜੇ, ਮੈਂ ਆਪਣੇ ਆਪ ਨੂੰ ਕਿਹਾ, ਕਾਂਗਰਸ ਦੇ ਡੈਲੀਗੇਟਾਂ ਦਰਮਿਆਨ ਏਨੀ ਛੂਤ-ਛਾਤ ਹੈ ਤਾਂ ਉਹਨਾਂ ਦੇ ਨਿਰਵਾਚਨਕਾਰੀਆਂ ਦਾ ਕੀ ਹਾਲ ਹੋਵੇਗਾ। ਇਹ ਸੋਚਕੇ ਹੀ ਮੈਂ ਘਬਰਾ ਗਿਆ।'

ਕੈਂਪ ਵਿਚਲੀ ਗੰਦਗੀ 'ਜਿਸ ਦਾ ਕੋਈ ਅੰਤ ਨਹੀਂ ਸੀ' ਨੂੰ ਵੇਖਕੇ ਵੀ ਉਹ ਘੱਟ ਪ੍ਰੇਸ਼ਾਨ ਨਾ ਹੋਏ। ਜਦੋਂ ਉਹਨਾਂ ਨੇ ਸਵੈ-ਸੇਵਕਾਂ ਦਾ ਧਿਆਨ ਇਸ ਕਸ਼ਟ-ਕਾਰੀ ਗੰਧ ਅਤੇ ਸੜਾਂਦ ਵੱਲ ਦੁਆਇਆ ਤਾਂ ਉਹ ਅਗੋਂ ਬੜੀ ਬੇਰੁਖੀ ਨਾਲ ਬੋਲੇ ਕਿ ਇਹ ਕੰਮ ਉਹਨਾਂ ਦਾ ਨਹੀਂ ਸਗੋਂ ਜਮਾਂਦਾਰਾਂ ਦਾ ਹੈ। 'ਮੈਂ ਝਾੜੂ ਮੰਗਿਆ। ਆਦਮੀ ਨੇ ਮੇਰੇ ਵੱਲ ਹੈਰਾਨੀ ਨਾਲ ਵੇਖਿਆ। ਮੈਂ ਝਾੜੂ ਲੈ ਕੇ ਟੱਟੀਖਾਨਾ ਸਾਫ਼ ਕੀਤਾ। ਪਰ ਇਹ ਸਿਰਫ ਮੈਂ ਆਪਣੇ ਲਈ ਹੀ ਕੀਤਾ ਸੀ। ਭੀੜ ਏਨੀ ਜ਼ਿਆਦਾ ਸੀ ਅਤੇ ਟੱਟੀਖਾਨੇ ਏਨੇ ਘੱਟ ਸਨ ਕਿ ਉਹਨਾਂ ਨੂੰ ਬਾਰ-ਬਾਰ ਸਾਫ਼ ਕਰਨ ਦੀ ਜ਼ਰੂਰਤ ਸੀ; ਪਰ ਇਸ ਤੋਂ ਵਧ ਮੈਂ ਕੀ ਕਰ ਸਕਦਾ ਸੀ। ਇੰਜ ਮੈਂ ਆਪਣੀ ਸਹਾਇਤਾ ਆਪ ਕਰਕੇ ਆਪਣੇ ਆਪ ਨੂੰ ਸੰਤੁਸ਼ਟ ਕਰ ਲਿਆ ਸੀ। ਪਰ ਬਾਕੀਆਂ ਨੂੰ ਦੁਰਗੰਧ ਜਾਂ ਗੰਦਗੀ ਦਾ ਕੋਈ ਅਸਰ ਨਹੀਂ ਸੀ ਹੋ ਰਿਹਾ ਜਾਪਦਾ।'

ਗਾਂਧੀ ਜੀ ਹਮੇਸ਼ਾਂ ਹੀ ਰਾਜਨੀਤਕ ਮੰਚਾਂ ਉਪਰ ਅਡੰਬਰੀ ਵਿਖਾਵਾ ਕਰਨ ਦੀ

ਥਾਂ ਨੈਤਿਕ ਕਮਜ਼ੋਰੀ ਅਤੇ ਕੌਮੀ ਲਾਚਾਰੀ ਦੇ ਮੂਲ ਕਾਰਣਾਂ ਪ੍ਰਤੀ ਵਧੇਰੇ ਚਿੰਤਤ ਸਨ। ਅਸਲੀ ਗਾਂਧੀ, ਜੋ ਹੁਣ ਤਕ ਉਹਨਾਂ ਦੇ ਅੰਦਰ ਪ੍ਰਗਟ ਹੋ ਚੁੱਕਾ ਸੀ, ਭਾਵੇਂ ਲੋਕਾਂ ਸਾਹਮਣੇ ਨਹੀਂ, ਨਾ ਤਾਂ ਇਕ ਸੰਤ ਹੀ ਸੀ ਜੋ ਰਾਜਨੀਤੀ ਵਿਚ ਸ਼ਾਮਲ ਹੋ ਗਿਆ ਸੀ ਅਤੇ ਨਾ ਹੀ ਸਿਆਸਤਦਾਨ ਜੋ ਧਰਮ ਦੀ ਗੱਲ ਕਰਦਾ ਸੀ—ਵਧੇਰੇ ਕਰਕੇ ਉਹ ਲੋਕਾਂ ਨੂੰ ਕਦੇ ਸੰਤ ਜਾਂ ਸਿਆਸਤਦਾਨ ਜਾਂ ਦੋਹਾਂ ਰੂਪਾਂ ਵਿਚ ਹੀ ਵਿਖਾਈ ਦਿੰਦਾ ਹੋਵੇਗਾ—ਪਰ ਉਹ ਵਿਹਾਰਕ ਰੂਪ ਵਿਚ ਇਕ ਸੁਧਾਰਕ ਸੀ ਅਤੇ ਇਕ ਘਾਗ ਨਿਰੀਖਿਅਕ ਜੋ ਅਖੌਤੀ ਸਭਿਅਕ ਸਮਾਜ ਦੀ ਗਾਹੜੀ ਅਤੇ ਸੁਗੰਧਮਈ ਓਪਰੀ ਚਮਕ-ਦਮਕ ਵਿਚੀਂ ਵੀ ਬਹੁਤ ਸਾਰੇ ਢੌਂਗਾਂ ਨੂੰ ਤੱਕ ਸਕਦਾ ਸੀ ਅਤੇ ਭ੍ਰਿਸ਼ਟਾਚਾਰ ਦੀ ਬੂ ਨੂੰ ਸੁੰਘ ਸਕਦਾ ਸੀ।

ਕਲਕੱਤਾ ਵਿਖੇ ਗਾਂਧੀ ਜੀ ਲਗਭਗ ਇਕ ਮਹੀਨਾ ਗੋਖਲੇ ਜੀ ਦੇ ਨਿਜੀ ਮਹਿਮਾਨ ਦੇ ਤੌਰ ਤੇ ਰਹੇ। ਉਹਨੀਂ ਦਿਨੀ ਕਲਕੱਤਾ ਸਭਿਆਚਾਰਕ ਤੌਰ ਤੇ ਅਤੇ ਰਾਜਨੀਤਕ ਤੌਰ ਤੇ ਵੀ ਭਾਰਤ ਦਾ ਇਕ ਮਹਾਨ ਮਹਾਂਨਗਰ ਸੀ। ਸੁਭਾਵਿਕ ਹੀ ਗਾਂਧੀ ਸ਼ਹਿਰ ਦੀਆਂ ਕੁਝ ਮਸ਼ਹੂਰ ਥਾਵਾਂ ਨੂੰ ਵੇਖਣਾ ਅਤੇ ਕੁਝ ਪ੍ਰਤੱਖ ਵਿਅਕਤੀਆਂ ਨੂੰ ਮਿਲਣਾ ਚਾਹੁੰਦੇ ਸਨ। ਉਹਨਾਂ ਨੇ ਕਾਲੀ ਦੇ ਮਸ਼ਹੂਰ ਮੰਦਿਰ ਬਾਰੇ ਸੁਣ ਰਖਿਆ ਸੀ ਜਿਸਨੂੰ ਉਹ ਵੇਖਣ ਗਏ—ਉਥੇ ਦੇਵੀ ਨੂੰ ਰੀਝਾਉਣ ਲਈ ਰੋਜ਼ਾਨਾ ਬੱਕਰੀਆਂ ਦੀ ਬਲੀ ਚੜ੍ਹਾਉਣ ਨਾਲ ਮੰਦਿਰ ਵਿਚੋਂ ਵਹਿ ਰਹੇ 'ਖ਼ੂਨ ਦੇ ਦਰਿਆ' ਦੀ ਘਿਨਾਉਣੀ ਤਸਵੀਰ ਵੇਖ ਕੇ ਉਹਨਾਂ ਦਾ ਮਨ ਘਿਰਣਾ ਨਾਲ ਭਰ ਗਿਆ।

ਉਹ ਇਸ ਦ੍ਰਿਸ਼ ਨੂੰ ਕਦੇ ਵੀ ਭੁਲਾ ਨਾ ਸਕੇ ਅਤੇ ਬਾਅਦ ਵਿਚ 1932 ਵਿਚ ਆਪਣੇ ਸਾਥੀ—ਸਕੱਤਰ ਮਹਾਂਦੇਵ ਦੇਸਾਈ ਨੂੰ ਯੇਰਾਵਦਾ ਜੇਲ੍ਹ ਵਿਚ ਦਸਿਆ : 'ਸਵਰਾਜ ਹਾਸਲ ਹੋਣ ਤੋਂ ਪਿਛੋਂ ਵੀ ਕਈ ਸਤਿਆਗ੍ਰਹਿ ਅੰਦੋਲਨ ਚਾਲੂ ਹੋਣਗੇ। ਮੈਂ ਕਈ ਵਾਰ ਸੋਚਿਆ ਏ ਕਿ ਸਵਰਾਜ ਸਥਾਪਤ ਹੋਣ ਪਿਛੋਂ ਮੈਂ ਕਲਕੱਤੇ ਜਾਵਾਂਗਾ ਅਤੇ ਧਰਮ ਦੇ ਨਾਂ ਤੇ ਕੀਤੀ ਜਾਂਦੀ ਪਸ਼ੂਆਂ ਦੀ ਬਲੀ ਨੂੰ ਰੋਕਣ ਦੀ ਕੋਸ਼ਿਸ਼ ਕਰਾਂਗਾ। ਕਾਲੀਘਾਟ ਦੀਆਂ ਬੱਕਰੀਆਂ ਦੀ ਹਾਲਤ ਅਛੂਤਾਂ ਨਾਲੋਂ ਵੀ ਭੈੜੀ ਏ। ਉਹ ਆਪਣੇ ਸਿੰਙਾਂ ਨਾਲ ਆਦਮੀਆਂ 'ਤੇ ਹਮਲਾ ਨਹੀਂ ਕਰ ਸਕਦੀਆਂ। ਉਹ ਕਦੇ ਵੀ ਆਪਣੇ ਵਿਚੋਂ ਕੋਈ ਅੰਦਕਰ ਨਹੀਂ ਪੈਦਾ ਕਰਦੀਆਂ। ਜਦੋਂ ਮੈਂ ਇਹੋ ਜਿਹੀ ਹਿੰਸਾ ਬਾਰੇ ਸੋਚਦਾ ਹਾਂ ਤਾਂ ਮੇਰਾ ਖ਼ੂਨ ਖੌਲਣ ਲਗ ਪੈਂਦਾ ਹੈ। ਉਹ ਬੱਕਰੀਆਂ ਦੀ ਥਾਂ ਚੀਤਿਆਂ ਦੀ ਬਲੀ ਕਿਉਂ ਨਹੀਂ ਚੜ੍ਹਾਉਂਦੇ ?'

ਉਹ ਇਸ ਗੱਲੋਂ ਬੜੇ ਨਿਰਾਸ਼ ਸਨ ਕਿ ਉਹ ਨਾ ਤਾਂ ਸਵਾਮੀ ਵਿਵੇਕਾਨੰਦ ਅਤੇ ਨਾ ਹੀ ਮਹਾਂਰਿਸ਼ੀ ਰਾਬਿੰਦਰਾ ਨਾਥ ਟੈਗੋਰ ਨੂੰ ਹੀ ਮਿਲ ਸਕੇ ਕਿਉਂਜੋ ਇਹਨਾਂ ਦੋਹਾਂ ਮਹਾਨ ਪੁਰਸ਼ਾਂ ਨੇ ਆਪਣੀ ਬਿਮਾਰੀ ਕਾਰਣ ਲੋਕਾਂ ਨੂੰ ਮਿਲਣਾ ਬੰਦ ਕੀਤਾ ਹੋਇਆ ਸੀ। ਇਹ ਬੜੀ ਹੈਰਾਨੀ ਵਾਲੀ ਗੱਲ ਹੈ ਕਿ ਕਿਸੇ ਨੇ ਵੀ ਉਹਨਾਂ ਨੂੰ ਇਹ ਦਸਿਆ ਕਿ ਮਹਾਂਰਿਸ਼ੀ ਦਾ ਪੁੱਤਰ ਰਾਬਿੰਦਰਾ ਨਾਥ ਵੀ ਖੁਦ ਇਕ ਮਿਲਣਯੋਗ ਸ਼ਖ਼ਸੀਅਤ

ਹਨ। ਇੰਜ ਗਾਂਧੀ ਜੀ ਵਲੋਂ ਇਸ ਹਮ-ਖ਼ਿਆਲੀ ਆਤਮਾ ਦੀ ਖੋਜ ਲਗਭਗ ਚੌਦਾਂ ਵਰ੍ਹੇ ਪਿਛਾਂਹ ਪੈ ਗਈ ਸੀ। ਆਪਣੇ ਇਕ ਅਜਿਹੇ ਸਮਕਾਲੀ ਨੂੰ ਮਿਲ ਕੇ ਉਹਨਾਂ ਨੂੰ ਅਤਿਅੰਤ ਖ਼ੁਸ਼ੀ ਹੋਣੀ ਸੀ ਜੋ ਉਹਨਾਂ ਵਾਂਗ ਹੀ, ਉਹਨਾਂ ਤੋਂ ਕਈ ਵਰ੍ਹੇ ਪਹਿਲਾਂ ਹੀ, ਉਸੇ ਕਾਲੀਘਾਟ ਦੇ ਮੰਦਿਰ 'ਤੇ ਪਸ਼ੂਆਂ ਦੀ ਬਲੀ ਦੀ ਘਿਨਾਉਣੀ ਰੀਤ ਪ੍ਰਤੀ ਉਨ੍ਹਾਂ ਵਾਂਗ ਹੀ ਤੜਪ ਉਠੇ ਸਨ।

ਇਹ 1885 ਦੀ ਗੱਲ ਹੈ ਜਦੋਂ ਗਾਧੀ ਜੀ ਹਾਲੇ ਰਾਜਕੋਟ ਤੇ ਹਾਈ ਸਕੂਲ ਵਿਚ ਅੱਠਵੀਂ ਵਿਚ ਹੀ ਪੜ੍ਹਦੇ ਸਨ ਕਿ ਰਾਬਿੰਦਰਾ ਨਾਗ ਟੈਗੋਰ ਪਸ਼ੂ-ਬਲੀ ਦੇ ਖਿਲਾਫ ਹਿੰਦੂ ਈਮਾਨ ਨੂੰ ਜਾਗ੍ਰਿਤ ਕਰਨ ਲਈ ਆਪਣਾ ਦਿਲ ਪਿਘਲਾ ਦੇਣ ਵਾਲਾ ਨਾਵਲ 'ਰਾਜਰਿਸ਼ੀ' ਲਿਖ ਰਹੇ ਸਨ। ਇਸੇ ਲੜੀ ਵਿਚ ਉਹਨਾਂ ਤਿੰਨ ਸਾਲ ਬਾਅਦ ਇਕ ਪ੍ਰਭਾਵਸ਼ਾਲੀ ਨਾਟਕ 'ਵਿਸਰਜਨ' ਲਿਖਿਆ ਜੋ ਅੰਗਰੇਜ਼ੀ ਵਿਚ 'Sacrifice' ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਪਰ ਉਸ ਸਮੇਂ ਇਹ ਬੰਗਾਲੀ ਕਵੀ, ਜੋ ਪਹਿਲਾਂ ਹੀ ਕਈ ਗੀਤ ਲਿਖ ਚੁਕਾ ਸੀ ਅਤੇ ਜਿਨ੍ਹਾਂ ਕਰਕੇ ਉਸਨੂੰ ਨੋਬਲ ਪੁਰਸਕਾਰ ਮਿਲਣ ਵਾਲਾ ਸੀ, ਪਾਠਕਾਂ ਅਤੇ ਸਾਹਿਤਕ ਆਲੋਚਨਾਂ (ਜਿਨ੍ਹਾਂ ਵਿਚੋਂ ਕਈਆਂ ਨੇ ਤਾਂ ਉਸਦੀਆਂ ਰਚਨਾਵਾਂ ਨੂੰ ਅਪ੍ਰਵਾਨ ਕਰ ਦਿਤਾ ਸੀ) ਦੇ ਨਿੱਕੇ ਜਿਹੇ ਘੇਰੇ ਤੋਂ ਬਾਹਰ ਨਹੀਂ ਸੀ ਜਾਣਿਆ ਜਾਂਦਾ।

ਆਪਣੇ ਘਰ ਰਾਜਕੋਟ ਵਾਪਸ ਜਾਂਦੇ ਹੋਏ, ਗਾਂਧੀ ਜੀ ਕੁਝ ਦੇਰ ਲਈ ਬਨਾਰਸ ਅਤੇ ਹੋਰ ਸ਼ਹਿਰਾਂ ਵਿਚ ਠਹਿਰੇ ਜਿਸ ਦੌਰਾਨ ਉਹਨਾਂ ਤੀਸਰੇ ਦਰਜੇ ਦੇ ਡੱਬੇ ਵਿਚ ਸਫਰ ਕੀਤਾ ਤਾਂ ਕਿ ਉਹ ਖ਼ੁਦ ਹੇਠਲੀ ਸ਼੍ਰੇਣੀ ਦੇ ਯਾਤਰੂਆਂ ਦੀਆਂ ਕਠਿਨਾਈਆਂ ਨੂੰ ਵੇਖ ਤੇ ਸਾਂਝਿਆ ਕਰ ਸਕਣ।

ਉਹਨਾਂ ਇਹ ਮਹਿਸੂਸ ਕੀਤਾ ਕਿ ਭਾਰਤ ਵਿਚ ਤੀਸਰੇ ਦਰਜੇ ਦੇ ਡੱਬੇ ਵਿਚ ਸਫਰ ਕਰਨ ਸਮੇਂ ਜਿੰਨ੍ਹੀਆਂ ਅਤਿ-ਕਠਿਨਾਈਆਂ ਦਾ ਸਾਹਮਣਾ ਕਰਨਾ ਪੈਂਦਾ ਹੈ ਉਹਨਾਂ ਲਈ ਰੇਲਵੇ ਪ੍ਰਸ਼ਾਸਨ ਦੇ ਨਾਲ-ਨਾਲ ਯਾਤਰੂਆਂ ਦੀਆਂ ਆਪਣੀਆਂ ਗੰਦੀਆਂ ਆਦਤਾਂ ਵੀ ਜ਼ਿਮੇਵਾਰ ਹਨ। ਉਹਨਾਂ ਇਹ ਸੁਝਾਓ ਦਿਤਾ ਕਿ ਪੜ੍ਹੇ ਲਿਖੇ ਲੋਕਾਂ ਨੂੰ ਸਵੈ-ਇੱਛੁਕ ਤੀਸਰੇ ਦਰਜੇ ਦੇ ਡੱਬੇ ਵਿਚ ਸਫ਼ਰ ਕਰਨਾ ਚਾਹੀਦਾ ਹੈ ਤਾਂ ਕਿ ਉਹ ਲੋਕਾਂ ਦੀਆਂ ਆਦਤਾਂ ਵਿਚ ਸੁਧਾਰ ਲਿਆਉਣ ਦੀ ਸਥਿਤੀ ਵਿਚ ਹੋ ਸਕਣ ਅਤੇ ਉਹਨਾਂ ਦੀਆਂ ਜਾਇਜ਼ ਸ਼ਿਕਾਇਤਾਂ ਨੂੰ ਸਾਹਮਣੇ ਲਿਆ ਸਕਣ। ਹਰ ਤਰ੍ਹਾਂ ਦੀਆਂ ਸਮਾਜਕ ਅਤੇ ਰਾਜਨੀਤਕ ਸਮੱਸਿਆਵਾਂ ਪ੍ਰਤੀ, ਗੰਭੀਰ ਤਖਸ਼ੀਸ਼ ਦੇ ਨਾਲ-ਨਾਲ ਕਠੋਰ ਉਪਾਓ, ਗਾਂਧੀ ਜੀ ਦੀ ਪਹੁੰਚ ਦੇ ਵਿਸ਼ੇਸ਼ ਲੱਛਣ ਸਨ। ਉਹ ਇਹੀ ਆਖਦੇ ਸਨ—ਖ਼ੁਦ ਕਰੋ ਅਤੇ ਵਧੀਆਂ ਢੰਗ ਨਾਲ ਕਰੋ।

ਹੋ ਸਕਦੈ, ਉਹ ਰਾਜਕੋਟ ਵਿਖੇ ਹੀ ਟਿਕ ਜਾਣਾ ਪਸੰਦ ਕਰਦੇ ਤੇ ਉਥੇ ਹੀ ਆਪਣਾ ਕਾਨੂੰਨੀ ਧੰਦਾ ਸ਼ੁਰੂ ਕਰ ਦਿੰਦੇ। ਪਰ ਪ੍ਰਸਥਿਤੀਆਂ ਉਹਨਾਂ ਨੂੰ ਆਪਣੇ ਕਾਰੋਬਾਰ ਲਈ ਬੰਬਈ ਲੈ ਗਈਆਂ ਜਿਥੇ ਵਕਾਲਤ ਦੇ ਨਾਲ-ਨਾਲ ਲੋਕ ਸੇਵਾ ਕਰਨ ਲਈ ਚੰਗੇ ਮੌਕੇ ਮਿਲ ਸਕਦੇ ਸਨ। ਪਰ ਕਿਸਮਤ ਨੂੰ ਕੁਝ ਹੋਰ ਹੀ ਮਨਜ਼ੂਰ ਸੀ।

ਗਾਂਧੀ ਜੀ ਹਾਲੇ ਮੁਸ਼ਕਲ ਨਾਲ ਉਥੇ ਟਿਕ ਸਕੇ ਸਨ ਅਤੇ ਆਪਣੇ ਪੇਸ਼ੇ ਵਿਚ ਸੰਤੋਖ ਮਹਿਸੂਸ ਕਰ ਪਾਏ ਸਨ ਕਿ ਡਰਬਨ ਤੋਂ ਉਹਨਾਂ ਨੂੰ ਇਕ ਤਾਰ ਮਿਲੀ ਜਿਸ ਵਿਚ ਅਰਜੋਈ ਕੀਤੀ ਗਈ ਸੀ ਕਿ ਉਹ ਬਿਨਾਂ ਕੋਈ ਦੇਰੀ ਕੀਤੇ ਉਥੇ ਪਹੁੰਚਣ ਅਤੇ ਜੋਸਫ ਚੈਂਬਰਲੇਨ ਜੋ ਛੇਤੀ ਹੀ ਉਥੇ ਆਉਣ ਵਾਲਾ ਸੀ, ਨੂੰ ਮਿਲਣ ਵਾਲੇ ਭਾਰਤੀ-ਦਲ ਦੀ ਅਗਵਾਈ ਕਰਨ। ਇੰਜ ਆਪਣਾ ਪਰਿਵਾਰ ਭਾਰਤ ਵਿਚ ਛੱਡਦੇ ਹੋਏ ਗਾਂਧੀ ਜੀ ਇਕ ਵਾਰ ਫਿਰ ਹੋਣੀਹਾਰ ਧਰਤੀ ਵੱਲ ਰਵਾਨਾ ਹੋ ਗਏ।

# 13. ਮੁੜ ਯੁੱਧ ਦੇ ਮੈਦਾਨ ਵਲ

ਜਿਸ ਭਾਰਤੀ-ਦਲ ਦੀ ਅਗਵਾਈ ਕਰਨ ਲਈ ਗਾਂਧੀ ਜੀ ਤਤਕਾਲ ਡਰਬਨ ਨੂੰ ਵਾਪਸ ਰਵਾਨਾ ਹੋਏ ਸਨ ਉਸ ਦਾ ਕੋਈ ਲਾਭ ਨਾ ਹੋਇਆ। ਬਰਤਾਨਵੀ ਰਾਜ ਸਕੱਤਰ ਉਪਨਿਵੇਸ਼ ਖੇਤਰ ਵਿਚ ਹਿੰਦੁਸਤਾਨੀਆਂ ਦੀਆਂ ਸ਼ਿਕਾਇਤਾਂ ਸੁਨਣ ਨੂੰ ਨਹੀਂ ਆ ਰਿਹਾ ਸੀ ਸਗੋਂ ਉਹ ਯੂਰਪੀਨ-ਵਾਸੀਆਂ ਨੂੰ ਪਤਿਆਉਣ ਆਇਆ ਸੀ ਜਿਸ ਤੋਂ ਉਸ ਨੂੰ 35 ਮਿਲੀਅਨ ਪੌਂਡ ਦਾ ਤੋਹਫ਼ਾ ਹਾਸਲ ਕਰਨ ਦੀ ਉਮੀਦ ਸੀ। ਪਰ ਗਾਂਧੀ ਜੀ ਗੱਲ ਨੂੰ ਇਥੇ ਹੀ ਛੱਡਣਾ ਨਹੀਂ ਚਾਹੁੰਦੇ ਸਨ। ਉਹ ਚੈਂਬਰਲੇਨ ਦੇ ਪਿੱਛੇ-ਪਿੱਛੇ ਟਰਾਂਸਵਾਲ ਗਏ ਜੋ ਹੁਣ ਬੋਅਰ ਦੀ ਹਾਰ ਪਿਛੋਂ ਇਕ ਸ਼ਾਹੀ ਉਪਨਿਵੇਸ਼ ਖੇਤਰ ਬਣ ਗਿਆ ਸੀ।

ਗਾਂਧੀ ਜੀ ਪਹਿਲਾਂ ਵੀ ਟਰਾਂਸਵਾਲ ਆ ਚੁਕੇ ਸਨ, ਜਦੋਂ ਉਹ ਪਹਿਲੀ ਵਾਰ ਦੱਖਣੀ ਅਫਰੀਕਾ ਗਏ ਸਨ ਕਿ ਬੋਅਰ ਸਲਤਨਤ ਜੋ ਆਪਣੇ ਜਾਤ-ਪਾਤ ਦੇ ਹੰਕਾਰ ਕਾਰਨ ਬੜਾ ਬਦਨਾਮ ਸੀ, ਅਧੀਨ ਭਾਰਤੀਆਂ ਦੀ ਹਾਲਤ ਨਾਤਾਲ ਨਾਲੋਂ ਵੀ ਕਿਤੇ ਭੈੜੀ ਸੀ। ਪਰ ਕਿਉਂ ਜੋ ਹੁਣ ਇਹ ਖੇਤਰ ਵੀ ਬਰਤਾਨਵੀ ਪ੍ਰਸ਼ਾਸਨ ਦੇ ਅਧੀਨ ਆ ਚੁੱਕਾ ਸੀ ਉਹਨਾਂ ਨੇ ਉਮੀਦ ਕੀਤੀ ਕਿ ਉਸ ਦੇ ਦੇਸ਼-ਵਾਸੀਆਂ ਦੀਆਂ ਮੁਸ਼ਕਲਾਂ ਕਾਫ਼ੀ ਹੱਦ ਤਕ ਸ਼ਾਂਤ ਹੋ ਜਾਣਗੀਆਂ। ਉਹ ਇਸ ਲਈ ਵੀ ਆਸ਼ਾਵਾਨ ਸਨ ਕਿ ਤਾਜੀ ਜੰਗ ਦੌਰਾਨ ਭਾਰਤੀਆਂ ਦੀਆਂ ਸਵੈ-ਇੱਛਤ ਸੇਵਾਵਾਂ ਨੂੰ ਅੰਗਰੇਜ਼ ਭੁੱਲ ਨਹੀਂ ਸਕਦਾ ਪਰ ਉਹਨਾਂ ਨੂੰ ਇਹ ਜਾਣ ਕੇ ਬਹੁਤ ਠੇਸ ਲਗੀ ਕਿ ਅਪਮਾਨ-ਜਨਕ ਪਾਬੰਦੀਆਂ ਨੂੰ ਨਰਮ ਕਰਨ ਦੀ ਥਾਂ ਕਠੋਰ ਅਤੇ ਦੁਖਦਾਈ ਬਣਾਇਆ ਜਾ ਰਿਹਾ ਸੀ।

ਉਹਨਾਂ ਨੂੰ ਬਹੁਤ ਹੀ ਠੇਸ ਪਹੁੰਚੀ ਪਰ ਉਹ ਭਰਮ-ਮੁਕਤ ਨਹੀਂ ਹੋਏ ਸਨ। ਅੰਗਰੇਜ਼ਾਂ ਵਿਚ ਨਿਆਂ ਅਤੇ ਸਦਾਚਾਰ ਦੀ ਭਾਵਨਾ ਅਤੇ ਸ਼ਾਹੀ ਹਕੂਮਤ ਦੇ ਸ਼ਾਨਦਾਰ ਅਤੇ ਉਤਮ ਪ੍ਰਯੋਜਨਾਂ ਪ੍ਰਤੀ ਉਹਨਾਂ ਦਾ ਯਕੀਨ ਹਾਲੇ ਵੀ ਦ੍ਰਿੜ੍ਹ ਸੀ। ਜਦੋਂ ਅੰਗਰੇਜ਼ਾਂ ਨੂੰ ਸੱਚਾਈ ਦਾ ਗਿਆਨ ਹੋਵੇਗਾ ਤਾਂ ਅਵੱਸ਼ ਹੀ ਜ਼ਰੂਰੀ ਸੋਧਾਂ ਕਰਨਗੇ।

ਫਿਲਹਾਲ ਤਾਂ ਹਿੰਦੁਸਤਾਨੀਆਂ ਦੇ ਮਨੋਬਲ ਨੂੰ ਬਰਕਰਾਰ ਅਤੇ ਮਜ਼ਬੂਤ ਕਰਨ ਦੀ ਜ਼ਰੂਰਤ ਸੀ ।

ਜਦੋਂ ਡਰਬਨ ਵਿਚ ਆਪਣੇ ਦੇਸ਼ਵਾਸੀਆਂ ਦੇ ਅਤਿ ਜ਼ਰੂਰੀ ਬੁਲਾਵੇ ਦੇ ਹੁੰਗਾਰੇ ਵਿਚ 1902 ਦੇ ਅਖੀਰ ਵਿਚ ਕਾਹਲੀ ਵਿਚ ਉਹ ਬੰਬਈ ਤੋਂ ਰਵਾਨਾ ਹੋਏ ਸਨ ਤਾਂ ਉਹਨਾਂ ਨੇ ਇਹ ਆਸ ਕੀਤੀ ਕਿ ਉਹ ਲੱਗਭਗ ਸਾਲ ਦੇ ਅੰਦਰ-ਅੰਦਰ ਆਪਣੇ ਪਰਿਵਾਰ ਪਾਸ ਵਾਪਸ ਘਰ ਆ ਜਾਣਗੇ ਜਿਨ੍ਹਾਂ ਨੂੰ ਉਹ ਭਾਰਤ ਹੀ ਛੱਡ ਗਏ ਸਨ । ਪਰ ਜਿਉਂ-ਜਿਉਂ ਦਿਨ ਬੀਤ ਰਹੇ ਸਨ ਉਹ ਵੇਖ ਰਹੇ ਸਨ ਕਿ ਸਮੱਸਿਆਵਾਂ ਹੱਲ ਹੋਣ ਦੀ ਥਾਂ ਹੋਰ ਔਖੀਆਂ ਬਣਦੀਆਂ ਜਾ ਰਹੀਆਂ ਸਨ ਅਤੇ ਜਦੋ-ਜਹਿਦ ਦਾ ਖੇਤਰ ਵੀ ਵੱਧਦਾ ਜਾ ਰਿਹਾ ਸੀ । ਨਸਲੀ ਵਿਤਕਰੇ ਦਾ ਗੰਧਲਾ ਪਾਣੀ ਦਿਨੋ-ਦਿਨ ਵੱਧ ਰਿਹਾ ਸੀ, ਜੋ ਦੱਖਣੀ ਅਫਰੀਕਾ, ਉਸ ਦੇ ਦੇਸ਼ਵਾਸੀਆਂ ਦੀ ਮਾਣ ਇੱਜ਼ਤ ਅਤੇ ਸੁਰੱਖਿਆ ਨੂੰ ਆਪਣੀ ਲਪੇਟ ਵਿਚ ਲੈਣ ਦਾ ਖਤਰਾ ਪੈਦਾ ਕਰ ਰਿਹਾ ਸੀ । ਇਸ ਖਤਰੇ ਨੂੰ ਮੁੱਖ ਰਖਦੇ ਹੋਏ ਉਹ ਕਿਸ਼ਤੀ ਨੂੰ ਮੰਝਦਾਰ ਵਿਚ ਕਿਵੇਂ ਛੱਡ ਸਕਦੇ ਸਨ । ਸੋ ਗਾਂਧੀ ਜੀ ਨੇ ਆਪਣੇ ਮੋਰਚੇ ਤੇ ਡਟੇ ਰਹਿਣ ਦਾ ਫੈਸਲਾ ਕੀਤਾ । ਇਸ ਵਾਰ ਉਹਨਾਂ ਆਪਣੀ ਰਿਹਾਇਸ਼ ਅਤੇ ਦਫ਼ਤਰ ਜੋਹਾਨਸਬਰਗ ਵਿਖੇ ਰਖਿਆ, ਜਿਥੇ ਉਹਨਾਂ ਨੇ ਆਪਣਾ ਨਾਂ ਸੁਪਰੀਮ ਕੋਰਟ ਦੇ ਵਕੀਲ ਵਜੋਂ ਦਰਜ ਕਰਾ ਲਿਆ । ਹੁਣ ਟਰਾਂਸਵਾਲ ਵਿਖੇ ਉਹਨਾਂ ਦੀ ਹਾਜ਼ਰੀ ਹੋਰ ਵੀ ਜ਼ਰੂਰੀ ਹੋ ਗਈ ਸੀ ਕਿਉਂਜੋ ਉਥੇ ਵਿਰੋਧ-ਭਾਵਨਾ ਤੇਜ਼ੀ ਨਾਲ ਵੱਧ ਰਹੀ ਸੀ । ਗਾਂਧੀ ਜੀ ਨੇ ਹਮੇਸ਼ਾਂ ਹੀ ਯੁੱਧ ਖੇਤਰ ਦੇ ਐਨ ਵਿਚਕਾਰ ਠਹਿਰਨਾ ਪਸੰਦ ਕੀਤਾ ।

ਇੰਜ ਇਸ 'ਰੱਬ ਦੀ ਮਾਰੀ' ਧਰਤੀ ਜਿਥੇ ਉਹਨਾਂ ਆਪਣਾ ਰੱਬ ਹਾਸਲ ਕਾਰਨਾ ਸੀ ਵਿਚ ਉਹਨਾਂ ਦੀ ਜਦੋ-ਜਹਿਦ ਦਾ ਤੀਸਰਾ ਪੜਾਅ ਸ਼ੁਰੂ ਹੁੰਦਾ ਹੈ । ਇਸ ਵਾਰ ਉਹਨਾਂ ਨੂੰ ਕਿਸੇ ਖਾਸ ਹੱਲਾਸ਼ੇਰੀ ਦੀ ਲੋੜ ਨਹੀਂ ਸੀ । ਉਹ ਆਪਣੇ ਦੇਸ਼ਵਾਸੀਆਂ ਦੇ ਹਿੱਤਾਂ ਨੂੰ ਪਹਿਲਾਂ ਹੀ ਪਹਿਚਾਣ ਚੁੱਕੇ ਸਨ । ਨਾ ਹੀ ਉਹਨਾਂ ਨੂੰ ਕਿਸੇ ਵਲੋਂ ਉਹਨਾਂ ਦੀ ਫੀਸ ਦੀ ਪੇਸ਼ਕਸ਼ ਦੀ ਲੋੜ ਸੀ । ਉਹ ਆਪਣੀ ਬਰਾਦਰੀ ਦੀ ਸ਼ਰਧਾ ਵਿਚ ਇਕ ਸਮਰਥ ਅਤੇ ਇਮਾਨਦਾਰ ਵਕੀਲ ਵਜੋਂ ਚੰਗੀ ਤਰ੍ਹਾਂ ਸਥਾਪਿਤ ਹੋ ਚੁਕੇ ਸਨ ਅਤੇ ਛੇਤੀ ਹੀ ਉਹਨਾਂ ਪਾਸ ਏਨਾ ਕੰਮ ਹੋ ਗਿਆ ਸੀ ਕਿ ਇਕੱਲੇ ਦੇ ਵੱਸ ਤੋਂ ਬਾਹਰ ਦੀ ਗੱਲ ਹੋ ਗਈ ਸੀ :

ਜੋਹਾਨਸਬਰਗ ਵਿਚ ਉਹਨਾਂ ਦੀਆਂ ਗਤੀਵਿਧੀਆਂ ਡਰਬਨ ਵਾਂਗ ਹੀ ਕਈ ਪ੍ਰਕਾਰ ਦੀਆਂ ਸਨ । ਉਹਨਾਂ ਦੀ ਮੁੱਖ ਦਿਲਚਸਪੀ ਆਪਣੀ ਬਰਾਦਰੀ ਦੀ ਸੇਵਾ ਕਰਨਾ ਸੀ...ਆਪਣੇ ਲੋਕਾਂ ਨੂੰ ਉਹਨਾਂ ਦੇ ਬੁਨਿਆਦੀ ਹੱਕਾਂ ਤੋਂ ਜਾਗਰੂਕ ਕਰਨਾ, ਉਹਨਾਂ ਦੀਆਂ ਡਰਪੋਕ ਅਤੇ ਢਹਿਢੇਰੀ ਹੋਈਆਂ ਆਤਮਾਵਾਂ ਵਿਚ ਉਤਸ਼ਾਹ ਅਤੇ ਵਿਸ਼ਵਾਸ ਪੈਦਾ ਕਰਨਾ ਸੀ । ਵਕਾਲਤ ਦਾ ਪੇਸ਼ਾ ਤਾਂ ਉਹਨਾਂ ਨੂੰ ਆਪਣੇ ਮੰਤਵ ਵਿਚ ਅਤੇ ਵੱਧਦੇ ਰਹਿਣ ਲਈ ਸਾਧਨ ਮਾਤਰ ਹੀ ਸੀ ।

ਪਰੰਤੂ ਭਾਵੇਂ ਉਹਨਾਂ ਦਾ ਦਫਤਰ ਅਤੇ ਰਹਾਇਸ਼ ਟਰਾਂਸਵਾਲ ਵਿਖੇ ਸੀ ਉਹ ਨਾਤਾਲ ਵਿਖੇ ਵੱਡੀ ਸੰਖਿਆ ਵਿਚ ਰਹਿ ਰਹੀ ਭਾਰਤੀ ਬਰਾਦਰੀ ਦੇ ਹਿੱਤਾਂ ਨੂੰ

ਅਣਡਿੱਠ ਜਾਂ ਅਣਗੌਲਿਆ ਨਹੀਂ ਸਨ ਕਰ ਸਕਦੇ। ਇਸ ਦਾ ਨਤੀਜਾ ਇਹ ਹੋਇਆ ਕਿ ਹੁਣ ਦੇਖ-ਭਾਲ ਲਈ ਉਹਨਾਂ ਪਾਸ ਪਹਿਲਾਂ ਤੋਂ ਵੱਡਾ ਖੇਤਰ ਸੀ। ਦਰਸ਼ਕ—ਜਿਨ੍ਹਾਂ ਨੂੰ ਉਹਨਾਂ ਨੇ ਲਗਾਤਾਰ ਸੰਬੋਧਨ ਕਰਨਾ ਸੀ ਅਤੇ ਸਫਾਈ ਬਿਆਨ ਕਰਨੀ ਸੀ ਨਾ ਕੇਵਲ ਗਿਣਤੀ ਵਿਚ ਹੀ ਵਧੇ ਸਗੋਂ ਉਹਨਾਂ ਵਿਚ ਕਈ ਪ੍ਰਕਾਰ ਦੀ ਵੰਨਗੀ ਵੀ ਆ ਗਈ ਸੀ। ਇਸ ਵਿਚ ਪੁਰਾਣੇ ਬਦਲੇ ਲੈਣ ਲਈ ਬੇਚੈਨ ਦੋ ਗੋਰੀਆਂ ਜਾਤੀਆਂ ਵੀ ਸ਼ਾਮਲ ਸਨ—ਰਾਜ ਕਰ ਰਹੀ ਬਰਤਾਨਵੀ ਅਫਸਰਸ਼ਾਹੀ ਜਮਾਤ ਅਤੇ ਜਿੱਦੀ ਤੇ ਘਮੰਡੀ ਬੋਘਰ—ਇਹਨਾਂ ਤੋਂ ਇਲਾਵਾ ਉਹਨਾਂ ਦੀ ਆਪਣੀ ਬਰਾਦਰੀ ਦੇ ਵੱਖ-ਵੱਖ ਜਾਤਾਂ ਦੇ ਲੋਕ ਵੀ ਸਨ—ਜੋ ਇਕ ਦੂਜੇ ਤੋਂ ਟੁੱਟੇ ਹੋਏ ਤੇ ਅਸੰਗਠਿਤ ਸਨ—ਜੋ ਵੱਖ-ਵੱਖ ਬੋਲੀਆਂ ਬੋਲਦੇ ਸਨ ਤੇ ਰਹਿਣ ਸਹਿਣ ਦੇ ਢੰਗ ਵੀ ਵੱਖ-ਵੱਖ ਇਸ ਪ੍ਰਕਾਰ ਦੀ ਖਿਲਰੀ-ਖੁਲਰੀ ਅਤੇ ਵਿਭਿੰਨ ਜਾਤੀਆਂ ਦੇ ਸਮੂਹ ਨਾਲ ਉਹਨਾਂ ਕਿਵੇਂ ਲਗਾਤਾਰ ਅਤੇ ਨੇੜੇ ਦਾ ਸੰਬੰਧ ਰਖਣੇ ਸਨ ?

ਉਹ ਇਸ ਦੁਚਿੱਤੀ ਵਿਚ ਹੀ ਸਨ ਜਦੋਂ ਉਹਨਾਂ ਨੂੰ 1903 ਵਿਚ ਡਰਬਨ ਤੋਂ ਬਹੁ-ਭਾਸ਼ੀ ਸਪਤਾਹਿਕ ਅਖਬਾਰ ਦਾ ਪ੍ਰਕਾਸ਼ਨ ਸ਼ੁਰੂ ਕਰਨ ਦੀ ਤਜਵੀਜ ਪੇਸ਼ ਕੀਤੀ ਗਈ। ਉਹਨਾਂ ਇਸ ਤਜਵੀਜ ਦਾ ਸੁਆਗਤ ਕੀਤਾ ਤੇ ਇੰਜ ਚਾਰ ਭਾਸ਼ਾਈ—ਅੰਗਰੇਜ਼ੀ, ਗੁਜਰਾਤੀ, ਹਿੰਦੀ ਅਤੇ ਤਾਮਿਲ ਵਿਚ ਸਪਤਾਹਿਕ ਪੱਤ੍ਰਿਕਾ 'ਇੰਡੀਅਨ ਉਪੀਨੀਅਨ' ਦਾ ਜਨਮ ਹੋਇਆ। ਭਾਵੇ ਗਾਂਧੀ ਜੀ ਇਸ ਪੱਤ੍ਰਿਕਾ ਦੇ ਨਾ ਤਾਂ ਪੂਰੇ ਤੌਰ ਤੇ ਮਾਲਕ ਹੀ ਸਨ ਅਤੇ ਨਾ ਹੀ ਉਪਚਾਰਕ ਰੂਪ ਵਿਚ ਇਸ ਦੀ ਸੰਪਾਦਨਾ ਕਰਦੇ ਸਨ ਫਿਰ ਵੀ ਇਸ ਦੀ ਸੰਪਾਦਨਾ ਅਤੇ ਖਰਚੇ ਦਾ ਮੁੱਖ ਬੋਝ ਉਹੀ ਸਹਿ ਰਹੇ ਸਨ।

ਉਹਨਾਂ ਵਲੋਂ ਸ਼ੁਰੂ ਕੀਤੀਆਂ ਹੋਰ ਗਤੀਵਿਧੀਆਂ ਵਾਂਗ ਇਸ ਕੰਮ ਨੂੰ ਵੀ ਉਹਨਾਂ ਨੇ ਬਹੁਤ ਗੰਭੀਰਤਾ ਨਾਲ ਲਿਆ—ਪੱਤਰਕਾਰੀ ਦੇ ਬਾਹਰਮੁੱਖੀ ਜ਼ਾਬਤੇ, ਨਿਯਮ ਅਤੇ ਤਕਨੀਕ ਪ੍ਰਤੀ ਹੀ ਨਹੀਂ ਸਗੋਂ ਇਸ ਪੇਸ਼ੇ ਦੀ ਆਤਮਾ ਪ੍ਰਤੀ ਵੀ। 'ਇੰਡੀਅਨ ਉਪੀਨੀਅਨ' ਦੇ ਪਹਿਲੇ ਮਹੀਨੇ ਵਿਚ ਹੀ ਮੈਂ ਮਹਿਸੂਸ ਕਰ ਲਿਆ ਕਿ ਪੱਤਰਕਾਰੀ ਦਾ ਮੁੱਖ ਉਦੇਸ਼ ਸੇਵਾ ਹੋਣਾ ਚਾਹੀਦਾ ਹੈ। ਅਖਬਾਰ ਆਪਣੇ ਆਪ ਵਿਚ ਇਕ ਬਹੁਤ ਵੱਡੀ ਸ਼ਕਤੀ ਹੁੰਦਾ ਹੈ ਪਰ ਜਿਵੇਂ ਬੇਕਾਬੂ ਪਾਣੀ ਪੂਰੇ ਖੇਤਾਂ ਨੂੰ ਡਬੋ ਲੈਂਦਾ ਹੈ ਅਤੇ ਫਸਲਾਂ ਤਬਾਹ ਕਰ ਦਿੰਦਾ ਹੈ ਇਵੇਂ ਹੀ ਬੇਕਾਬੂ ਕਲਮ ਤਬਾਹੀ ਤੋਂ ਸਿਵਾ ਕੁਝ ਨਹੀਂ ਕਰਦੀ। ਜੇ ਕਲਮ ਤੇ ਕਾਬੂ ਪਾਉਣਾ ਅੰਤਰਰੀਵੀ ਨਹੀਂ ਹੈ ਤਾਂ ਇਹ ਹੋਰ ਵੀ ਭਿਆਨਕ ਸਾਬਤ ਹੋ ਸਕਦਾ ਹੈ। ਇਹ ਤਾਂ ਹੀ ਲਾਹੇਬੰਦ ਹੋ ਸਕਦਾ ਹੈ ਜੇਕਰ ਇਹ ਮਨ ਅੰਦਰੋਂ ਪੈਦਾ ਹੋਵੇ।'

ਅਗਲੇ ਵਰ੍ਹੇ 1904 ਵਿਚ ਜੋਹਾਨਸਬਰਗ ਵਿਖੇ ਭਾਰਤੀਆਂ ਦੀ ਬਸਤੀ ਵਿਚ ਅਚਾਨਕ ਪਲੇਗ ਫੈਲ ਗਈ। ਇਸ ਥਾਂ ਨੂੰ ਬਸਤੀ ਕਹਿਣਾ ਵੀ ਵਧੇਰੇ ਠੀਕ ਨਹੀਂ ਹੋਵੇਗਾ ਕਿਉਂਜੋ ਇਹ ਇਕ ਤਰ੍ਹਾਂ ਦੀਆਂ ਝੁੱਗੀਆਂ ਜਿਹੀਆਂ ਹੀ ਸਨ ਜਿਥੇ 'ਕੁਲੀਆਂ' ਨੂੰ ਗੰਦਗੀ ਭਰੇ ਵਾਤਾਵਰਣ ਵਿਚ ਮਿਊਂਸਪੈਲਟੀ ਦੇ ਕਿਰਾਏਦਾਰਾਂ ਵਜੋਂ ਜੰਮਘਟੇ ਦੇ ਤੌਰ ਤੇ ਰਹਿਣਾ ਪੈ ਰਿਹਾ ਸੀ ਤੇ ਜਿਨ੍ਹਾਂ ਪਾਸੋਂ ਪਹਿਲਾਂ ਹੀ ਜਮੀਨਾਂ ਦੀ

ਮਾਲਕੀਅਤੀ ਦੇ ਅਧਿਕਾਰ ਖੋਹ ਲਏ ਗਏ ਸਨ । ਉਹਨਾਂ ਵਿਚੋਂ ਕੁਝ ਨੇੜੇ ਦੀ ਇਕ ਸੋਨੇ ਦੀ ਖਾਨ ਵਿਚ ਕੰਮ ਕਰਦੇ ਸਨ ਜਿਥੋਂ ਉਹਨਾਂ ਨੂੰ ਆਪਣੇ ਨੀਗਰੋ ਸਹਿਕਾਮਿਆਂ ਤੋਂ ਪਲੇਗ ਦੀ ਬੀਮਾਰੀ ਚੰਬੜ ਗਈ ਸੀ ।

ਜਿਉਂ ਹੀ ਇਹ ਖਬਰ ਗਾਂਧੀ ਜੀ ਪਾਸ ਪਹੁੰਚੀ ਤਾਂ ਉਹ ਤੁਰੰਤ ਆਪਣੇ ਸਾਇਕਲ ਤੇ ਸਵਾਰ ਹੋ ਕੇ ਬਸਤੀ ਵਿਚ ਪਹੁੰਚੇ । ਉਹਨਾਂ ਵੇਖਿਆ ਕਿ 23 ਮਰੀਜ਼ਾਂ ਨੂੰ ਇਕ ਖਾਲੀ ਮਕਾਨ ਵਿਚ ਡੱਕਿਆ ਹੋਇਆ ਸੀ । ਉਹਨਾਂ ਤੁਰੰਤ ਤਾਲਾ ਤੁੜਵਾਇਆ ਤੇ ਮਰੀਜ਼ਾਂ ਦੀ ਦੇਖ ਭਾਲ ਦਾ ਕੰਮ ਆਪਣੇ ਜ਼ਿਮੇ ਲੈ ਲਿਆ । ਕੁਝ ਭਾਰਤੀ ਦੋਸਤਾਂ ਦੀ ਸਵੈ-ਇੱਛਤ ਸਹਾਇਤਾ ਨਾਲ ਅਤੇ ਕੋਮਲ ਹਿਰਦੇ ਵਾਲੇ ਡਾ. ਗੋਡ ਫਰੇ ਦੀ ਅਗਵਾਈ ਅਧੀਨ ਗਾਂਧੀ ਜੀ ਨੇ ਦਿਨ-ਰਾਤ ਮਰੀਜ਼ਾਂ ਦੀ ਸੇਵਾ ਕੀਤੀ । ਉਹਨਾਂ ਸਾਰਿਆਂ ਨੇ ਹੀ ਬੜੀ ਬਹਾਦਰੀ ਨਾਲ ਇਸ ਖਤਰੇ ਦਾ ਸਾਹਮਣਾ ਕੀਤਾ । ਕੇਵਲ ਦੋ ਹੀ ਮਰੀਜ਼ਾਂ ਨੂੰ ਬਚਾਇਆ ਜਾ ਸਕਿਆ, ਬਾਕੀ, ਮਿਉਂਸਪੈਲਟੀ ਵਲੋਂ ਭੇਜੀ ਇਕ ਸੁੰਦਰ ਨਰਸ ਸਮੇਤ ਇਸ ਭਿਆਨਕ ਬਿਮਾਰੀ ਕਾਰਣ ਮੌਤ ਦੀ ਲਪੇਟ ਵਿਚ ਆ ਗਏ । ਅਖਬਾਰ ਵਿਚ ਛਾਪੇ ਇਕ ਖਤ ਵਿਚ ਗਾਂਧੀ ਜੀ ਨੇ ਮਿਉਂਸਪੈਲਟੀ ਨੂੰ ਘੋਰ ਲਾਹਪਰਵਾਹ ਕਰਾਰ ਦਿਤਾ ਅਤੇ ਪਲੇਗ ਫੈਲਣ ਲਈ ਪੂਰੀ ਤਰ੍ਹਾਂ ਉਸਨੂੰ ਜ਼ਿਮੇਵਾਰ ਠਹਿਰਾਇਆ । ਗਾਂਧੀ ਜੀ ਦਾ ਦੋਸ਼ ਆਰੋਪਨ ਲਾਜ਼ਵਾਬ ਸੀ ਅਤੇ ਉਹਨਾਂ ਨੇ ਏਨੀ ਹਿੰਮਤ ਅਤੇ ਦਲੀਲ ਨਾਲ ਸਭ ਕੁਝ ਲਿਖਿਆ ਸੀ ਕਿ ਜੋਹਾਨਸਬਰਗ ਵਿਖੇ ਰਹਿ ਰਹੇ ਬਹੁਤ ਸਾਰੇ ਗੋਰੇ ਵਸਨੀਕਾਂ ਨੇ ਵੀ ਉਹਨਾਂ ਦੀ ਪ੍ਰਸ਼ੰਸਾ ਕੀਤੀ ਜਿਨ੍ਹਾਂ ਵਿਚੋਂ ਕੁਝ ਤਾਂ ਉਹਨਾਂ ਦੇ ਜੀਵਨ ਦੋਸਤ ਅਤੇ ਸਹਿਯੋਗੀ ਬਣ ਗਏ ।

ਉਹਨਾਂ ਵਿਚੋਂ ਇਕ ਸੀ ਅਲਬਰਟ ਵੈਸਟ ਜੋ ਇਕ ਸਥਾਨਕ ਛਾਪੇਖਾਨੇ ਦਾ ਭਾਈਵਾਲ ਸੀ ਅਤੇ ਅਤੇ ਗਾਂਧੀ ਜੀ ਨੂੰ ਪਹਿਲਾਂ ਤੋਂ ਹੀ ਜਾਣਦਾ ਸੀ ਕਿਉਂਕਿ ਉਹ ਕਈ ਵਾਰ ਗਾਂਧੀ ਜੀ ਨਾਲ ਇਕੋ ਸ਼ਾਕਾਹਾਰੀ ਹੋਟਲ ਵਿਚ ਜਾ ਚੁੱਕਾ ਸੀ ਅਤੇ ਕਈ ਵਾਰ ਸ਼ਾਮ ਦੀਆਂ ਸੈਰਾਂ ਵਿਚ ਉਹਨਾਂ ਦਾ ਸਾਥ ਦੇ ਚੁੱਕਾ ਸੀ । ਜਦੋਂ ਵੈਸਟ ਨੇ ਪਲੇਗ ਬਾਰੇ ਸੁਣਿਆਂ ਤਾਂ ਉਹਨਾਂ ਨੇ ਤੁਰੰਤ ਮਰੀਜ਼ਾਂ ਦੀ ਦੇਖਭਾਲ ਕਰਨ ਵਿਚ ਸਹਾਇਤਾ ਕੀਤੀ, ਪਰ ਗਾਂਧੀ ਜੀ ਨੇ ਉਹਨਾਂ ਨੂੰ ਇਸ ਖਤਰੇ ਵਾਲੇ ਕੰਮ ਵਿਚ ਨਹੀਂ ਸੀ ਪਾਉਣਾ ਚਾਹੁੰਦੇ ਅਤੇ ਉਹਨਾਂ ਨੂੰ ਆਖਿਆ—ਕਿ ਉਹ ਇਸ ਦੀ ਥਾਂ ਜੇ ਚਾਹੁੰਣ ਤਾਂ ਡਰਬਨ ਵਿਚ ਜਾ ਕੇ "ਇੰਡੀਅਨ ਉਪੀਨੀਅਨ" ਪੱਤ੍ਰਿਕਾ ਦਾ ਕੰਮ ਸੰਭਾਲ ਲੈਣ । ਵੈਸਟ ਉਹਨਾਂ ਦੀ ਗੱਲ ਮੰਨ ਗਏ ਅਤੇ ਅਗਲੇ ਦਿਨ ਡਰਬਨ ਲਈ ਰਵਾਨਾ ਹੋ ਗਏ 'ਉਸ ਦਿਨ ਤੋਂ ਲੈ ਕੇ ਦੱਖਣੀ ਅਫਰੀਕਾ ਤੋਂ ਮੇਰੇ ਵਾਪਸੀ ਵਾਲੇ ਦਿਨ ਤੱਕ ਉਹ ਮੇਰੀ ਹਰ ਖੁਸ਼ੀ ਅਤੇ ਗਮ ਦੇ ਭਾਈਵਾਲ ਬਣੇ ਰਹੇ ।'

# 14 ਨਿੱਜੀ ਖੋਜ

ਇਸ ਸਾਰੇ ਸਮੇਂ ਦੌਰਾਨ ਪੇਸ਼ਾਵਰ ਅਤੇ ਰਾਜਨੀਤਕ ਜਿੰਮੇਵਾਰੀਆਂ ਨੇ ਭਾਵੇਂ ਗਾਂਧੀ ਜੀ ਨੂੰ ਪੂਰੀ ਤਰ੍ਹਾਂ ਵਿਅਸਤ ਰੱਖਿਆ ਹੋਇਆ ਸੀ ਪਰ ਫਿਰ ਵੀ ਨਿੱਜੀ ਖੋਜ ਵਿਚ ਕੋਈ ਕਮੀ ਨਹੀਂ ਆਈ ਸੀ। ਇਹ ਖੋਜ ਦੋ ਪ੍ਰਕਾਰ ਦੀ ਸੀ ਇਕ ਦਾ ਸੰਬੰਧ ਆਤਮਾ ਦੇ ਅੰਤਰੀਵੀ ਜੀਵਨ ਨਾਲ ਸੀ ਅਤੇ ਦੂਜੀ ਦਾ ਸਰੀਰ ਦੀ ਉਚਿਤ ਦੇਖਭਾਲ ਨਾਲ। ਇਹ ਕਹਿਣਾ ਉਚਿਤ ਹੋਵੇਗਾ ਕਿ ਗਾਂਧੀ ਜੀ ਲਈ ਇਹ ਦੋਵੇਂ ਖੋਜਾਂ ਇਕ ਹੀ ਸਨ ਭਾਵੇਂ ਜ਼ਾਹਰਾ ਤੌਰ ਤੇ ਇਸ ਦੇ ਦੋ ਪਹਿਲੂ ਸਨ। ਉਹ ਮੰਨਦੇ ਸਨ ਕਿ ਸੱਚ ਦੀ ਖੋਜ ਦੇ ਰਸਤੇ ਤੇ ਨੈਤਿਕ ਨਿਯਮ ਦੀ ਆਗਿਆ ਅਨੁਸਾਰ ਕਰਮ ਕਰਨਾ ਅਤੇ ਪ੍ਰਕਿਰਤੀ ਜਾਂ ਤੰਦਰੁਸਤੀ ਦੇ ਨਿਯਮ ਅਨੁਸਾਰ ਜਿਉਣਾ ਇਹ ਦੋਵੇਂ ਗੱਲਾਂ ਆਪਸ ਵਿਚ ਜੁੜੀਆਂ ਹੋਈਆਂ ਹਨ।

ਲੰਡਨ ਵਿਚ ਉਹਨਾਂ ਸ਼ਾਕਾਹਾਰੀ ਖੋਜ ਸਦਕਾ ਹੀ ਉਹ ਸਭ ਤੋਂ ਪਹਿਲਾਂ ਅੰਗਰੇਜ਼ ਈਸਾਈਆਂ, ਬ੍ਰਹਮ ਗਿਆਨੀਆਂ ਅਤੇ ਸ਼ਰਧਾਲੂ 'ਸਨਕੀਆਂ' ਦੇ ਸੰਪਰਕ ਵਿਚ ਆਏ। ਉਦੋਂ ਤੋਂ ਹੀ ਉਹਨਾਂ ਨੂੰ ਸਮਾਜਕ ਚੱਜ—ਆਚਾਰ ਦੇ ਤਰਕਸ਼ੀਲ ਨੈਤਿਕਤਾ ਦੀ ਲੋੜ ਮਹਿਸੂਸ ਹੋਈ ਅਤੇ ਇਸ ਦੇ ਨਾਲ ਹੀ ਇਕ ਅੰਤਰੀਵੀ ਪ੍ਰਤੱਖ ਧਾਰਮਿਕ ਵਿਸ਼ਵਾਸ ਦੀ। ਇਹ ਦੋਵੇਂ, ਉਹਨਾਂ ਮਹਿਸੂਸ ਕੀਤਾ ਕਿ ਆਪਸ ਵਿਚ ਇਕ ਦੂਜੇ ਨਾਲ ਜ਼ਰੂਰੀ ਤੌਰ ਤੇ ਜੁੜੇ ਹੋਏ ਹਨ ਜਿਵੇਂ ਇਕ ਪਹਾੜੀ ਨਦੀ ਇਕ ਸਦਾਬਹਾਰ ਚਸ਼ਮੇ ਜਾਂ ਬਰਫੀਲੀ ਚੋਟੀ ਨਾਲ ਜੁੜੀ ਹੁੰਦੀ ਹੈ। ਇਸ ਪ੍ਰਕਾਰ ਦਾ ਸੀ ਉਹਨਾਂ ਦਾ ਵਿਸ਼ਵਾਸ ਅਤੇ ਚਾਹਤ।

ਇਹ ਉਹਨਾਂ ਦੇ ਈਸਾਈ ਅਤੇ ਬ੍ਰਹਮ ਗਿਆਨੀ ਸੰਬੰਧਾਂ ਕਾਰਣ ਹੀ ਸੀ ਕਿ ਪਹਿਲਾਂ ਲੰਡਨ ਵਿਚ ਅਤੇ ਫਿਰ ਡਰਬਨ ਵਿਚ, ਉਹਨਾਂ ਨੂੰ ਬਾਈਬਲ ਅਤੇ ਭਗਵਤ ਗੀਤਾ ਪ੍ਰਤੀ ਜਾਣੂ ਕਰਵਾਇਆ ਗਿਆ। ਉਹ ਈਸਾ ਮਸੀਹ ਦੀ ਸ਼ਖ਼ਸੀਅਤ ਤੋਂ ਬਹੁਤ ਜ਼ਿਆਦਾ ਪ੍ਰਭਾਵਿਤ ਹੋਏ ਸਨ ਅਤੇ ਉਹਨਾਂ ਦੇ ਅੰਦਰ ਅਤੇ ਪਰਬਤੀ ਪ੍ਰਵਚਨਾਂ ਵਿਚੋਂ ਉਹਨਾ ਨੂੰ ਨੈਤਿਕ ਅਗਵਾਈ ਦੇ ਨਾਲ-ਨਾਲ ਆਤਮਿਕ ਬਲ ਵੀ ਹਾਸਲ ਹੋਇਆ ਸੀ।

ਲੰਡਨ ਵਾਂਗ ਹੀ ਹੁਣ ਜੋਹਾਨਸਬਗ ਵਿਚ ਉਹਨਾਂ ਨੂੰ ਬ੍ਰਹਮ ਗਿਆਨੀਆਂ ਦਾ ਮਿਲਾਪੜਾ ਸਾਥ ਮਿਲ ਗਿਆ ਸੀ; ਉਹਨਾਂ ਦੀ ਹਿੰਦੂ ਧਰਮ-ਗ੍ਰੰਥਾਂ ਵਿਚ ਦਿਲਚਸਪੀ, ਖਾਸ ਕਰਕੇ ਗੀਤਾ ਵਿਚ, ਨੇ ਸ਼ਕਤੀ ਦੇ ਡੂੰਘੇ ਸਰੋਤ ਲਈ ਉਹਨਾਂ ਨੂੰ ਆਪਣੇ ਧਰਮ ਵਲ ਪਰਤਣ ਲਈ ਪ੍ਰੇਰਤ ਕੀਤਾ। ਆਜ਼ਾਦ ਮਨ ਦੀ 'ਅਣਮਾਲਕੀਅਤਤਾ' ਅਤੇ ਇਕਸਾਰਤਾ ਬਾਰੇ ਗੀਤਾ ਵਿਚ ਦਰਸਾਈ ਮਹੱਤਤਾ ਕਿ ਇਹ ਇਕ ਆਜ਼ਾਦ ਮਨ ਵਾਸਤੇ ਮੁੱਢਲੀਆਂ ਸ਼ਰਤਾਂ ਹਨ ਨੇ ਉਹਨਾਂ ਦੇ ਮਨ 'ਤੇ ਡੂੰਘਾ ਅਸਰ ਆਇਆ ਅਤੇ ਉਹ ਚਿੰਤਨ ਮਗਨ ਹੋ ਗਏ।

ਕੁਝ ਚਿਰ ਪਹਿਲਾਂ ਹੀ ਜਦੋਂ ਉਹ ਬੰਬਈ ਵਿਚ ਠਹਿਰੇ ਸਨ ਤਾਂ ਇਕ ਅਮਰੀਕਨ ਬੀਮਾ ਏਜੰਟ ਦੀ ਪ੍ਰੇਰਨਾ ਵਸ ਉਹਨਾਂ ਨੇ ਦਸ ਹਜ਼ਾਰ ਰੁਪਏ ਦਾ ਜੀਵਨ ਬੀਮਾ ਕਰਵਾਇਆ ਸੀ। ਉਹ ਹੁਣ ਬੜੇ ਹੈਰਾਨ ਸਨ ਕਿ ਕੀ ਇਹ ਗਿਣੀ ਮਿਥੀ ਸੁਰੱਖਿਆ ਭਾਵਨਾ ਪਰਮਾਤਮਾ ਦੀ ਕ੍ਰਿਪਾ ਦ੍ਰਿਸ਼ਟੀ ਵਿਚ ਵਿਸ਼ਵਾਸ ਨਾਲ ਮੇਲ ਖਾਂਦੀ ਹੈ। 'ਸੰਸਾਰ ਵਿਚ ਅਨੇਕਾਂ ਗਰੀਬ ਪਰਿਵਾਰਾਂ ਨਾਲ ਕੀ ਵਾਪਰਦਾ ਹੈ ? ਮੈਂ ਆਪਣੇ ਆਪ ਨੂੰ ਉਹਨਾਂ ਵਿਚੋਂ ਹੀ ਇਕ ਕਿਉਂ ਨਾ ਸਮਝਾ ?'

ਗਾਂਧੀ ਜੀ ਲਈ ਕਿਸੇ ਚੀਜ਼ ਵਿਚ ਵਿਸ਼ਵਾਸ ਰਖਣ ਦਾ ਮਤਲਬ ਉਸ ਤੇ ਅਮਲ ਕਰਨਾ ਸੀ। ਉਸ ਦਿਨ ਤੋਂ ਹੀ ਉਹਨਾਂ ਨੇ ਬੀਮਾ ਪਾਲਿਸੀ ਨੂੰ ਅਜਾਈ ਜਾਣ ਦਿਤਾ। ਉਹਨਾਂ ਦਾ ਭਰਾ ਉਹਨਾਂ ਨਾਲ ਏਨਾ ਗੁੱਸੇ ਹੋਇਆ ਕਿ ਵਿਵਹਾਰਿਕ ਰੂਪ ਵਿਚ ਉਸ ਨੇ ਉਹਨਾਂ ਨਾਲੋਂ ਸੰਬੰਧ ਤੋੜ ਲਏ ਅਤੇ ਹਰ ਤਰ੍ਹਾਂ ਦਾ ਪੱਤਰ-ਵਿਹਾਰ ਵੀ ਬੰਦ ਕਰ ਦਿਤਾ। ਨਿਰਸੰਦੇਹ ਉਹਨਾਂ ਦੀ ਪਤਨੀ ਵੀ ਇਸ ਕਾਰਵਾਈ ਤੋਂ ਖੁਸ਼ ਨਹੀਂ ਸੀ, ਜਿਸ ਅਨੁਸਾਰ ਉਹਨਾਂ ਦੇ ਪੁੱਤਰਾਂ ਦੇ ਭਵਿਖ ਪ੍ਰਤੀ ਜਾਨ-ਬੁਝ ਕੇ ਨਿਰਾਦਰ ਕਰਨਾ ਸੀ। ਪਰ ਇਕ ਵਾਰ ਜਦੋਂ ਗਾਂਧੀ ਜੀ ਨੇ ਆਪਣਾ ਮਨ ਬਣਾ ਲਿਆ ਸੀ ਤਾਂ ਕੋਈ ਸ਼ਕਤੀ ਉਹਨਾਂ ਦਾ ਰਾਹ ਨਹੀਂ ਸੀ ਰੋਕ ਸਕਦੀ।

ਤੰਦਰੁਸਤੀ ਦੇ ਨਿਯਮਾਂ ਅਨੁਸਾਰ ਜਾਂ ਕੁਦਰਤ ਦੀ ਅਨੁਕੂਲਤਾ ਅਨੁਸਾਰ ਜੀਵਨ ਜਿਉਣਾ ਜਿਵੇਂ ਕਿ ਉਹਨਾਂ ਇਸ ਨੂੰ ਸਮਝਿਆ, ਬਾਰੇ ਉਹਨਾਂ ਦੀ ਦਿਲਚਸਪੀ ਕਿਸੇ ਵੀ ਤਰ੍ਹਾਂ ਘਟ ਨਹੀਂ ਸੀ...ਕਈ ਤਾਂ ਉਹਨਾਂ ਦੀ ਇਸ ਰੁਚੀ ਨੂੰ ਇਕ ਜਾਨੂੰਨ ਹੀ ਆਖਦੇ ਸਨ। ਇਸ ਜਾਨੂੰਨ ਵਿਚ ਸ਼ਾਕਾਹਾਰੀ ਸਿੱਧਾਂਤ ਪ੍ਰਤੀ ਉਹਨਾਂ ਦਾ ਪਿਆਰ, ਆਹਾਰ ਵਿਗਿਆਨ ਵਿਚ ਉਹਨਾਂ ਦੇ ਤਜ਼ਰਬੇ, ਢਾਕ ਇਸ਼ਨਾਨ ਵਿਚ ਉਹਨਾਂ ਦੇ ਵਿਸ਼ਵਾਸ ਦੇ ਨਾਲ-ਨਾਲ ਦਵਾਈਆਂ ਅਤੇ ਹੋਰ ਐਲੋਪੈਥਿਕ ਇਲਾਜ਼ਾਂ ਪ੍ਰਤੀ ਉਹਨਾਂ ਦੀ ਨਫ਼ਰਤ ਅਤੇ ਜ਼ਸਟ ਦੀ **Return to nature** ਨੇ ਉਹਨਾਂ ਤੇ ਡੂੰਘਾ ਅਸਰ ਕੀਤਾ। ਬੰਬਈ ਵਿਚ ਆਪਣੀ ਤਾਜ਼ੀ ਠਹਿਰ ਦੌਰਾਨ ਉਹਨਾਂ ਨੇ ਕੂਹਨੇ ਦੇ ਇਲਾਜ ਨੂੰ ਸਫਲਤਾ ਪੂਰਵਕ ਆਪਣੇ ਪੁੱਤਰ ਮਨੀ ਲਾਲ 'ਤੇ ਇਸਤੇਮਾਲ ਕੀਤਾ ਜੋ ਮਿਆਦੀ ਬੁਖਾਰ ਤੇ ਨਿਮੋਨੀਏ ਨਾਲ ਬਹੁਤ ਬੁਰੀ ਤਰ੍ਹਾਂ ਪੀੜਤ ਸੀ। ਇਸ ਤਜ਼ਰਬੇ ਨੇ ਉਹਨਾਂ ਦੇ ਵਿਸ਼ਵਾਸ ਦੀ ਪੁਸ਼ਟੀ ਹੀ ਕੀਤੀ ਜੋ ਉਹਨਾਂ ਦੇ ਜੀਵਨ ਦੇ ਅੰਤ ਤਕ ਉਹਨਾਂ ਦੇ ਨਾਲ ਰਿਹਾ।

ਇਹ ਗੱਲ ਨੋਟ ਕਰਨ ਵਾਲੀ ਹੈ ਕਿ 'ਭਾਰਤੀਪੁਣੇ' ਵਿਚ ਉਹਨਾਂ ਦੇ ਵਧ ਰਹੇ

ਸਵੈ-ਮਾਣ ਦੇ ਬਾਵਜੂਦ ਗਾਂਧੀ ਜੀ ਦੇ ਨੈਤਿਕ ਅਤੇ ਮਾਨਸਿਕ ਚਰਿੱਤਰ ਉਪਰ ਬੁਨਿਆਦੀ ਪ੍ਰਭਾਵ ਉਹਨਾਂ ਦੇ ਪੱਛਮੀ ਸੰਬੰਧਾਂ ਤੋਂ ਹਾਸਲ ਕੀਤੇ ਗਏ ਸਨ ਭਾਵੇਂ ਇਹ ਸੰਬੰਧ ਆਪਣੇ ਆਪ ਵਿਚ ਖਾਸ ਪਛਮੀ ਸੁਭਾ ਦੇ ਨਾ ਹੋਣ। ਸ਼ੁਧਤਾ ਅਤੇ ਸਫ਼ਾਈ ਪ੍ਰਤੀ ਉਹਨਾਂ ਦਾ ਅਤਿ ਦਰਜੇ ਦਾ ਸਤਿਕਾਰ, ਖਾਣੇ ਪ੍ਰਤੀ ਉਹਨਾਂ ਦੀ ਦ੍ਰਿੜ੍ਹਤਾ ਅਤੇ ਹਰ ਚੀਜ਼ ਬਾਰੇ ਕਿਉਂ ਤੇ ਕਿਵੇਂ ਦੀ ਉਕਸੁਕਤਾ ਨੂੰ ਕਿਸੇ ਵੀ ਤਰ੍ਹਾਂ ਉਹਨਾਂ ਦੇ ਪਰੰਪਰਾਗਤ ਹਿੰਦੂ ਪਿਛੋਕੜ ਦੀ ਦੇਣ ਨਹੀਂ ਆਖਿਆ ਜਾ ਸਕਦਾ। ਉਹਨਾਂ ਦੀ ਨੈਤਿਕ ਸੰਵੇਦਨਸ਼ੀਲਤਾ ਅਤੇ ਉਹਨਾਂ ਦੀ ਧਾਰਮਿਕ ਚੇਤੰਨਤਾ ਵੀ ਈਸਾ ਮਸੀਹ, ਤਾਲਸਤਾਇ, ਰਸਕਿਨ ਅਤੇ ਥੋਰੋ ਤੋਂ ਉਨੀ ਹੀ ਪ੍ਰਭਾਵਿਤ ਹੋਈ ਸੀ ਜਿੰਨੀ ਜੈਨਮਤ, ਗੀਤਾ ਤੋਂ ਅਤੇ ਉਹਨਾਂ ਦੇ ਗੁਜਰਾਤੀ ਸੁਨਿਆਰਾ-ਦੋਸਤ ਰੇਚੰਦਰਬਾਈ ਤੋਂ ਪ੍ਰਾਪਤ ਉਪਦੇਸ਼ਾਂ ਤੋਂ ਹੋਈ ਸੀ। ਆਪਣੇ ਜੀਵਨ ਦੇ ਪਿਛਲੇ ਭਾਗ ਵਿਚ ਗਾਂਧੀ ਜੀ ਵਲੋਂ ਧੋਤੀ ਨੂੰ ਆਪਣੇ ਵਸਤਰ ਵਜੋਂ ਅਪਨਾ ਲੈਣਾ ਭਾਰਤੀ-ਪੁਣੇ ਦੀ ਲੋੜੋਂ ਵਧ ਪੇਸ਼ਕਾਰੀ ਸੀ ਜੋ ਇਕ ਤਰ੍ਹਾਂ ਨਾਲ ਗਲਤ ਰੁਝਾਨ ਹੀ ਸੀ।

ਇਹਨਾਂ ਪ੍ਰਭਾਵਾ ਤੋਂ ਇਲਾਵਾ ਅਫਰੀਕਾ ਵਿਚ ਆਪਣੀ ਠਹਿਰ ਦੌਰਾਨ ਯੂਰਪੀਅਨਾਂ ਨਾਲ ਆਪਣੀ ਨਿਜੀ ਦੋਸਤੀ ਦਾ ਗਾਂਧੀ ਜੀ ਨੇ ਨਿਘਾ ਆਨੰਦ ਮਾਣਿਆ। ਉਹ ਅੰਤ ਤਕ ਉਹਨਾਂ ਦੇ ਵਫਾਦਾਰ ਦੋਸਤ ਰਹੇ ਜਿਨ੍ਹਾਂ ਨੂੰ ਉਹਨਾਂ ਨੇ ਪ੍ਰਭਾਵਿਤ ਵੀ ਕੀਤਾ ਅਤੇ ਜਿਨ੍ਹਾਂ ਤੋਂ ਖੁਦ ਵੀ ਬਹੁਤ ਕੁਝ ਸਿਖਿਆ। ਜੋਹਾਂਨਸਬਰਗ ਵਿਚ ਪਲੇਗ ਦੀ ਘਟਨਾ ਦੌਰਾਨ ਉਹਨਾਂ ਦੀ ਸਾਹਸੀ ਭੂਮਿਕਾ ਨੇ ਉਹਨਾਂ ਦੇ ਦੋ ਸ਼ਰਧਾਲੂ ਬਣਾਏ ਜੋ ਦੱਖਣੀ ਅਫਰੀਕਾ ਵਿਚ ਉਹਨਾਂ ਦੀ ਬਾਕੀ ਸਾਰੀ ਠਹਿਰ ਦੌਰਾਨ ਉਹਨਾਂ ਦੇ ਪੱਕੇ ਸਹਿਯੋਗੀ ਬਣੇ ਰਹੇ। ਉਹਨਾਂ ਵਿਚ ਇਕ ਸੀ—ਅਲਬੇਅਰ ਵੈਸਟ, ਜਿਸ ਬਾਰੇ ਪਹਿਲਾਂ ਵੀ ਜ਼ਿਕਰ ਕੀਤਾ ਜਾ ਚੁਕਾ ਹੈ ਅਤੇ ਜੋ 'Indian Opinion' ਦੀ ਦੇਖ-ਰੇਖ ਕਰਦਾ ਸੀ। ਦੂਜਾ, ਇਕ ਨੌਜਵਾਨ ਅੰਗਰੇਜ਼ ਹੈਨਰੀ ਪੋਲਕ ਸੀ ਜੋ ਉਸ ਸਮੇਂ 'ਟਰਾਂਸਵਾਲ ਆਲੋਚਕ' (Transvaal critic) ਦੇ ਸੰਪਾਦਕੀ ਅਮਲੇ ਵਿਚ ਕੰਮ ਕਰਦਾ ਸੀ।

ਮਿਉਂਸੀਪਲ ਪ੍ਰਸ਼ਾਸਨ ਪ੍ਰਤੀ ਗਾਂਧੀ ਜੀ ਦੀ ਸੰਜੀਦਾ ਅਤੇ ਬੇਬਾਕ ਆਲੋਚਨਾ ਤੋਂ ਪੋਲਕ ਏਨਾ ਪ੍ਰਭਾਵਿਤ ਹੋਇਆ ਕਿ ਉਸਨੇ ਗਾਂਧੀ ਜੀ ਨੂੰ ਮਿਲਣ ਲਈ ਮੌਕਾ ਹਾਸਲ ਕਰਨਾ ਚਾਹਿਆ। ਕਿਉਂ ਜੋ ਪੋਲਕ ਵੀ ਸ਼ਾਕਾਹਾਰੀ ਸੀ, ਤਾਲਸਤਾਇ ਦਾ ਭਗਤ ਸੀ ਅਤੇ ਜਸਟ ਦੀ Return to Nature ਵਿਚ ਤੀਬਰ ਵਿਸ਼ਵਾਸ ਰਖਦਾ ਸੀ ਇਸ ਲਈ ਦੋਵਾਂ ਦੀ ਜਦੋਂ ਮੁਲਾਕਾਤ ਹੋਈ ਤਾਂ ਉਹਨਾਂ ਇਕਦਮ ਆਪਣੀ ਆਤਮਾ ਵਿਚੋਂ ਇਕ ਦੂਜੇ ਨੂੰ ਭਾਈਬੰਦ ਬਣਾ ਲਿਆ। ਛੇਤੀ ਬਾਅਦ ਹੀ ਪੋਲਕ ਨੇ 'Transvaal Critic' ਦੀ ਨੌਕਰੀ ਛਡ ਦਿਤੀ ਅਤੇ ਗਾਂਧੀ ਜੀ ਦੇ ਦਫ਼ਤਰ ਵਿਚ ਬਤੌਰ ਨਿਬੰਧ-ਲੇਖਕ ਲਗ ਗਿਆ। ਉਦੋਂ ਤੋਂ ਹੀ ਦਖਣੀ ਅਫਰੀਕਾ ਦੇ ਪੂਰੇ ਜੀਵਨ-ਪੰਧ ਵਿਚ ਉਹ ਗਾਂਧੀ ਜੀ ਦੀ ਸੱਜੀ ਬਾਂਹ ਬਣਕੇ ਰਿਹਾ—ਵਿਵਸਾਇਕ ਮਾਮਲਿਆਂ ਵਿਚ ਵੀ ਅਤੇ ਲੋਕ ਸੇਵਾ ਦੇ ਮਾਮਲਿਆਂ ਵਿਚ ਵੀ ਅਤੇ ਇਹਨਾਂ ਤੋਂ ਇਲਾਵਾ ਖਾਣੇ ਦੀਆਂ ਆਦਤਾਂ ਅਤੇ ਕੁਦਰਤੀ-ਇਲਾਜ ਦੇ ਤਜ਼ਰਬਿਆਂ ਵਿਚ ਵੀ।

ਜਦੋਂ ਪੋਲਕ ਦੀ ਮੰਗੇਤਰ ਮਿਲੀ ਗ੍ਰਾਹਮ ਇੰਗਲੈਂਡ ਤੋਂ ਉਥੇ ਆਈ ਤਾਂ ਗਾਂਧੀ ਜੀ ਉਹਨਾਂ ਦੇ ਵਿਆਹ ਦੇ ਅਵਸਰ 'ਤੇ ਸਭ ਤੋਂ ਚੰਗੇ ਮਹਿਮਾਨ ਸਨ—ਸ਼ਾਇਦ ਇਹ ਪਹਿਲਾਂ ਮੌਕਾ ਸੀ ਜਦੋਂ ਕਿਸੇ ਗੋਰੇ ਦੀ ਸ਼ਾਦੀ 'ਤੇ ਇਹ ਕਾਲਾ ਆਦਮੀ ਮੁੱਖ ਗਵਾਹ ਸੀ, ਜਿਸ ਕਾਰਣ ਯੂਰਪੀਅਨ ਵਿਆਹਾਂ ਦਾ ਰਜਿਸਟਰਾਰ ਵੀ ਕਾਫੀ ਹੈਰਾਨ-ਪ੍ਰੇਸ਼ਾਨ ਸੀ। ਗਾਂਧੀ ਜੀ ਨੇ ਪੋਲਕ ਦੰਪਤੀ ਨੂੰ ਆਪਣੇ ਪਰਿਵਾਰ ਦੇ ਹੀ ਮੈਂਬਰ ਬਣਾ ਲਿਆ ਸੀ। ਉਸ ਸਮੇਂ ਦੀ ਗਾਂਧੀ ਜੀ ਦੀ ਰੋਜ਼ਾਨਾ ਘਰੇਲੂ ਜ਼ਿੰਦਗੀ ਅਤੇ ਇਕ ਆਦਮੀ ਦੇ ਤੌਰ ਤੇ ਜ਼ਿੰਦਗੀ ਬਾਰੇ ਪੋਲਕ ਦੰਪਤੀ ਦੀਆਂ ਯਾਦਾਂ ਸਾਡੇ ਲਈ ਸਭ ਤੋਂ ਵੱਧ ਪ੍ਰਮਾਣਿਤ ਦਸਤਾਵੇਜ਼ ਹਨ ਕਿਉਂ ਜੋ ਮਿਲੀ ਇਕ ਘਾਗ ਨਿਰੀਖਿਅਕ ਸੀ ਅਤੇ ਆਪਣੇ ਸੁਤੰਤਰ ਵਿਚਾਰ ਰਖਦੀ ਸੀ।

ਇਹ ਹੈਨਰੀ ਪੋਲਕ ਹੀ ਸੀ ਜਿਸਨੇ ਗਾਂਧੀ ਜੀ ਨੂੰ ਰਸਕਿਨ ਦੀ ਪੁਸਤਕ Unto this Last ਬਾਰੇ ਦਸਿਆ, ਜਿਸ ਨੇ ਉਹਨਾਂ ਦੇ ਮਨ ਤੇ ਡੂੰਘਾ ਅਸਰ ਪਾਇਆ। 'Indian Opinion' ਦੇ ਕੰਮ ਸੰਬੰਧੀ ਉਹ ਡਰਬਨ ਜਾ ਰਹੇ ਸਨ ਅਤੇ ਪੋਲਕ ਉਹਨਾਂ ਨੂੰ ਰੁਖਸਤ ਕਰਨ ਲਈ ਉਹਨਾਂ ਦੇ ਨਾਲ ਜੋਹਾਂਨਸਬਰਗ ਦੇ ਰੇਲਵੇ ਸਟੇਸ਼ਨ ਤਕ ਆਇਆ ਸੀ। ਸਟੇਸ਼ਨ 'ਤੇ ਉਸਨੇ ਗਾਂਧੀ ਜੀ ਨੂੰ ਰਸਕਿਨ ਦੀ ਕਿਤਾਬ ਸਫ਼ਰ ਦੌਰਾਨ ਪੜ੍ਹਨ ਲਈ ਦਿਤੀ। 'ਮੈਨੂੰ ਕੀ ਪਤਾ ਸੀ ਕਿ ਇਸ ਕਿਤਾਬ ਨੇ ਮੇਰੇ 'ਤੇ ਕੀ ਅਸਰ ਕਰ ਦੇਣਾ ਸੀ ?' ਗਾਂਧੀ ਜੀ ਨੇ ਜਿਉਂ ਹੀ ਕਿਤਾਬ ਪੜ੍ਹਨ ਲਈ ਖੋਲ੍ਹੀ ਤਾਂ ਉਹ ਉਸਨੂੰ ਉਦੋਂ ਤਕ ਛਡ ਹੀ ਨਾ ਸਕੇ ਜਦ ਤਕ ਪੂਰੀ ਨਾ ਪੜ੍ਹ ਲਈ।

ਉਹਨਾਂ ਨੇ ਆਪਣੀਆਂ ਕੁਝ ਡੂੰਘੀਆਂ ਧਾਰਨਾਵਾਂ ਦਾ ਸਮਰਥਨ ਰੁਸਕਿਨ ਦੇ ਖੋਜ-ਪ੍ਰਬੰਧ ਵਿਚ ਵਧੇਰੇ ਸਪੱਸ਼ਟਤਾ ਅਤੇ ਵਿਸਥਾਰ ਵਿਚ ਪਾਇਆ, ਜਿਸ ਢੰਗ ਨਾਲ ਉਹ ਆਪਣੇ ਅੰਦਰ ਪੈਦਾ ਨਹੀਂ ਸਨ ਕਰ ਸਕੇ। ਰਸਕਿਨ ਨੇ ਤਰਕ ਕਰਦੇ ਹੋਏ ਕਿਹਾ ਸੀ ਕਿ ਸਮਾਜ ਦੇ ਹਰੇਕ ਮੈਂਬਰ ਦੀ ਭਲਾਈ ਹੀ ਸਮਾਜ ਦੀ ਸੱਚੀ ਸੰਪਤੀ ਹੈ। ਸਾਰਿਆਂ ਦੀ ਭਲਾਈ ਯਾਨੀ ਵਿਅਕਤੀ ਦੀ ਭਲਾਈ—'Un to this Last as unto thee' ਅਰਥਾਤ ਜੋ ਸਭ ਤਕ ਏ ਉਹ ਤੁਹਾਡੇ ਤਕ ਏ। ਕਿ ਹਰ ਕੰਮ ਦੀ ਮਹਾਨਤਾ ਇਕੋ ਜਿਹੀ ਏ। ਇਕ ਨਾਈ ਦਾ ਕੰਮ ਕਿਸੇ ਵੀ ਤਰ੍ਹਾਂ ਵਕੀਲ ਦੇ ਕੰਮ ਤੋਂ ਮਾੜਾ ਨਹੀਂ; ਕਿ ਉਸ ਆਦਮੀ ਦਾ ਜੀਵਨ ਸਭ ਤੋਂ ਵਧ ਉਪਯੋਗੀ ਹੈ ਜੋ ਜ਼ਮੀਨ ਤੇ ਜਾਂ ਕਿਸੇ ਦਸਤਕਾਰੀ ਵਿਚ ਹੱਥ ਨਾਲ ਕੰਮ ਕਰਦਾ ਹੈ। ਬਾਅਦ ਵਿਚ ਜਦੋਂ ਗਾਂਧੀ ਜੀ ਨੇ ਇਸ ਪੁਸਤਕ ਦਾ ਅਨੁਵਾਦ ਗੁਜਰਾਤੀ ਵਿਚ ਕੀਤਾ ਤਾਂ ਉਹਨਾਂ ਇਸ ਦਾ ਨਾਂ 'ਸਰਵੋਦਯ' (ਜਿਸਦਾ ਮਤਲਬ—ਸਭ ਦੀ ਭਲਾਈ) ਰਖਿਆ ਅਤੇ ਇਸ ਨਾਂ ਨੇ ਹੁਣ ਭਾਰਤ ਵਿਚ ਗਾਂਧੀ ਜੀ ਦੇ ਸਮਾਜਕ—ਆਰਥਿਕ ਪੁਨਰ-ਨਿਰਮਾਣ ਦੇ ਆਦਰਸ਼ ਵਜੋਂ ਲੋਕ ਪ੍ਰਿਯਤਾ ਹਾਸਲ ਕਰ ਲਈ ਹੈ।

ਜਦ ਤਕ ਗੱਡੀ ਡਰਬਨ ਪਹੁੰਚੀ ਤਦ ਤਕ ਗਾਂਧੀ ਜੀ ਨੇ ਪੱਕਾ ਫ਼ੈਸਲਾ ਕਰ ਲਿਆ ਸੀ ਕਿ ਉਹ ਇਹਨਾਂ ਸਿਧਾਂਤਾਂ ਨੂੰ ਅਮਲੀ ਜਾਮਾ ਪਹਿਨਾਉਣਗੇ। ਉਹਨਾਂ ਇਕ ਉਜਾੜ ਵਿਚ 100 ਏਕੜ ਦਾ ਫ਼ਾਰਮ ਖਰੀਦ ਲਿਆ ਜਿਥੇ ਕੁਝ ਸਹਿ-

ਕ੍ਰਿਤੀਆਂ ਦੀ ਸਹਾਇਤਾ ਨਾਲ ਇਕ ਕੰਮ-ਚਲਾਉ ਸ਼ੈਡ ਪਾ ਕੇ ਪ੍ਰਿੰਟਿੰਗ ਪ੍ਰੈਸ ਅਤੇ 'Indian Opinion' ਦਾ ਦਫਤਰ ਉਥੇ ਲੈ ਆਂਦਾ ਅਤੇ ਸੱਪਾਂ ਨਾਲ ਭਰੀ ਘਾਹ-ਝਾੜੀਆਂ ਵਾਲੀ ਉਜਾੜ ਨੂੰ ਇਕ ਕਲੋਨੀ ਵਿਚ ਤਬਦੀਲ ਕਰ ਦਿਤਾ ਜਿਥੇ ਸਾਰਿਆਂ ਕ੍ਰਿਤੀਆਂ ਨੇ ਆਪਣੇ ਹੱਥੀਂ ਮਜ਼ਦੂਰੀ ਕਰਕੇ ਉਥੇ ਰਹਿਣਾ ਸੀ, ਹਰ ਇਕ ਨੂੰ ਥੋੜ੍ਹੀ ਜਿਹੀ ਜ਼ਮੀਨ ਦਿਤੀ ਜਾਣੀ ਸੀ ਅਤੇ ਮਹੀਨੇ ਦਾ ਤਿੰਨ ਪੌਂਡ ਦਾ ਭੱਤਾ। ਇਹ ਕਲੋਨੀ, ਜੋ ਡਰਬਨ ਤੋਂ 14 ਮੀਲ ਦੂਰ ਸੀ ਅਤੇ ਫੀਨਿਕਸ਼ ਸਟੇਸ਼ਨ ਤੋਂ ਢਾਈ ਮੀਲ, ਨੂੰ ਫੀਨਿਕਸ ਬਸਤੀ ਦਾ ਨਾਂ ਦਿਤਾ ਗਿਆ।

ਭਾਵੇਂ ਗਾਂਧੀ ਜੀ ਇਸ ਜੀਵਨ ਦੇ ਪੂਰੇ ਭਾਈਵਾਲ ਬਣਨ ਲਈ ਉਤਸੁਕ ਸਨ, ਉਹਨਾਂ ਨੂੰ ਜੋਹਾਨਸਬਰਗ ਵਾਪਸ ਜਾਣਾ ਪਿਆ, ਕਿਉਂਕਿ ਉਥੇ ਵੀ ਉਹਨਾਂ ਦੀ ਮੌਜੂਦਗੀ ਅਤਿਜ਼ਰੂਰੀ ਸੀ—ਲੋਕ ਸੇਵਾ ਲਈ ਵੀ ਅਤੇ ਵਿਵਸਾਇਕ ਮਾਮਲਿਆਂ ਲਈ ਵੀ। ਤਕਦੀਰ ਨੇ ਉਹਨਾਂ ਨੂੰ ਇਕ ਯੋਧਾ ਕਰਾਰ ਦਿਤਾ ਸੀ ਨਾ ਕਿ ਇਕ ਕਿਸਾਨ, ਹਾਲਾਂ ਕਿ ਆਪਣੇ ਜੀਵਨ ਦੇ ਪਿਛਲੇ ਭਾਗ ਵਿਚ ਜਦੋਂ ਕਦੇ ਵੀ ਉਹਨਾਂ ਨੂੰ ਕਿਸੇ ਅਦਾਲਤ ਵਿਚ ਅਪਰਾਧੀ ਦੇ ਤੌਰ ਤੇ ਪੇਸ਼ ਹੁੰਦੇ ਕਿੱਤਾ ਦਰਸਾਉਣ ਲਈ ਆਖਿਆ ਗਿਆ ਤਾਂ ਉਹਨਾਂ ਆਪਣੇ ਆਪ ਨੂੰ ਇਕ ਕਿਸਾਨ ਅਤੇ ਬੁਣਕਰ (ਜੁਲਾਹਾ) ਕਹਿਲਾਉਣਾ ਹੀ ਪਸੰਦ ਕੀਤਾ। ਉਹਨਾਂ ਨੂੰ ਭਿੰਨ-ਭਿੰਨ ਵਰਗਾਂ ਦੇ ਲੋਕਾਂ ਨੂੰ ਇਕ ਦੂਜੇ ਦੇ ਨੇੜੇ ਲਿਆ ਕੇ ਪ੍ਰਤੀਰੋਧਕਾਂ ਦੀ ਇਕ ਫ਼ੌਜ ਵਿਚ ਜਥੇਬੰਦ ਕਰਨਾ ਪਿਆ ਸੀ ਅਤੇ ਉਹਨਾਂ ਨੂੰ ਘਟੋ ਘਟ ਏਨੀ ਕੁ ਕਮਾਈ ਕਰਨ ਦੀ ਸਖਤ ਲੋੜ ਸੀ ਜਿਸ ਨਾਲ ਉਹ ਨਾ ਕੇਵਲ ਆਪਣੇ ਪਰਿਵਾਰ ਦਾ ਹੀ ਨਿਰਬਾਹ ਕਰ ਸਕਦੇ ਬਲਕਿ 'Indian Opinion' ਅਤੇ ਫੀਨਿਕਸ ਬਸਤੀ ਨੂੰ ਵੀ ਜਾਰੀ ਰਖ ਸਕਦੇ।

# 15. ਜੋਹਾਨਸਬਰਗ ਵਿਖੇ ਗ੍ਰਹਿਸਤੀ

ਸਿਰਫ਼ ਇਸ ਕਰਕੇ ਨਹੀਂ ਕਿ ਗਾਂਧੀ ਜੀ ਦੱਖਣੀ ਅਫਰੀਕਾ ਵਿਚ ਇਕ ਅਣਮਿਥੇ ਸਮੇਂ ਲਈ ਰਹਿਣ ਦਾ ਫੈਸਲਾ ਕਰ ਚੁੱਕੇ ਸਨ ਸਗੋਂ ਉਹਨਾਂ ਪਾਸ ਹੋਰ ਕੋਈ ਚਾਰਾ ਹੀ ਨਹੀਂ ਸੀ ਕਿ ਉਹਨਾਂ ਨੂੰ ਭਾਰਤ ਤੋਂ ਆਪਣੇ ਪਰਿਵਾਰ ਨੂੰ ਉਥੇ ਬੁਲਵਾਉਣਾ ਪਿਆ। ਜੋਹਾਨਸਬਰਗ ਵਿਖੇ ਗਾਂਧੀ ਜੀ ਦਾ ਗ੍ਰਹਿਸਤ, ਜਿਸ ਵਿਚ ਮਿਸਟਰ ਅਤੇ ਮਿਸਿਜ਼ ਪੋਲਕ ਵੀ ਸ਼ਾਮਲ ਸਨ ਉਹਨਾਂ ਦੇ ਡਰਬਨ ਦੇ ਗ੍ਰਹਿਸਤ ਜਿਥੇ ਨੌਜਵਾਨ ਬੈਰਿਸਟਰ ਆਪਣੇ ਪੇਸ਼ੇ ਅਤੇ ਰੁਤਬੇ ਕਾਰਣ ਆਪਣੇ ਸਮਾਜਿਕ ਮਾਣ ਤੋਂ ਲਾਪਰਵਾਹ ਨਹੀਂ ਸੀ, ਤੋਂ ਬਹੁਤ ਵਖਰਾ ਸੀ।

ਜੋਹਾਨਸਬਰਗ ਵਾਲੇ ਘਰ ਦਾ ਵਾਤਾਵਰਣ ਬੜਾ ਸਾਧਾਰਣ ਰਖਿਆ ਗਿਆ ਸੀ। ਫਰਨੀਚਰ ਸਾਦ-ਮੁਰਾਦਾ ਸੀ ਅਤੇ ਕੋਈ ਨੌਕਰ ਵੀ ਨਹੀਂ ਸੀ ਰਖਿਆ ਗਿਆ। ਰੋਟੀ ਘਰ ਵਿਚ ਹੀ ਪਕਾਈ ਜਾਂਦੀ ਸੀ। ਕਣਕ ਦੀ ਪਿਸਾਈ ਵੀ ਹਰ ਰੋਜ਼ ਸਵੇਰੇ ਇਕ ਨਿਯਮਤ ਪ੍ਰਕ੍ਰਿਆ ਵਜੋਂ ਪਰਿਵਾਰ ਦੇ ਹਰ ਮਰਦ ਮੈਂਬਰਾਂ ਵਲੋਂ ਵਾਰੀ ਸਿਰ ਕੀਤੀ ਜਾਂਦੀ ਸੀ। ਪਰ ਫਿਰ ਵੀ ਰਹਿਣ-ਸਹਿਣ ਸਾਦਾ ਹੋਣ ਦੇ ਬਾਵਜੂਦ ਦੋਸਤਾਨਾ ਅਤੇ ਆਨੰਦਮਈ ਸੀ। 'ਗੱਲਾਂ-ਬਾਤਾਂ ਅਤੇ ਹਾਸਾ-ਮਜ਼ਾਕ ਚੱਕੀ ਪੀਸਣ ਦੇ ਨਾਲ-ਨਾਲ ਚਲਦਾ ਰਹਿੰਦਾ,' ਮਿਸਿਜ਼ ਪੋਲਕ ਆਪਣੀਆਂ ਯਾਦਾਂ ਵਿਚ ਦਸਦੀ ਹੈ, 'ਕਿਉਂ ਜੋ ਉਹਨਾਂ ਦਿਨਾਂ 'ਚ ਘਰ ਵਿਚ ਹਾਸਾ ਛੇਤੀ ਆ ਟਪਕਦਾ ਸੀ। ਇਕ ਹੋਰ ਅੱਡੀ-ਟੱਪੇ ਵਰਗੀ ਕਸਰਤ ਵੀ ਸੀ ਜਿਸ ਵਿਚ ਗਾਂਧੀ ਜੀ ਬੜੇ ਨਿਪੁੰਨ ਸਨ।' ਗਾਂਧੀ ਜੀ ਨੇ ਹੁਣ ਸਵੇਰ ਦਾ ਨਾਸ਼ਤਾ ਛਡ ਦਿਤਾ ਸੀ ਅਤੇ ਸਵੇਰੇ-ਸ਼ਾਮ ਘਰ ਤੋਂ ਦਫਤਰ ਤਕ ਦਾ ਛੇ ਮੀਲ ਦਾ ਫਾਸਲਾ ਉਹ ਤੁਰ ਕੇ ਤਹਿ ਕਰਦੇ ਸਨ।

ਆਹਾਰ-ਚਕਿੱਸਤਾ ਵਿਚ ਉਹਨਾਂ ਦੇ ਤਜ਼ਰਬਿਆਂ ਦਾ ਕੋਈ ਅੰਤ ਨਹੀਂ ਸੀ ਕਿਉਂਕਿ ਗਾਂਧੀ ਜੀ ਅਤੇ ਪੋਲਕ ਇਸ ਮਾਮਲੇ ਵਿਚ ਇਕੋ ਜਿੰਨਾ ਉਤਸ਼ਾਹ ਰਖਦੇ ਸਨ ਅੰਤੇ ਇਹਨਾਂ ਤਜ਼ਰਬਿਆਂ ਰਾਹੀਂ ਉਹ ਦੋਵੇਂ ਆਪਣੀਆਂ ਪਤਨੀਆਂ ਦੀਆਂ ਖਿੱਝ ਖਿਚਾਹਟਾਂ ਦੇ ਬਾਵਜੂਦ ਆਪਣਾ ਜੀਅ ਪਰਚਾਉਂਦੇ ਸਨ। ਕੁਝ ਮਹੀਨੇ ਤਾਂ

ਕਿਸੇ ਵੀ ਪ੍ਰਕਾਰ ਦਾ ਖਾਣਾ ਬਿਨਾਂ ਨਮਕ ਦੇ ਹੀ ਬਣਾਇਆ ਗਿਆ । ਇਸ ਤੋਂ ਬਾਅਦ ਕੁਝ ਸਮੇਂ ਉਹਨਾਂ ਖੰਡ ਇਸਤੇਮਾਲ ਕਰਨੀ ਬੰਦ ਕਰ ਦਿਤੀ। 'ਫਿਰ ਇਕ ਸਮਾਂ ਅਜਿਹਾ ਵੀ ਸੀ ਜਿਸ ਦੌਰਾਨ ਅਸੀਂ ਜੈਤੂਨ ਦੇ ਤੇਲ ਨਾਲ ਲਗਭਗ ਸਾਰਾ ਖਾਣਾ ਬਿਨਾਂ ਪਕਾਏ ਹੀ ਖਾਂਦੇ ਸਾਂ...ਖੁਰਾਕੀ ਤੱਤਾਂ ਬਾਰੇ ਬਹਿਸ ਆਮ ਚਲਦੀ ਰਹਿੰਦੀ ਸੀ ਅਤੇ ਮਨੁੱਖੀ ਸਰੀਰ ਤੇ ਉਹਨਾਂ ਦੇ ਪ੍ਰਭਾਵਾਂ ਅਤੇ ਉਹਨਾਂ ਦੀਆਂ ਨੈਤਿਕ ਖੂਬੀਆਂ ਨੂੰ ਪਰਖਿਆ ਜਾਂਦਾ ਸੀ । ਇਸ ਸਮੇਂ ਦੌਰਾਨ ਚੀਰੇ ਹੋਏ ਪਿਆਜ਼ਾਂ ਦੀ ਪਲੇਟ ਇਸ ਵਿਸ਼ਵਾਸ ਅਧੀਨ ਰਾਤ ਦੇ ਖਾਣੇ ਦਾ ਇਕ ਬਕਾਇਦਾ ਅੰਗ ਬਣ ਗਈ ਕਿ ਇਸ ਨਾਲ ਖ਼ੂਨ ਸਾਫ ਹੁੰਦਾ ਹੈ । ਅਸਲ ਵਿਚ, ਮੈਨੂੰ ਇਹ ਦਸਿਆ ਗਿਆ ਸੀ ਕਿ ਗਾਂਧੀ ਜੀ ਅਤੇ ਉਹਨਾਂ ਦੇ ਕੁਝ ਹੋਰ ਦੋਸਤ ਜੋ ਮੇਰੇ ਆਗਮਨ ਤੋਂ ਪਹਿਲਾਂ ਅਕਸਰ ਜੋਹਾਨਸਬਰਗ ਵਿਖੇ ਇਕ ਸ਼ਾਕਾਹਾਰੀ ਹੋਟਲ ਵਿਚ ਮਿਲਦੇ ਸਨ, ਨੇ ਸ਼ੁਗਲ ਵਿਚ ਆਪਣੀ ਇਕ ਪਿਆਜ ਖਾਣਿਆਂ ਦੀ ਮਿਲਵੀਂ ਸਭਾ ਬਣਾ ਲਈ ਸੀ । ਪਰ ਆਖਿਰ ਗਾਂਧੀ ਜੀ ਇਸ ਸਿੱਟੇ ਤੇ ਪਹੁੰਚੇ ਕਿ ਪਿਆਜ ਖਾਣ ਨਾਲ ਮਨੋਭਾਵਨਾਵਾਂ ਉਤੇਜਿਤ ਹੁੰਦੀਆਂ ਹਨ—ਤੇ ਇੰਜ ਪਿਆਜ ਖਾਣੇ ਬੰਦ । ਦੁੱਧ ਵੀ, ਗਾਂਧੀ ਜੀ ਨੇ ਕਿਹਾ, ਮਨੁੱਖੀ ਜੀਵਨ ਦੇ ਮਨੋਭਾਵਾਂ ਵਾਲੇ ਅੰਗ ਤੇ ਅਸਰ ਕਰਦਾ ਹੈ ਤੇ ਇੰਜ ਦੁੱਧ ਨੂੰ ਵੀ ਤਿਲਾਂਜਲੀ ਦੇ ਦਿਤੀ ਗਈ ।' ਕਾਨੂੰਨ ਪ੍ਰਤੀ ਉਹਨਾਂ ਦੀ ਡੂੰਘੀ ਜਾਣਕਾਰੀ ਅਤੇ ਉਹਨਾਂ ਦੀ ਨਿਜੀ ਦਿਆਨਤਦਾਰੀ ਕਰਕੇ ਇਕ ਵਕੀਲ ਦੇ ਤੌਰ ਦੇ ਗਾਂਧੀ ਦਾ ਉਹਨਾਂ ਦੇ ਸਾਥੀ ਵਕੀਲਾਂ ਅਤੇ ਜੱਜਾਂ ਵਲੋਂ ਕਾਫੀ, ਸਤਿਕਾਰ ਕੀਤਾ ਜਾਂਦਾ ਸੀ । ਇਹ ਆਮ ਜਾਣਿਆ ਜਾਂਦਾ ਸੀ ਕਿ ਉਹ ਜਾਣ-ਬੁਝ ਕੇ ਕਦੇ ਵੀ ਝੂਠ ਨਹੀਂ ਬੋਲਣਗੇ ਅਤੇ ਓਨਾ ਚਿਰ ਆਪਣੇ ਮੁਵੱਕਲ ਦੀ ਤਰਫਦਾਰੀ ਕਰਨ ਦਾ ਫੈਸਲਾ ਨਹੀਂ ਕਰਨਗੇ ਜਦ ਤਕ ਉਹਨਾਂ ਨੂੰ ਉਸ ਦੇ ਨਿਰਦੋਸ਼ ਹੋਣ ਬਾਰੇ ਖੁਦ ਯਕੀਨ ਨਹੀਂ ਸੀ ਹੋ ਜਾਂਦਾ । ਜੇਕਰ ਮੁਕੱਦਮੇ ਦੇ ਦੌਰਾਨ ਉਹਨਾਂ ਨੂੰ ਪਤਾ ਲਗ ਜਾਂਦਾ ਕਿ ਉਹਨਾਂ ਦੇ ਮੁਵੱਕਲ ਨੇ ਉਹਨਾਂ ਨੂੰ ਧੋਖਾ ਦਿਤਾ ਹੈ ਤਾਂ ਉਹ ਉਥੇ ਹੀ ਉਸੇ ਵਕਤ ਸਾਰੇ ਕਾਗਜ਼-ਪੱਤਰ ਵਗਾਹ ਮਾਰਦੇ ਅਤੇ ਅਦਾਲਤ ਤੋਂ ਮੁਆਫ਼ੀ ਮੰਗਦੇ ਹੋਏ ਕਮਰੇ ਵਿਚੋਂ ਬਾਹਰ ਨਿਕਲ ਜਾਂਦੇ । 'ਹਰ ਮੁਵੱਕਲ ਨੂੰ ਇਸ ਚੀਜ਼ ਪ੍ਰਤੀ ਪਹਿਲਾਂ ਹੀ ਸਾਵਧਾਨ ਕਰ ਦਿਤਾ ਜਾਂਦਾ ਸੀ, ਤੇ ਇਸੇ ਸਮਝ ਆਧੀਨ ਉਹ ਆਪਣੀਆਂ ਸੇਵਾਵਾਂ ਅਰਪਤ ਕਰਦੇ ਸਨ ।'

ਮਿਸਿਜ਼ ਪੋਲਕ ਇਕ ਵਾਕਿਆ ਦੁਹਰਾਉਂਦੇ ਹੋਏ ਦਸਦੇ ਹਨ ਕਿ ਇਕ ਵਾਰ ਇਕ ਆਦਮੀ ਜਿਸ 'ਤੇ ਚੋਰੀ ਦਾ ਇਲਜ਼ਾਮ ਸੀ, ਆਪਣਾ ਕੇਸ ਲੜਨ ਲਈ ਗਾਂਧੀ ਜੀ ਕੋਲ ਬੇਨਤੀ ਕਰਨ ਆਇਆ । ਉਸਨੇ ਆਪਣੇ ਆਪ ਨੂੰ ਬਿਲਕੁਲ ਨਿਰਦੋਸ਼ ਦਸਿਆ ਪਰ ਗਾਂਧੀ ਜੀ ਵਲੋਂ ਵਧੇਰੇ ਛਾਣਬੀਣ ਕਰਨ ਤੇ ਉਸਨੇ ਚੋਰੀ ਦਾ ਇਲਜ਼ਾਮ ਸਵੀਕਾਰ ਕਰ ਹੀ ਲਿਆ । 'ਪਰ ਤੂੰ ਚੋਰੀ ਕੀਤੀ ਹੀ ਕਿਉਂ ?' ਗਾਂਧੀ ਜੀ ਨੇ ਪੁੱਛਿਆ । 'ਜ਼ਿੰਦਾ ਰਹਿਣ ਲਈ,' ਆਦਮੀ ਨੇ ਉਤਰ ਦਿਤਾ । 'ਤੂੰ ਜ਼ਿੰਦਾ ਰਹਿਣਾ ਚਾਹੁੰਦਾ ਸੀ ?' ਗਾਂਧੀ ਜੀ ਨੇ ਸਹਿਜੇ ਜਿਹੇ ਦੁਹਰਾਇਆ । 'ਪਰ ਕਿਉਂ ?' ਜੇਕਰ ਕੋਈ ਮਾਣ-ਇੱਜ਼ਤ ਨਾਲ ਹੀ ਨਹੀਂ ਜੀ ਸਕਦਾ ਤਾਂ ਉਸਦੇ

ਜਿਉਂਦੇ ਰਹਿਣ ਦੀ ਲੋੜ ਕੀ ਏ—? ਇਸ ਅਤੇ ਹਰ ਮਾਮਲੇ ਵਿਚ ਗਾਂਧੀ ਜੀ ਦੀ ਵਿਚਾਰਧਾਰਾ ਇਹੀ ਸੀ।

'ਇਸ ਘਟਨਾ ਬਾਰੇ ਮੈਂ ਕਈ ਵਾਰ ਸੋਚਿਆ ਏ,' ਮਿਸਿਜ਼ ਪੋਲਕ ਯਾਦ ਦੁਹਰਾਉਂਦੀ ਹੈ, 'ਅਤੇ ਆਖਰ ਵਿਚ ਗਾਂਧੀ ਜੀ ਦਾ "ਕਿਉਂ?"—ਇਹ ਉਨ੍ਹਾਂ ਦੇ ਮਨ ਦੀ ਹਾਲਤ ਨੂੰ ਸਪੱਸ਼ਟ ਰੂਪ ਵਿਚ ਪ੍ਰਗਟਾਉਂਦਾ ਹੈ। ਤੁਸੀਂ ਕਿਉਂ ਜਿਉਂਦੇ ਰਹਿਣਾ ਚਾਹੁੰਦੇ ਹੋ? ਜ਼ਿੰਦਗੀ ਪ੍ਰਤੀ ਤੁਹਾਡੀ ਕੀ ਦੇਣ ਏ?...ਕੁਝ ਅਜਿਹੇ ਪ੍ਰਸ਼ਨ ਸਨ, ਜੋ ਹਮੇਸ਼ਾਂ ਉਹਨਾਂ ਦੇ ਨਾਲ ਰਹਿੰਦੇ।'

ਪਰ ਨਿਜੀ ਜੀਵਨ ਵਿਚ ਅਨੁਭਵਾਂ ਦਾ ਇਹ ਮੁਕਾਬਲਤਨ ਸਹਿਜ ਅਤੇ ਸ਼ਾਂਤ ਵਿਸ਼ਰਾਮ ਥੁੜ ਚਿਰਾ ਹੀ ਸੀ।

# 16. ਜ਼ੂਲੂ ਵਿਦਰੋਹ ਅਤੇ ਉਸਤੋਂ ਪਿਛੋਂ

ਫਰਵਰੀ 1906 ਵਿਚ ਅਖੌਤੀ ਜ਼ੂਲੂ ਵਿਦਰੋਹ ਛਿੜ ਪਿਆ। ਗਾਂਧੀ ਜੀ ਨੂੰ ਇਸ ਗੱਲ ਦਾ ਕੋਈ ਭਰਮ ਨਹੀਂ ਸੀ ਕਿ ਇਹ ਟੱਕਰਬਾਜ਼ੀ ਇਕ ਸੈਨਿਕ ਪ੍ਰੀਕ੍ਰਿਆ ਨਹੀਂ ਹੈ, ਸਗੋਂ ਵਿਅਕਤੀ ਦੀ ਵਿਅਕਤੀ ਪ੍ਰਤੀ ਹੈ। ਉਹਨਾਂ ਦੀ ਆਪਣੀ ਆਤਮਾ ਜ਼ੂਲੂਆਂ ਦੀ ਹਮਾਇਤ ਚਾਹੁੰਦੀ ਸੀ—ਜੋ ਨਿਰਦੋਸ਼ ਸਨ, ਜਿਨ੍ਹਾਂ ਨਾਲ ਬਦਸਲੂਕੀ ਕੀਤੀ ਜਾਂਦੀ ਸੀ ਅਤੇ ਜਿਨ੍ਹਾਂ ਨਾਲ ਉਹਨਾਂ ਦੀ ਆਪਣੀ ਹੀ ਧਰਤੀ 'ਤੇ ਡੰਗਰਾਂ ਵਰਗਾ ਵਿਵਹਾਰ ਕੀਤਾ ਜਾਂਦਾ ਸੀ। ਪਰ ਬਰਤਾਨਵੀ ਸਾਮਰਾਜ, ਜਿਸਨੂੰ ਉਹ ਉਦੋਂ 'ਵਿਸ਼ਵ ਦੀ ਭਲਾਈ ਲਈ ਵਿਦਮਾਨ' ਹੋਇਆ ਕਰਾਰ ਦਿੰਦੇ ਸਨ, ਪ੍ਰਤੀ ਉਹਨਾਂ ਦੀ ਵਫਾਦਾਰੀ ਦੀ ਭਾਵਨਾ ਏਨੀ ਤੀਬਰ ਸੀ ਕਿ ਕੋਈ ਖਾਸ ਮੰਤਵ ਠੀਕ ਹੈ ਜਾਂ ਗਲਤ—ਇਹ ਗੱਲ ਕੋਈ ਮਹੱਤਤਾ ਨਹੀਂ ਸੀ ਰਖਦੀ, ਸਗੋਂ ਮਹੱਤਤਾ ਵਾਲੀ ਗੱਲ ਸੀ : ਸਾਮਰਾਜ ਦੇ ਹਿੱਤਾਂ ਦੀ ਰਖਵਾਲੀ ਕਰਨਾ। ਇੰਜ ਉਹਨਾਂ ਨੇ, ਜਿਵੇਂ ਪਹਿਲਾਂ ਬੋਅਰ ਯੁਧ ਸਮੇਂ ਵੀ, ਆਪਣੀ ਬਰਾਦਰੀ ਦੀਆਂ ਸੇਵਾਵਾਂ 'ਭਾਰਤੀ ਐਂਬੂਲੈਂਸ ਸੈਨਿਕ ਦਲ' ਦੇ ਰੂਪ ਵਿਚ ਪੇਸ਼ ਕੀਤੀਆਂ।

ਭਾਵੇਂ ਇਹ ਪੇਸ਼ਕਸ਼ ਸਰਕਾਰ ਨੇ ਸਵੀਕਾਰ ਕਰ ਲਈ ਸੀ ਪਰ ਗੋਰਿਆਂ ਦੇ ਹੰਕਾਰੀ ਅਤੇ ਨਿਰਲੱਜ ਮਿਜ਼ਾਜ ਦਾ ਪ੍ਰਗਟਾ ਇਕ ਪੱਤਰਪ੍ਰੇਰਿਕ ਨੇ 'ਨਾਤਾਲ ਐਡਵਰਟਾਈਜ਼ਰ' ਦੇ ਪੰਨਿਆਂ ਵਿਚ ਇਸ ਪ੍ਰਕਾਰ ਕੀਤਾ : 'ਭਾਰਤੀਆਂ ਨੂੰ ਸਭ ਤੋਂ ਮੂਹਰੇ ਰਖਿਆ ਜਾਵੇ ਤਾਂ ਕਿ ਉਹ ਯੁੱਧ-ਖੇਤਰ ਵਿਚੋਂ ਭੱਜ ਨਾ ਜਾਣ। ਇੰਜ ਉਹਨਾਂ ਅਤੇ ਜ਼ੂਲੂਆਂ ਦਰਮਿਆਨ ਜੋ ਯੁੱਧ ਹੋਵੇਗਾ ਉਹ ਦੇਵਤਿਆਂ ਦੇ ਵੇਖਣਯੋਗ ਹੋਵੇਗਾ।' 'ਇੰਡੀਅਨ ਓਪੀਨੀਅਨ' ਪੱਤ੍ਰਿਕਾ ਵਿਚ ਇਸ ਬਾਰੇ ਟਿਪਣੀ ਕਰਦੇ ਹੋਏ ਗਾਂਧੀ ਨੇ ਖਾਸ ਤੌਰ ਤੇ ਲਿਖਿਆ : 'ਜੇਕਰ ਇਹ ਢੰਗ ਅਪਣਾਇਆ ਜਾਂਦਾ ਹੈ, ਤਾਂ ਭਾਰਤੀਆਂ ਲਈ ਇਸ ਤੋਂ ਚੰਗੀ ਗੱਲ, ਨਿਰਸੰਦੇਹ, ਹੋਰ ਕੋਈ ਨਹੀਂ ਹੋ ਸਕਦੀ। ਜੇਕਰ ਉਹ ਡਰਪੋਕ ਸਾਬਤ ਹੁੰਦੇ ਹਨ, ਤਾਂ ਉਹਨਾਂ ਨਾਲ ਜੋ ਵਾਪਰੇਗਾ, ਉਸਦੇ ਉਹ ਪਾਤਰ ਹੋਣਗੇ; ਜੇ ਉਹ ਬਹਾਦਰ ਹੋਏ ਤਾਂ ਬਹਾਦਰਾਂ ਨੂੰ ਸਭ ਤੋਂ ਮੂਹਰੇ ਰਖਣਾ ਹੀ ਸਭ ਤੋਂ ਚੰਗੀ ਗੱਲ ਏ।'

ਗੋਰੇ ਕਿੰਨੇ ਬਹਾਦਰ ਸਨ—ਇਹ ਗਾਂਧੀ ਜੀ ਨੇ ਉਦੋਂ ਆਪ ਵੇਖਿਆ, ਜਦੋਂ ਉਹ 'ਵਿਦਰੋਹ' ਵਾਲੇ ਸਥਾਨ ਉਤੇ ਆਪਣੇ ਐਂਬੂਲੈਂਸ ਸੈਨਿਕ ਦਲ ਨਾਲ ਪਹੁੰਚੇ। ਉਹਨਾਂ ਕਿਧਰੇ ਵੀ ਹਥਿਆਰ-ਬੰਦ ਪ੍ਰਤਿਵਿਰੋਧ ਨਾ ਤਕਿਆ। ਅਸਲ ਵਿਚ ਇਹ ਟੈਕਸ ਨਾ ਦੇਣ ਦੀ ਮੁਹਿੰਮ ਸੀ, ਜਿਸਨੂੰ ਹਾਕਮਾਂ ਨੇ 'ਵਿਦਰੋਹ' ਦਾ ਨਾਂ ਦੇ ਕੇ ਅਣਮਨੁੱਖੀ ਜੰਗਲੀਪੁਣੇ ਢੰਗ ਨਾਲ ਦਬਾਉਣਾ ਉਚਿਤ ਸਮਝਿਆ ਸੀ। ਐਂਬੂਲੈਂਸ ਸੈਨਿਕ ਦਲ ਨੂੰ ਜ਼ਖ਼ਮੀ ਵਿਦਰੋਹੀਆਂ ਦੀ ਨਹੀਂ, ਸਗੋਂ ਮਾਰ ਭਜਾਏ ਜ਼ੁਲੂਆਂ ਨੂੰ ਲੈ ਜਾਣ ਅਤੇ ਉਹਨਾਂ ਦੀ ਦੇਖ ਭਾਲ ਕਰਨੀ ਪਈ ਸੀ—ਜਿਨ੍ਹਾਂ ਨੂੰ ਬੇਰਹਿਮੀ ਨਾਲ ਮਾਰਿਆ ਕੁੱਟਿਆ ਜਾਂਦਾ ਸੀ ਅਤੇ ਜਿਨ੍ਹਾਂ ਦੇ ਜ਼ਖ਼ਮਾਂ ਨੂੰ ਗਲਣ ਸੜਨ ਦਿਤਾ ਜਾਂਦਾ ਸੀ, ਕਿਉਂਕਿ ਕੋਈ ਵੀ ਗੋਰੀ ਨਰਸ ਉਹਨਾਂ ਨੂੰ ਛੂਹਣਾ ਪਸੰਦ ਨਹੀਂ ਸੀ ਕਰਦੀ।

ਜਿਵੇਂ ਗਾਂਧੀ ਜੀ ਯਾਦ ਫ਼ੁਰਮਾਉਂਦੇ ਹਨ, 'ਮੈਡੀਕਲ ਅਫਸਰ ਨੇ ਸਾਡੀ ਆਮਦ ਨੂੰ ਉਹਨਾਂ ਨਿਰਦੋਸ਼ ਲੋਕਾਂ ਲਈ ਰੱਬ ਵਲੋਂ ਭੇਜੀ ਦਾਤ ਵਜੋਂ ਸਲਾਹਿਆ ਅਤੇ ਉਸਨੇ ਸਾਨੂੰ ਪੱਟੀਆਂ ਅਤੇ ਰੋਗਾਣੂਮਾਰ ਦਵਾਈਆਂ ਆਦਿ ਉਪਲਬਧ ਕਰਵਾਈਆਂ ਅਤੇ ਸਾਨੂੰ ਇਕ ਕੰਮ—ਚਲਾਊ ਹਸਪਤਾਲ ਵਿਖੇ ਲੈ ਗਿਆ। ਜ਼ੁਲੂ ਸਾਨੂੰ ਵੇਖਕੇ ਬਹੁਤ ਖੁਸ਼ ਹੋਏ। ਗੋਰੇ ਸਿਪਾਹੀ ਸਾਨੂੰ ਅਕਸਰ ਕੰਡਿਆਲੀ ਵਾੜ ਵਿਚੀਂ ਵੇਖਦੇ ਰਹਿੰਦੇ, ਜੋ ਸਾਨੂੰ ਉਹਨਾਂ ਤੋਂ ਵੱਖ ਕਰਦੀ ਸੀ। ਉਹ ਸਾਨੂੰ ਜ਼ੁਲੂਆਂ ਦੇ ਜ਼ਖ਼ਮਾਂ ਉਪਰ ਮੱਲ੍ਹਮ-ਪੱਟੀ ਕਰਨ ਤੋਂ ਵਰਜਣ ਦੀ ਕੋਸ਼ਿਸ਼ ਕਰਦੇ। ਪਰ ਕਿਉਂ ਜੋ ਅਸੀਂ ਉਹਨਾਂ ਦੇ ਆਖੇ ਲਗਣ ਵਾਲੇ ਨਹੀਂ ਸਾਂ, ਇਸ ਲਈ ਉਹ ਗੁੱਸੇ ਹੁੰਦੇ ਹੋਏ ਜ਼ੁਲੂਆਂ ਨੂੰ ਗੰਦੀਆਂ ਗਾਲ੍ਹਾਂ ਕਢਦੇ।'

ਔਖੇ ਰਾਹ ਦੀ ਯਾਤਰਾ ਦਾ ਇਹ ਇਕ ਘੋਰਨਾਕ ਅਤੇ ਦੁਖਦਾਈ ਅਨੁਭਵ ਸੀ। ਕਈ ਵਾਰ ਤਾਂ ਸਟਰੇਚਰਾਂ ਚੁੱਕੀ ਅਤੇ ਘੋੜਸਵਾਰ ਫ਼ੌਜ ਦੇ ਪਿਛੇ ਪਿਛੇ ਚਲਦੇ ਹੋਏ ਦਿਨ ਵਿਚ ਚਾਲੀ ਮੀਲ ਤਕ ਦਾ ਪੈਂਡਾ ਕਰਨਾ ਪੈ ਜਾਂਦਾ ਅਤੇ ਅੰਤ ਵਿਚ ਵੇਖਣ ਨੂੰ ਮਿਲਦਾ : ਛੋਟੇ ਛੋਟੇ ਪਿੰਡਾਂ ਦਾ ਉਜਾੜਾ ਨਿਰਦੋਸ਼ ਲੋਕਾਂ ਦੀ ਧੂਹ-ਘਸੀਟੀ, ਠੁੱਡੇਬਾਜ਼ੀ ਅਤੇ ਮਾਰਕੁਟਾਈ। 'ਮੈਂ ਇਸ ਸਾਰੇ ਸੰਤਾਪ ਨੂੰ ਅੰਦਰੋਂ-ਅੰਦਰ ਹੀ ਪੀ ਗਿਆ, ਖਾਸ ਕਰਕੇ ਇਹ ਖ਼ਿਆਲ ਕਰਦੇ ਹੋਏ ਕਿ ਮੇਰੇ ਸੈਨਿਕ ਦਲ ਦਾ ਕੰਮ ਕੇਵਲ ਜ਼ਖ਼ਮੀ ਜ਼ੁਲੂਆਂ ਦੀ ਮੱਲ੍ਹਮ-ਪੱਟੀ ਹੀ ਕਰਨਾ ਸੀ।'

ਮਨੁੱਖ ਵਲੋਂ ਮਨੁੱਖ ਉਤੇ ਕੀਤੇ ਜਾ ਰਹੇ ਅਤਿਆਚਾਰ ਦਾ ਇਹ ਰੋਜ਼ਾਨਾ ਪ੍ਰਦਰਸ਼ਨ, ਦੁਸ਼ਵਾਰ ਰਾਹਾਂ ਦੇ ਸਫ਼ਰ ਅਤੇ ਇਕਾਂਤ ਦੀਆਂ ਲੰਮੀਆਂ ਘੜੀਆਂ ਨੇ, ਗਾਂਧੀ ਜੀ ਦੇ ਆਪਣੇ ਮਨ ਅੰਦਰ ਇਕ ਸੰਕਟ ਪੈਦਾ ਕਰ ਦਿਤਾ। ਉਹ ਪਿਛਲੇ ਕਈ ਸਾਲਾਂ ਤੋਂ ਜ਼ਿੰਦਗੀ ਦੇ ਮਤਲਬ ਅਤੇ ਮੰਤਵ ਬਾਰੇ ਅਤੇ ਮਨੁੱਖ ਦੀ ਸਮਾਜ ਪ੍ਰਤੀ ਜ਼ਿਮੇਵਾਰੀ ਬਾਰੇ ਸੋਚਦੇ ਚਲੇ ਆ ਰਹੇ ਸਨ; ਸਹਿਜੇ ਸਹਿਜੇ ਉਹਨਾਂ ਆਪਣੇ ਜੀਵਨ-ਢੰਗ ਨੂੰ ਆਪਣੇ ਸਾਥੀ ਲੋਕਾਂ ਦੀ ਸੇਵਾ ਲਈ ਢਾਲ ਲਿਆ ਸੀ। ਹੁਣ ਮਨੁੱਖੀ ਦਰਿੰਦਗੀ ਦੇ ਇਸ ਦੁਖਦਾਈ ਅਤੇ ਤੀਖਣ ਅਨੁਭਵ ਦੀ ਸਿਖਰ ਦਰਮਿਆਨ ਜੋ

ਕੁਝ ਦੁਚਿੱਤੀ ਦੇ ਖੋਲ ਵਿਚੋਂ ਸਹਿਜੇ ਸਹਿਜੇ ਫੁਟ ਰਿਹਾ ਸੀ, ਨੇ ਇਕ ਪੱਕੀ ਸ਼ਕਲ ਅਖ਼ਤਿਆਰ ਕਰ ਲਈ ਸੀ ।

ਜੋ ਕੁਝ ਉਹਨਾਂ ਪਹਿਲਾਂ ਬਹੁਤ ਹੀ ਹਲਕਾ ਮਹਿਸੂਸ ਕੀਤਾ ਸੀ, ਉਹ ਕੁਝ ਹੁਣ ਉਹਨਾਂ ਸਪੱਸ਼ਟ ਰੂਪ ਵਿਚ ਵੇਖ ਲਿਆ ਸੀ, ਮਤਲਬ ਕਿ 'ਮੈਂ ਆਤਮਾ ਅਤੇ ਸਰੀਰ ਦੋਹਾਂ ਖਾਤਰ ਨਹੀਂ ਜੀਅ ਸਕਦਾ ।' ਜੇਕਰ ਉਹਨਾਂ ਆਪਣਾ ਜੀਵਨ ਸਾਥੀ ਲੋਕਾਂ ਦੀ ਸੇਵਾ ਵਿਚ ਅਰਪਿਤ ਕਰਨਾ ਹੈ ਅਤੇ ਉਹਨਾਂ ਦੇ ਸੰਘਰਸ਼ ਦਾ ਉਦੇਸ਼ ਕੇਵਲ ਆਤਮਿਕ ਉਜਾਗਰਤਾ ਹੈ, ਤਾਂ ਉਹਨਾਂ ਨੂੰ ਹਮੇਸ਼ਾ ਲਈ ਸਰੀਰਕ ਲਾਲਸਾ ਦਾ ਤਿਆਗ ਕਰਨਾ ਹੋਵੇਗਾ ਅਤੇ ਬ੍ਰਹਚਰਜ, ਜਿਸਨੂੰ ਹਿੰਦੂ ਉਲੇਖਾਂ ਵਿਚ 'ਬ੍ਰਹਮਚਾਰਯਾ' ਆਖਿਆ ਗਿਆ ਹੈ, ਦਾ ਦ੍ਰਿੜ੍ਹਤਾ ਨਾਲ ਪਾਲਣ ਕਰਨਾ ਹੋਵੇਗਾ । 'ਇੰਜ ਸੋਚਦੇ ਹੋਏ, ਮੈਂ ਅੰਤਿਮ ਪ੍ਰਤਿਗਿਆ ਲੈਣ ਲਈ ਕੁਝ ਕਾਹਲਾ ਪੈ ਗਿਆ । ਪ੍ਰਤਿਗਿਆ ਦੀ ਸੰਭਾਵਨਾ ਨੇ ਮੇਰੇ ਅੰਦਰ ਇਕ ਖਾਸ ਹੁਲਾਸ ਦੀ ਉਮੰਗ ਪੈਦਾ ਕਰ ਦਿਤੀ ।'

ਜਿਉਂ ਹੀ ਇਹ 'ਵਿਦਰੋਹ' ਦਬਾ ਦਿਤਾ ਗਿਆ ਅਤੇ ਸੈਨਿਕ ਦਲ ਤੋੜ ਦਿਤਾ ਗਿਆ, ਗਾਧੀ ਜੀ ਤੁਰੰਤ ਆਪਣੀ ਫੀਨਿਕਸ ਬਸਤੀ ਵਿਖੇ ਪਹੁੰਚੇ, ਜਿਥੇ ਪਹਿਲਾਂ ਹੀ ਉਹਨਾਂ ਆਪਣੀ ਪਤਨੀ ਅਤੇ ਬੱਚਿਆਂ ਨੂੰ ਰਹਿਣ ਲਈ ਭੇਜ ਦਿਤਾ ਹੋਇਆ ਸੀ । ਉਹਨਾਂ ਨੇ ਆਪਣੀ ਪ੍ਰਤਿਗਿਆ ਬਾਰੇ ਕਸਤੂਰਬਾਈ ਅਤੇ ਆਪਣੀ ਯਾਤਰਾ ਦੇ ਮੁਖ ਸਾਥੀਆਂ ਨੂੰ ਸੂਚਿਤ ਕੀਤਾ । ਇੰਜ ਉਹਨਾਂ ਨੂੰ ਵਿਸ਼ਵਾਸ ਵਿਚ ਲੈਂਦੇ ਹੋਏ ਅਤੇ ਇਸ ਯਕੀਨ ਨਾਲ ਕਿ ਉਹਨਾਂ ਉਸਦੇ ਫੈਸਲੇ ਪ੍ਰਤੀ ਆਪਣੀ ਸਹਿਮਤੀ ਪ੍ਰਗਟ ਕੀਤੀ ਹੈ, ਉਹਨਾਂ ਆਪਣੇ ਆਉਣ ਵਾਲੇ 'ਸਾਰੇ ਜੀਵਨ ਵਿਚ ''ਬ੍ਰਹਮਚਾਰਯਾ'' ਦਾ ਪਾਲਣ ਕਰਨ ਦੀ ਪ੍ਰਤਿਗਿਆ ਲੈ ਲਈ ।

# 17. ਚਣੌਤੀ

ਇਹ ਇੰਜ ਸੀ, ਜਿਵੇਂ ਉਹਨਾ ਨੇ ਯੁੱਧ ਲਈ ਪੁਕਾਰ ਸੁਣ ਲਈ ਸੀ ਅਤੇ ਸਿਪਾਹੀ ਵਾਲੀ ਵਲਦੀ ਪਹਿਨ ਲਈ ਸੀ। ਚਣੌਤੀ ਸਾਹਮਣੇ ਪੱਸਰ ਕੇ ਖੜ੍ਹੀ ਸੀ। ਜ਼ੂਲੂ ਵਿਦਰੋਹ ਦੇ ਖ਼ਤਮ ਹੁੰਦਿਆਂ ਹੀ ਟ੍ਰਾਂਸਵਾਲ ਵਿਚ ਬੋਅਰ ਦੀ ਬਰਤਾਨਵੀ ਹਕੂਮਤ ਨੇ ਆਪਣੀਆਂ ਮਨਹੂਸ ਨਜ਼ਰਾਂ ਹਿੰਦੁਸਤਾਨੀਆਂ ਵੱਲ ਕੀਤੀਆਂ। ਕਾਲਿਆਂ ਅਤੇ ਭੂਰਿਆਂ ਨੂੰ ਆਪਣੀ ਆਪਣੀ ਥਾਂ ਰਖਣਾ ਹੀ ਠੀਕ ਹੋਵੇਗਾ ਅਤੇ ਕਿਸੇ ਵੀ ਸੂਰਤ ਵਿਚ ਇਹਨਾਂ ਨੂੰ ਗੋਰਿਆਂ ਦੀ ਸ਼ਕਤੀ ਅਤੇ ਵਿਓਪਾਰ ਦੇ ਰਾਹ ਵਿਚ ਨਹੀਂ ਆਉਣ ਦਿਤਾ ਜਾਵੇਗਾ।

ਅਗਸਤ 1906 ਵਿਚ ਇਕ ਸੂਚਨਾ ਜਾਰੀ ਕਰਕੇ ਭਾਰਤੀਆਂ ਦੀ ਟ੍ਰਾਂਸਵਾਲ ਵਿਚ ਦਾਖਲੇ ਉਪਰ ਪਾਬੰਦੀ ਲਾ ਦਿਤੀ ਗਈ ਅਤੇ ਭਾਰਤ ਦੇ (8 ਸਾਲ ਜਾਂ ਇਸਤੋਂ ਵੱਧ ਉਮਰ ਦੇ) ਹਰ ਆਦਮੀ, ਔਰਤ ਅਤੇ ਬੱਚੇ ਲਈ ਇਹ ਜ਼ਰੂਰੀ ਹੋ ਗਿਆ ਕਿ ਉਹ ਆਪਣਾ ਨਾਂ ਦਰਜ ਕਰਵਾਏ ਅਤੇ ਆਪਣੇ ਅੰਗੂਠੇ ਤੇ ਉਂਗਲੀਆਂ ਦੇ ਨਿਸ਼ਾਨ ਦੇਵੇ। ਸ਼ਨਾਖਤੀ-ਪੱਤਰ ਦੀ ਅਣਹੋਂਦ ਵਿਚ ਜ਼ੁਰਮਾਨਾ, ਕੈਦ ਜਾਂ ਦੇਸ਼-ਨਿਕਾਲੇ ਦੀ ਸਜ਼ਾ ਦਿਤੀ ਜਾ ਸਕਦੀ ਸੀ। ਪੁਲਿਸ ਨੂੰ ਇਹ ਅਧਿਕਾਰ ਦੇ ਦਿਤੇ ਗਏ ਕਿ ਉਹ ਕਿਸੇ ਵੀ ਨਿਜੀ ਪਰਿਸੀਮਾ ਅੰਦਰ ਦਾਖਲ ਹੋ ਸਕਦੀ ਸੀ ਜਾਂ ਕਿਸੇ ਵੀ ਵਿਅਕਤੀ ਨੂੰ, ਉਸਦਾ ਸ਼ਨਾਖਤੀ-ਪੱਤਰ ਵੇਖਣ ਲਈ, ਗਲੀ ਵਿਚ ਰੋਕ ਸਕਦੀ ਸੀ।

ਗਾਂਧੀ ਜੀ, ਜਿਨ੍ਹਾਂ ਨੂੰ ਫੌਰਨ ਜੋਹਾਨਸਬਰਗ ਵਾਪਸ ਬੁਲਾਇਆ ਗਿਆ ਸੀ, ਨੇ ਆਪਣੇ ਸਾਥੀਆਂ ਨੂੰ ਸਲਾਹ ਦਿਤੀ ਕਿ ਜੇਕਰ ਉਹ ਚਾਹੁੰਦੇ ਹਨ ਕਿ ਭਾਰਤੀ ਲੋਕਾਂ ਨੂੰ ਅਪਮਾਨਜਨਕ ਢੰਗ ਨਾਲ ਉਥੋਂ ਭਜਾਉਣ ਤੋਂ ਰੋਕਣਾ ਹੈ, ਤਾਂ ਉਹਨਾਂ ਨੂੰ ਚਾਹੀਦਾ ਹੈ ਕਿ ਉਹ ਇਸ ਕਾਲੇ ਫੁਰਮਾਨ ਦਾ ਵਿਰੋਧ ਕਰਨ। ਹਿੰਦੁਸਤਾਨੀਆਂ ਦਾ ਇਕ ਵਿਸ਼ਾਲ ਇਕੱਠ ਆਯੋਜਿਤ ਕੀਤਾ ਗਿਆ, ਜਿਥੇ ਉਹਨਾਂ ਪੂਰੀ ਦ੍ਰਿੜ੍ਹਤਾ ਨਾਲ ਇਸ 'ਕੁੱਤੇ ਦੇ ਪਟੇ' ਨੂੰ ਗਲ ਵਿਚ ਪਾਉਣ ਤੋਂ ਸਾਫ਼ ਇਨਕਾਰ ਕਰ ਦਿਤਾ। ਗਾਂਧੀ ਜੀ ਨੇ, ਦਰਸ਼ਕਾਂ ਨੂੰ ਸੰਬੋਧਨ ਕਰਦੇ ਹੋਏ ਆਖਿਆ : 'ਮੇਰੇ ਲਈ ਕੇਵਲ ਇਕ ਹੀ ਰਾਹ ਖੁੱਲ੍ਹਾ ਏ—ਮੌਤ ਦਾ। ਪਰ ਜਿਉਂਦੇ ਜੀ ਇਸ ਕਾਨੂੰਨ ਅਗੇ ਗੋਡੇ ਨਹੀਂ

ਟੇਕਾਂਗਾ ਭਾਵੇਂ ਸਭ ਮੈਨੂੰ ਇਕੱਲਾ ਹੀ ਛਡ ਕੇ ਕਿਉਂ ਨਾ ਚਲੇ ਜਾਣ।'

ਪ੍ਰਤਿਰੋਧ ਦੀ ਭਾਵਨਾ ਨੇ ਕੀ ਸੂਰਤ ਅਖਤਿਆਰ ਕਰਨੀ ਸੀ, ਇਸ ਬਾਰੇ ਸਪੱਸ਼ਟ ਰੂਪ ਵਿਚ ਹਾਲੇ ਕਿਸੇ ਨੂੰ ਵੀ ਪਤਾ ਨਹੀਂ ਸੀ। ਇਥੋਂ ਤਕ ਕਿ ਗਾਂਧੀ ਜੀ ਨੂੰ ਵੀ ਨਹੀਂ...ਜਿਨ੍ਹਾਂ ਵੱਲ ਅਗਵਾਈ ਲਈ ਸਭ ਝਾਕ ਰਹੇ ਸਨ। ਪਹਿਲਾ ਕਦਮ ਤਾਂ ਬਿਲਕੁਲ ਸਪੱਸ਼ਟ ਸੀ—ਇਕ ਅਜਿਹਾ ਕਦਮ ਜਿਸਨੂੰ ਗਾਂਧੀ ਜੀ ਨੇ ਭਵਿੱਖ ਵਿਚ ਵੀ ਆਪਣੇ ਸਾਰੇ ਸੰਘਰਸ਼ਾਂ ਦੌਰਾਨ ਨਹੀਂ ਸੀ ਤਿਆਗਿਆ ਅਤੇ ਇਹ ਸੀ : ਵਿਰੋਧੀ ਨੂੰ ਮਿਲਣਾ ਅਤੇ ਉਸ ਨਾਲ ਸਮਝੌਤੇ ਲਈ ਗੱਲਬਾਤ ਕਰਨਾ ਅਤੇ ਵਾਜ਼ਬ ਹੋਣ ਲਈ ਉਸਨੂੰ ਹਰ ਮੌਕਾ ਦੇਣਾ। ਇੰਜ ਉਹਨਾਂ ਟ੍ਰਾਂਸਵਾਲ ਪ੍ਰਸ਼ਾਸਨ ਨੂੰ ਪਹੁੰਚ ਕੀਤੀ ਅਤੇ ਉਹਨਾਂ ਅੱਗੇ ਆਪਣੀ ਸਫ਼ਾਈ ਪੇਸ਼ ਕੀਤੀ ਪਰ ਉਹ ਔਰਤਾਂ ਨਾਲ ਸੰਬੰਧਿਤ ਸਾਰਾ ਖਾਰਜ ਕਰਾਉਣ ਤੋਂ ਵੱਧ ਹੋਰ ਕੁਝ ਨਾ ਹਾਸਲ ਕਰ ਸਕੇ। ਬਾਕੀ ਧਾਰਾਵਾਂ ਪ੍ਰਤੀ ਪ੍ਰਸ਼ਾਸਨ ਦੇ ਰਵੱਈਏ ਵਿਚ ਕੋਈ ਫ਼ਰਕ ਨਾ ਪਿਆ।

ਕਿਉਂ ਜੋ ਟ੍ਰਾਂਸਵਾਲ ਹਾਲੇ ਸ਼ਾਹੀ ਉਪਨਿਵੇਸ਼ ਖੇਤਰ ਹੀ ਸੀ ਅਤੇ ਇੰਜ ਇਹ ਕਾਲਾ ਅਧਿਨਿਯਮ ਓਨਾ ਚਿਰ ਕਾਨੂੰਨ ਦੀ ਸ਼ਕਲ ਨਹੀਂ ਸੀ ਅਖਤਿਆਰ ਕਰ ਸਕਦਾ, ਜਦ ਤਕ ਇਸਨੂੰ ਬਾਰਤਾਨਵੀ ਤਾਜ ਵਲੋਂ ਪ੍ਰਵਾਨਗੀ ਨਹੀਂ ਸੀ ਮਿਲ ਜਾਂਦੀ; ਗਾਂਧੀ ਜੀ, ਕੁਝ ਹੋਰ ਪ੍ਰਤਿਨਿਧੀਆਂ ਸਮੇਤ ਅਕਤੂਬਰ ਦੇ ਸ਼ੁਰੂ ਵਿਚ ਲੰਡਨ ਲਈ ਰਵਾਨਾ ਹੋ ਗਏ, ਤਾਂ ਕਿ ਉਹ ਬਾਰਤਾਨਵੀ ਸਰਕਾਰ ਨੂੰ ਇਸ ਗੈਰ-ਸਾਮਰਾਜੀ ਕਾਰਵਾਈ, ਜੋ ਹਜ਼ੂਰ ਦੀ ਭਾਰਤੀ ਪ੍ਰਜਾ ਪ੍ਰਤੀ ਵਿਤਕਰਾ ਪੈਦਾ ਕਰਦੀ ਸੀ, ਬਾਬਤ ਦਬਾਅ ਪਾ ਸਕਣ। ਉਸ ਸਮੇਂ ਅਤੇ ਉਸ ਪਿਛੋਂ ਕਈ ਸਾਲਾਂ ਤਕ ਗਾਂਧੀ ਜੀ ਇਸ ਯਕੀਨ ਵਿਚ ਦ੍ਰਿੜ੍ਹ ਸਨ ਕਿ ਬਰਤਾਨਵੀ ਸਾਮਰਾਜ ਮਨੁੱਖਤਾ ਦੇ ਭਲੇ ਲਈ ਇਕ ਤਰ੍ਹਾਂ ਨਾਲ ਦੈਵੀ-ਰੂਪ ਵਿਚ ਥਾਪੀ ਸੰਸਥਾ ਹੈ।

ਭਾਰਤ ਤੋਂ ਡਰਬਨ ਵਾਪਸ ਪਰਤਣ ਦੇ ਛੇਤੀ ਬਾਅਦ ਹੀ ਜਦੋਂ ਉਹਨਾਂ ਨੂੰ ਗੋਰਿਆ ਵਲੋਂ ਅਪਮਾਨ-ਜਨਕ ਕੀਤਾ ਗਿਆ, ਉਹਨਾਂ 1897 ਵਿਚ ਆਪਣੀ ਬਰਾਦਰੀ ਦੀ ਤਰਫੋਂ ਮਲਕਾ ਵਿਕਟੋਰੀਆ ਨੂੰ ਉਹਨਾਂ ਦੇ ਰਾਜ ਦੀ 60 ਵੀਂ ਵਰ੍ਹੇ-ਗੰਢ ਦੇ ਦੇ ਅਵਸਰ 'ਤੇ ਇਕ ਸੰਬੋਧਨੀ ਸੰਦੇਸ਼ ਭੇਜਿਆ, ਜਿਸ ਵਿਚ ਕਿਹਾ ਗਿਆ ਸੀ : 'ਸਾਨੂੰ ਇਸ ਗੱਲ 'ਤੇ ਮਾਣ ਹੈ ਕਿ ਅਸੀਂ ਆਪ ਦੀ ਪਰਜਾ ਹਾਂ,' ਅਤੇ ਫਿਰ 1901 ਵਿਚ ਮਹਾਰਾਣੀ ਦੀ ਮੌਤ ਸਮੇਂ ਉਹਨਾਂ ਸ਼ਾਹੀ ਪਰਿਵਾਰ ਨੂੰ ਤਾਰ ਭੇਜੀ, ਜਿਸ ਵਿਚ 'ਧਰਤੀ 'ਤੇ ਸਭ ਤੋਂ ਮਹਾਨ ਅਤੇ ਲੋਕਪ੍ਰਿਯ ਪ੍ਰਭੁਤਾਸੰਪੰਨ ਸ਼ਾਸਕ ਦੀ ਮੌਤ 'ਤੇ ਸਾਮਰਾਜ ਨੂੰ ਪਹੁੰਚੇ ਨੁਕਸਾਨ ਪ੍ਰਤੀ ਸੰਵੇਦਨਾ' ਭੇਜੀ ਗਈ। ਬੋਅਰ ਯੁੱਧ ਵਿਚ ਬਰਤਾਨ ਦੀ ਜਿੱਤ ਪਿਛੋਂ ਉਹਨਾਂ ਨੇ ਡਰਬਨ ਵਿਖੇ ਇਕ ਆਮ ਜਲਸੇ ਵਿਚ ਬਰਤਾਨਵੀਂ ਜਨਰਲਾਂ ਦੀ ਪ੍ਰਸੰਸਾ ਵਿਚ ਇਕ ਮਤ ਪੇਸ਼ ਕੀਤਾ, ਜਿਸ ਵਿਚ ਉਹਨਾਂ ਇਹ ਦਰਜ ਕੀਤਾ ਸੀ : 'ਇਹ ਹਿੰਦੁਸਤਾਨੀਆਂ ਲਈ ਇਕ ਵੱਡੇ ਮਾਣ ਵਾਲੀ ਗੱਲ ਹੈ ਕਿ ਉਹ ਬਰਤਾਨਵੀ ਪਰਜਾ ਹਨ।'

ਪਰ ਬਰਤਾਨਵੀ ਸਾਮਰਾਜ ਦੀ ਇਹ ਵਫ਼ਾਦਾਰ ਪਰਜਾ ਇੰਗਲੈਂਡ ਵਿਚ ਸਿਵਾਏ ਗੱਲੀਂਬਾਤੀਂ ਹਮਦਰਦੀ ਦੇ ਹੋਰ ਕੁਝ ਵੀ ਹਾਸਲ ਨਾ ਕਰ ਸਕੀ। ਬਰਤਾਨ ਦੀ

ਲਿਬਰਲ ਪਾਰਟੀ ਦੀ ਸਰਕਾਰ ਨੇ ਇਸ ਬਿੱਲ ਨੂੰ ਆਪਣੀ ਪ੍ਰਵਾਨਗੀ ਨਾ ਦੇਣ ਦਾ ਧੋਖਾ ਸੰਕੇਤ ਕੀਤਾ...ਇਹ ਜਾਣਦੇ ਹੋਏ ਕਿ ਥੋੜ੍ਹੇ ਹੀ ਦਿਨਾਂ ਵਿਚ ਟ੍ਰਾਂਸਵਾਲ ਸਵੈ-ਸ਼ਾਸਤ ਉਪਨਿਵੇਸ਼ ਖੇਤਰ ਬਣ ਜਾਵੇਗਾ, ਜਦੋਂ ਉਥੋਂ ਦੀ ਆਪਣੀ ਵਿਧਾਨ ਸਭਾ ਵਲੋਂ ਇਹ ਬਿਲ ਪਾਸ ਕੀਤਾ ਜਾ ਸਕੇਗਾ । ਤੇ ਇਹ ਇੰਜ ਹੀ ਵਾਪਰਿਆ । ਟ੍ਰਾਂਸਵਾਲ ਦੀ ਨਵੀਂ ਸੰਸਦ ਨੇ ਸਭ ਤੋਂ ਪਹਿਲੇ ਪਾਸ ਕੀਤੇ ਅਧਿਨਿਯਮਾਂ ਵਿਚੋਂ ਇਕ ਇਹ ਕਾਲਾ ਬਿਲ ਵੀ ਇਕੋ ਬੈਠਕ ਵਿਚ ਪਾਸ ਕਰ ਦਿੱਤਾ, ਜਿਸਨੇ ਮਈ 1907 ਵਿਚ ਸ਼ਾਹੀ ਪ੍ਰਵਾਨਗੀ ਪਿਛੋਂ ਕਾਨੂੰਨ ਦਾ ਰੂਪ ਧਾਰਣ ਕਰ ਲਿਆ ।

ਗਾਂਧੀ ਜੀ ਨੇ ਇਸ ਚਣੌਤੀ ਦਾ ਮੁਕਾਬਲਾ ਇਕ 'ਸ਼ਾਂਤਮਈ ਪ੍ਰਤੀਰੋਧਕ ਸੰਘ' ਦੀ ਸਥਾਪਨਾ ਕਰਕੇ ਕੀਤਾ, ਜੋ ਇਸ ਨਵੇਂ ਕਾਨੂੰਨ ਦੀ ਉਲੰਘਣਾ ਲਈ ਵਚਨਬੱਧ ਸੀ । ਜੱਥੇ ਭਰਤੀ ਕੀਤੇ ਗਏ ਅਤੇ ਉਹਨਾਂ ਨੂੰ ਸਿਖਲਾਈ ਦਿੱਤੀ ਗਈ, ਜਿਨ੍ਹਾਂ ਨੇ ਘਰ ਘਰ ਜਾ ਕੇ ਲੋਕਾਂ ਨੂੰ 'ਕੁੱਤੇ ਦੇ ਪਟੇ' ਵਾਲੇ ਕਾਲੇ ਕਾਨੂੰਨ ਦਾ ਭਾਵ ਸਮਝਾ-ਇਆ । ਸਰਕਾਰ ਵਲੋਂ ਖੋਲ੍ਹੇ ਗਏ ਰਜਿਸਟਰੇਸ਼ਨ ਕੇਂਦਰਾਂ ਉਪਰ ਸ਼ਾਂਤਮਈ ਢੰਗ ਨਾਲ ਕਬਜ਼ਾ ਕੀਤਾ ਗਿਆ ਅਤੇ ਸਾਰੇ ਸ਼ਹਿਰ ਵਿਚ ਇਸ਼ਤਿਹਾਰ ਪ੍ਰਦਰਸ਼ਿਤ ਕੀਤੇ ਗਏ : 'ਰਾਜੇ ਪ੍ਰਤੀ ਵਫਾਦਾਰੀ ਰਾਜਿਆਂ ਦੇ ਰਾਜੇ ਪ੍ਰਤੀ ਵਫਾਦਾਰੀ ਦੀ ਮੰਗ ਕਰਦੀ ਹੈ । ਭਾਰਤੀਆਂ ਨੂੰ ਆਜ਼ਾਦ ਕੀਤਾ ਜਾਵੇ' ਨਤੀਜਾ ਇਹ ਨਿਕਲਿਆ ਕਿ ਮਸੀਂ 5% ਭਾਰਤੀਆਂ ਨੇ ਹੀ ਆਪਣੇ ਨਾਂ ਰਜਿਸਟਰ ਕਰਵਾਏ, ਹਾਲਾਂ ਕਿ ਪ੍ਰਸ਼ਾਸਨ ਬਾਰ ਬਾਰ ਆਖਰੀ ਮਿਤੀ ਦੀ ਮਿਆਦ ਵਧਾਈ ਜਾ ਰਹੀ ਸੀ ।

ਭਾਰਤੀਆਂ ਨੂੰ ਜ਼ੁਰਮਾਨੇ ਕਰਨ, ਉਹਨਾਂ ਦੇ ਵਿਓਪਾਰਕ ਲਾਈਸੰਸਾਂ ਨੂੰ ਰੱਦ ਕਰਨ, ਕੈਦ ਕਰਨ ਅਤੇ ਦੇਸ਼ ਨਿਕਾਲਾ ਦੇਣ ਤਕ ਦੇ ਹਥਿਆਰ ਇਸਤੇਮਾਲ ਕੀਤੇ ਗਏ ਪਰ ਫਿਰ ਵੀ ਉਹਨਾਂ ਨੇ ਆਪਣੇ ਨਾਂ ਰਜਿਸਟਰ ਕਰਾਉਣ ਤੋਂ ਇਨਕਾਰ ਕਰ ਦਿੱਤਾ । ਖਿਝੇ ਅਤੇ ਬੁਖਲਾਏ ਹੋਏ ਜਨਰਲ ਸਮੱਟਸ ਨੇ ਗਾਂਧੀ ਜੀ ਅਤੇ ਉਹਨਾਂ ਦੇ ਕੁਝ ਪ੍ਰਮੁੱਖ ਸਾਥੀਆਂ ਨੂੰ ਗ੍ਰਿਫਤਾਰ ਕਰਨ ਦਾ ਆਦੇਸ਼ ਦੇ ਦਿੱਤਾ । ਜਨਵਰੀ 10, 1908 ਨੂੰ ਗਾਂਧੀ ਜੀ ਨੂੰ ਉਸੇ ਅਦਾਲਤ ਵਿਚ ਪੇਸ਼ ਕੀਤਾ ਗਿਆ, ਜਿਥੋਂ ਦੇ ਉਹ ਇਕ ਜਾਣੇ-ਪਹਿਚਾਣੇ ਅਟਾਰਨੀ ਅਤੇ ਬੈਰਿਸਟਰ ਸਨ । ਉਹਨਾਂ ਆਪਣਾ ਦੋਸ਼ ਸਵੀਕਾਰ ਕੀਤਾ ਅਤੇ ਮੈਜਿਸਟਰੇਟ ਨੂੰ ਆਖਿਆ ਕਿ ਉਸਨੂੰ ਕਾਨੂੰਨ ਆਧੀਨ ਵੱਧ ਤੋਂ ਵੱਧ ਸਜ਼ਾ ਦਿੱਤੀ ਜਾਵੇ । ਉਹਨਾਂ ਨੂੰ ਦੋ ਮਹੀਨੇ ਦੀ ਸਾਧਾਰਣ ਕੈਦ ਦੀ ਸਜ਼ਾ ਹੋਈ ਅਤੇ ਜੋਹਾਨਸਬਰਗ ਜੇਲ੍ਹ ਵਿਚ ਰਖਿਆ ਗਿਆ ।

ਗਾਂਧੀ ਜੀ ਨੇ ਆਪਣੇ ਅੰਦੋਲਨ ਦਾ ਨਾਂ 'ਸ਼ਾਂਤਮਈ ਪ੍ਰਤੀਰੋਧ' ਰਖਿਆ ਸੀ । ਬਾਅਦ ਵਿਚ ਜਦੋਂ ਉਹਨਾਂ ਨੂੰ ਨਾਗਰਿਕ-ਨਾਫਰਮਾਨੀ ਬਾਬਤ ਥੋਰੋ ਦਾ ਇਕ ਲੇਖ ਪੜ੍ਹਨ ਨੂੰ ਮਿਲਿਆ, ਜਿਸ ਤੋਂ ਉਹ ਬਹੁਤ ਪ੍ਰਭਾਵਿਤ ਹੋਏ ਸਨ ਅਤੇ ਜਿਸਦੇ ਕੁਝ ਹਿੱਸੇ ਉਹਨਾਂ ਗੁਜਰਾਤੀ ਵਿਚ ਅਨੁਵਾਦ ਕਰਕੇ 'ਇੰਡੀਅਨ ਓਪੀਨੀਅਨ' ਵਿਚ ਪ੍ਰਕਾਸ਼ਿਤ ਕੀਤੇ ਸਨ, ਉਹਨਾਂ ਆਪਣ ਜੀਵਨ ਅੰਦੋਲਨ ਨੂੰ ਨਾਗਰਿਕ ਨਾਫੁਰਮਾਨੀ ਦੇ ਨਾਂ ਨਾਲ ਸੱਦਣਾ ਸ਼ੁਰੂ ਕਰ ਦਿੱਤਾ । ਪਰ ਉਹ ਨਾ ਤਾਂ 'ਸ਼ਾਂਤਮਈ ਪ੍ਰਤੀਰੋਧ'

ਅਤੇ ਨਾ ਹੀ 'ਨਾਗਰਿਕ ਨਾਫੁਰਮਾਨੀ' ਸ਼ਬਦਾਂ ਤੋਂ ਸੰਤੁਸ਼ਟ ਹੋਏ, ਜਿਸ ਕਰਕੇ ਉਹਨਾਂ ਸ਼ਬਦ 'ਨਾਗਰਿਕ ਪ੍ਰਤੀਰੋਧ' ਅਪਣਾ ਲਿਆ ।

'ਪਰ ਉਹ ਹਾਲੇ ਵੀ ਸੰਤੁਸ਼ਟ ਨਹੀਂ ਸਨ । ਉਹਨਾਂ ਨੂੰ ਲਗਦਾ ਸੀ—ਜਿਵੇਂ ਇਹਨਾਂ ਵਿਚੋਂ ਕੋਈ ਵੀ ਸ਼ਬਦ ਅੰਦੋਲਨ ਦੀ ਪੂਰੀ ਮਹੱਤਤਾ, ਜਿਵੇਂ ਉਹ ਸਮਝਦੇ ਹਨ, ਨੂੰ ਠੀਕ ਢੰਗ ਵਿਚ ਪ੍ਰਗਟ ਨਹੀਂ ਸੀ ਕਰਦਾ । ਜੋ ਪ੍ਰਤੀਰੋਧ ਉਹਨਾਂ ਚਿਤਵਿਆ ਸੀ, ਉਹ ਪਿਆਰ ਅਤੇ ਸੱਚਾਈ ਦੇ ਦ੍ਰਿੜ੍ਹ ਸੰਕਲਪ ਉਤੇ ਆਧਾਰਿਤ ਸੀ । ਇਸ ਤੋਂ ਇਲਾਵਾ ਉਹ ਭਾਰਤੀ ਪਿਛੋਕੜ ਦੇ ਕਿਸੇ ਸ਼ਬਦ ਨੂੰ ਤਰਜੀਹ ਦੇਣਾ ਚਾਹੁੰਦੇ ਸਨ । ਇੰਜ ਜਦੋਂ ਕਿਸੇ ਨੇ 'ਸਾਦਾ ਗ੍ਰਿਹਿ' (ਭਾਵ ਠੀਕ ਕੰਮ ਲਈ ਵਰਤ ਰਖਣਾ) ਸ਼ਬਦ ਦਾ ਸੁਝਾਓ ਦਿੱਤਾ ਤਾਂ ਉਹਨਾਂ ਤੁਰੰਤ ਇਸ ਨੂੰ ਫੜ ਲਿਆ ਅਤੇ ਇਸ ਨੂੰ 'ਸਤਿਆਗ੍ਰਿਹਿ' (ਭਾਵ ਸੱਚਾਈ ਲਈ ਵਰਤ ਰਖਣਾ) ਵਿਚ ਤਬਦੀਲ ਕਰ ਲਿਆ, ਜੋ ਉਹਨਾਂ ਅਨੁਸਾਰ ਦੇ ਸੰਕਲਪ ਦੀ ਨੈਤਿਕ ਭਾਵਨਾ ਨੂੰ ਹੋਰ ਵਧੇਰੇ ਸਪੱਸ਼ਟ ਰੂਪ ਵਿਚ ਅਭਿਵਿਅਕਤ ਕਰਦਾ ਸੀ ।

# 18. ਵਿਸ਼ਵਾਸ ਦੀ ਪਰਖ

ਗਾਂਧੀ ਜੀ ਦੀ ਗ੍ਰਿਫ਼ਤਾਰੀ ਅਤੇ ਕੈਦ ਨੇ ਦੂਸਰੇ ਹਿੰਦੁਸਤਾਨੀਆਂ ਅੰਦਰ ਹਿੰਮਤ ਪੈਦਾ ਕੀਤੀ ਅਤੇ ਹੋਰ ਬਹੁਤ ਸਾਰਿਆਂ ਨੇ ਉਹਨਾਂ ਦੇ ਮਗਰ ਮਗਰ ਗ੍ਰਿਫ਼ਤਾਰੀਆਂ ਦਿੱਤੀਆਂ। ਇਹਨਾਂ ਮੁੱਠੀ-ਭਰ 'ਕੁਲੀਆਂ', ਜਿਨ੍ਹਾਂ ਨੂੰ ਹੁਣ ਤਕ ਡਰਪੋਕ ਅਤੇ ਦੱਬਕੇ ਹੋਏ ਕਹਿਕੇ ਤ੍ਰਿਸਕਾਰਿਆ ਜਾਂਦਾ ਸੀ, ਵਲੋਂ ਪ੍ਰਸ਼ਾਸਨ ਦੀ ਨਿਡਰ ਉਲੰਘਣਾ ਨੇ ਲੋਕਾਂ ਦੀ ਪ੍ਰਸ਼ੰਸਾ ਅਤੇ ਹਮਦਰਦੀ ਹਾਸਲ ਕੀਤੀ ਅਤੇ ਇਸ ਸੰਬੰਧੀ ਭਾਰਤ ਅਤੇ ਬਰਤਾਨ ਵਿਚ ਵੀ ਲੋਕਾਂ ਨੇ ਵਿਰੋਧ-ਜਲੂਸ ਪ੍ਰਦਰਸ਼ਿਤ ਕੀਤੇ। ਜਨਰਲ ਸਮੱਟਸ ਲਈ ਸਥਿਤੀ ਅਣਸੁਖਾਵੀਂ ਬਣਦੀ ਜਾ ਰਹੀ ਸੀ, ਜਿਸਦੇ ਤਿੰਨ ਹਫ਼ਤਿਆਂ ਦੇ ਅੰਦਰ ਹੀ ਗਾਂਧੀ ਜੀ ਪਾਸ ਜੇਲ੍ਹ ਵਿਚ ਆਪਣਾ ਇਕ ਦੂਤ ਭੇਜਿਆ। ਇਸ ਕੰਮ ਲਈ ਉਸ ਨੇ ਅੰਗਰੇਜ਼ੀ ਪੱਤਰਕਾਰ ਅਲਬਰਟ ਕਾਰਟਰਾਈਟ ਨੂੰ ਚੁਣਿਆ, ਜਿਸ ਦੇ ਗਾਂਧੀ ਜੀ ਨਾਲ ਵੀ ਚੰਗੇ ਸੰਬੰਧ ਸਨ ਅਤੇ ਜੋ ਭਾਰਤੀਆਂ ਦੇ ਹਿੱਤਾਂ ਦਾ ਹਮਦਰਦ ਸੀ।

ਕਾਰਟਰਾਈਟ ਆਪਣੇ ਆਪ ਨਾਲ ਸਮੱਟਸ ਤੋਂ ਇਕ ਖਰੜਾ ਵੀ ਲੈਕੇ ਆਇਆ, ਜਿਸ ਵਿਚ ਇਹ ਪ੍ਰਸਤਾਵ ਸੀ ਕਿ ਜੇਕਰ ਹਿੰਦੁਸਤਾਨੀ ਸਵੈ-ਇੱਛਤ ਆਪਣਾ ਨਾਂ ਰਜਿਸਟਰ ਕਰਵਾਉਂਦੇ ਹਨ ਤਾਂ ਰਜਿਸਟ੍ਰੇਸ਼ਨ ਐਕਟ, ਜਿਸਨੂੰ ਹਿੰਦੁਸ-ਤਾਨੀਆਂ ਨੇ ਆਪਣੀ ਤੌਹੀਨ ਮੰਨਦੇ ਹੋਏ ਬੁਰਾ ਮਨਾਨਿਆ ਸੀ, ਨੂੰ ਵਾਪਸ ਲੈ ਲਿਆ ਜਾਵੇਗਾ। ਇਕ ਆਮ ਜਲਸੇ ਵਿਚ ਪਹਿਲਾਂ ਹਿੰਦੁਸਤਾਨੀਆਂ ਨੇ ਇਹ ਐਲਾਨ ਕੀਤਾ ਸੀ ਕਿ ਉਹਨਾਂ ਨੂੰ ਨਜਾਇਜ਼ ਆਵਾਸ ਦੀ ਪੜਤਾਲ ਲਈ ਸਵੈ-ਇੱਛਤ ਰਜਿਸਟ੍ਰੇਸ਼ਨ ਪ੍ਰਤੀ ਕੋਈ ਇਤਰਾਜ਼ ਨਹੀਂ ਹੈ। ਇੰਜ ਕਾਰਟਰਾਈਟ ਵਲੋਂ ਪੇਸ਼ ਕੀਤਾ ਗਿਆ ਖਰੜਾ ਗਾਂਧੀ ਜੀ ਨੂੰ ਕਾਫ਼ੀ ਹੱਦ ਤਕ ਜਾਇਜ਼ ਲਗਾ, ਜਿਸ ਵਿਚ ਉਹਨਾਂ ਕੁਝ ਤਰਮੀਮਾਂ ਦਾ ਸੁਝਾਓ ਦਿੱਤਾ। ਸਮਝੌਤੇ ਦੀ ਪ੍ਰੋੜਤਾ ਮਿਸਟਰ ਸਮੱਟਸ ਨੇ ਖੁਦ ਉਸ ਵਕਤ ਕੀਤੀ, ਜਦੋਂ 30 ਜਨਵਰੀ ਨੂੰ ਗਾਂਧੀ ਜੀ ਨੂੰ ਕੈਦੀ ਲਿਬਾਸ ਵਿਚ ਹੀ ਸਮੱਟਸ ਨੂੰ ਮਿਲਣ ਲਈ ਪਰੇਟੋਰੀਆ ਭੇਜਿਆ ਗਿਆ।

ਸਮਝੌਤਾ ਦੋ ਪ੍ਰਤਿਸ਼ਠਾਸ਼ੀਲ ਵਿਅਕਤੀਆਂ ਦਰਮਿਆਨ ਜ਼ਬਾਨੀ ਹੀ ਹੋਇਆ

ਸੀ । ਗਾਂਧੀ ਜੀ ਨੇ ਕਈ ਨਿਰਾਸ਼ਾਵਾਂ ਦੇ ਬਾਵਜੂਦ ਸਮੱਟਸ ਦੇ ਸ਼ਬਦਾਂ 'ਤੇ ਭਰੋਸਾ ਕੀਤਾ, ਜਿਵੇਂ ਉਹ ਆਪਣੇ ਸਾਰੇ ਜੀਵਨ ਵਿਚ ਆਪਣੇ ਵਿਰੋਧੀਆਂ ਉਪਰ ਕਰਦੇ ਰਹੇ ਸਨ । ਉਸੇ ਸ਼ਾਮ ਜੋਹਾਨਸਬਰਗ ਵਾਪਸ ਆਕੇ, ਉਹਨਾਂ ਰਾਤ ਨੂੰ ਹਿੰਦੁਸਤਾਨੀਆਂ ਦੀ ਇਕ ਮੀਟਿੰਗ ਬੁਲਾਈ ਅਤੇ ਜੋ ਕੁਝ ਵਾਪਰਿਆ ਉਸ ਬਾਰੇ ਉਹਨਾਂ ਨੂੰ ਸੂਚਿਤ ਕੀਤਾ । 'ਸਾਨੂੰ ਆਪਣੇ ਨਾਂ ਸਵੈ-ਇੱਛਤ ਜ਼ਰੂਰ ਰਜਿਸਟਰ ਕਰਵਾਉਣੇ ਚਾਹੀਦੇ ਹਨ,' ਉਹਨਾਂ ਆਖਿਆ, 'ਤਾਕਿ ਅਸੀਂ ਇਹ ਦਸ ਸਕੀਏ ਕਿ ਅਸੀਂ ਨਹੀਂ ਚਾਹੁੰਦੇ ਕਿ ਕੋਈ ਵੀ ਹਿੰਦੁਸਤਾਨੀ ਚੋਰੀ ਛਿਪੇ ਜਾਂ ਧੋਖੇ ਨਾਲ ਟ੍ਰਾਂਸਵਾਲ ਵਿਚ ਆਏ ।'

ਸਰੋਤਿਆਂ ਵਿਚ ਭਾਰਤ ਦੇ ਉਤਰੀ-ਪੱਛਮੀ ਸੀਮਾ ਖੇਤਰ ਦੇ ਕੁਝ ਹੱਟੇ-ਕੱਟੇ ਅਤੇ ਸਿਧ-ਪੱਧਰੇ ਸੁਭਾ ਵਾਲੇ ਪਠਾਣ ਵੀ ਸ਼ਾਮਲ ਸਨ, ਜੋ ਆਪਣੀ ਕਠੋਰ ਇਮਾਨ-ਦਾਰੀ ਅਤੇ ਇੱਜ਼ਤ ਮਾਣ ਪਿਛੇ ਛੇਤੀ ਹੀ ਭੜਕ ਜਾਣ ਵਾਲਿਆਂ ਦੇ ਤੌਰ ਤੇ ਮਸ਼ਹੂਰ ਸਨ । ਉਹਨਾਂ ਲਈ 'ਸਵੈ-ਇੱਛਤ' ਅਤੇ 'ਲਾਜ਼ਮੀ' ਵਿਚ ਕੋਈ ਬਹੁਤਾ ਫ਼ਰਕ ਨਹੀਂ ਸੀ । ਉਹ ਤਾਂ ਸਿਰਫ਼ ਏਨਾ ਹੀ ਜਾਣਦੇ ਸਨ ਕਿ ਪਿਛਲੀ ਮੀਟਿੰਗ ਵਿਚ ਉਹਨਾਂ ਇਸ ਗੱਲ ਦੀ ਕਸਮ ਖਾਧੀ ਸੀ ਕਿ ਉਹ ਆਪਣੀਆਂ ਉਂਗਲਾਂ ਦੇ ਨਿਸ਼ਾਨ ਦੇਕੇ ਆਪਣੀ ਤੌਹੀਨ ਨਹੀਂ ਕਰਾਉਣਗੇ । ਉਹਨਾਂ ਵਿਚੋਂ ਇਕ ਨੇ ਤਾਂ ਮੂੰਹ ਫਾੜ ਗਾਂਧੀ ਜੀ ਉਪਰ ਸਮੱਟਸ ਤੋਂ ਰਿਸ਼ਵਤ ਖਾਣ ਅਤੇ ਆਪਣੇ ਦੇਸ਼-ਵਾਸੀਆਂ ਨੂੰ ਧੋਖਾ ਦੇਣ ਦਾ ਦੋਸ਼ ਮੜ੍ਹ ਦਿੱਤਾ ਅਤੇ ਭਰੀ ਸਭਾ ਵਿਚ ਐਲਾਨ ਕੀਤਾ : 'ਮੈਂ ਅੱਲ੍ਹਾ ਦੀ ਸੌਂਹ ਖਾਕੇ ਆਖਦਾ ਹਾਂ ਕਿ ਜਿਹੜਾ ਵੀ ਆਦਮੀ ਸਭ ਤੋਂ ਪਹਿਲਾਂ ਆਪਣਾ ਨਾਂ ਰਜਿਸਟਰ ਕਰਾਉਣ ਜਾਵੇਗਾ, ਮੈਂ ਉਸਦਾ ਖ਼ੂਨ ਕਰ ਦੇਵਾਂਗਾ ।'

ਪਰ ਗਾਂਧੀ ਜੀ ਮੌਤ ਦੀਆਂ ਧਮਕੀਆਂ ਤੋਂ ਡਰਨ ਵਾਲੇ ਨਹੀਂ ਸਨ । ਇਕਦਮ ਜੋ ਜਵਾਬ ਉਹਨਾਂ ਦੇ ਬੁੱਲ੍ਹਾਂ 'ਤੇ ਆਇਆ, ਉਹ ਉਹਨਾਂ ਦੇ ਵਿਅਕਤਿੱਤਵ ਨਾਲ ਏਨਾ ਮੇਲ ਖਾਂਦਾ ਸੀ ਕਿ ਉਹਨਾਂ ਇਹ 40 ਸਾਲ ਬਾਅਦ ਵੀ ਅਤੇ ਕਈ ਵਾਰ ਵਿਚ ਵਿਚ ਵੀ ਕਈ ਮੌਕਿਆਂ 'ਤੇ ਦੁਹਰਾਇਆ । ਇਹ ਇਕ ਤੜਫਾ ਦੇਣ ਵਾਲਾ ਨਿਸ਼ਚਾ ਸੀ, ਜੋ ਪੈਗੰਬਰੀ ਸਾਬਤ ਹੋਇਆ । 'ਕਿਸੇ ਬਿਮਾਰੀ ਨਾਲ ਜਾਂ ਇਸ ਤਰ੍ਹਾਂ ਦੇ ਕਿਸੇ ਹੋਰ ਕਾਰਣ ਨਾਲ ਮਰਨ ਨਾਲੋਂ ਆਪਣੇ ਹੀ ਕਿਸੇ ਭਰਾ ਦੇ ਹੱਥੋਂ ਮਰਨ ਵਿਚ ਮੈਨੂੰ ਕੋਈ ਦੁੱਖ ਨਹੀਂ ਹੋਵੇਗਾ,' ਗਾਂਧੀ ਜੀ ਨੇ ਕਿਹਾ 'ਤੇ ਜੇਕਰ ਇੰਜ ਵਾਪਰਿਆ ਵੀ, ਤਾਂ ਮੇਰੇ ਮਨ ਵਿਚ ਹਮਲਾਵਰ ਪ੍ਰਤੀ ਕੋਈ ਕ੍ਰੋਧ ਜਾਂ ਨਫ਼ਰਤ ਦਾ ਵਿਚਾਰ ਤਕ ਨਹੀਂ ਆਵੇਗਾ; ਮੈਂ ਜਾਣਦਾ ਹਾਂ-ਇਹ ਮੇਰੇ ਸਦੀਵੀ ਕਲਿਆਣ ਲਈ ਹੀ ਹੋਵੇਗਾ ਅਤੇ ਹਮਲਾਵਰ ਵੀ ਮੇਰੀ ਸੰਪੂਰਣ ਬੇਗੁਨਾਹੀ ਨੂੰ ਬਾਅਦ ਵਿਚ ਹੀ ਸਮਝ ਸਕੇਗਾ ।'

ਪਰ ਪਠਾਣ, ਜੋ ਜ਼ਾਹਰਾ ਤੌਰ 'ਤੇ ਬੋਧੀ-ਇਸਾਈਵਾਦੀ ਸਨ, ਇਸ ਭਾਵੁਕਤਾ ਤੋਂ ਰਤਾ ਪ੍ਰਭਾਵਿਤ ਨਾ ਹੋਏ । ਕੁਝ ਦਿਨਾਂ ਪਿਛੋਂ, ਵਾਅਦੇ ਅਨੁਸਾਰ, ਜਦੋਂ ਗਾਂਧੀ ਜੀ ਸਭ ਤੋਂ ਪਹਿਲੇ ਵਿਅਕਤੀ ਦੇ ਤੌਰ ਤੇ ਸਵੈ-ਇੱਛਤ ਆਪਣਾ ਨਾਂ ਰਜਿਸਟਰ ਕਰਾਉਣ ਜਾ ਰਹੇ ਸਨ, ਤਾਂ ਉਹਨਾਂ ਦੇ ਇਕ ਪੁਰਾਣੇ ਪਠਾਨ ਮੁਅਕੱਲ, ਜਿਸਦਾ ਨਾਂ

ਮੀਰ ਆਲਮ ਸੀ, ਨੇ ਉਹਨਾਂ ਨੂੰ ਬੁਲਾ ਕੇ ਰੋਕ ਲਿਆ ਅਤੇ ਉਹ ਅਤੇ ਉਸਦੇ ਸਾਥੀ ਗਾਂਧੀ ਜੀ ਉਪਰ ਕੁੱਦ ਪਏ ਅਤੇ ਉਹਨਾਂ ਨੂੰ ਗੰਭੀਰ ਰੂਪ ਵਿਚ ਜ਼ਖ਼ਮੀ ਕਰ ਦਿੱਤਾ। ਜੇਕਰ ਰਾਹ ਜਾਂਦੇ ਕੁਝ ਯੂਰਪੀਅਨ ਉਹਨਾਂ ਦੇ ਬਚਾਅ ਲਈ ਅੱਗੇ ਨਾ ਆਉਂਦੇ ਤਾਂ ਨਤੀਜਾ ਬੜਾ ਘਾਤਕ ਹੋ ਸਕਦਾ ਸੀ। ਗਾਂਧੀ ਜੀ, ਜਿਨ੍ਹਾਂ ਦੇ ਸਰੀਰ 'ਚੋਂ ਖ਼ੂਨ ਵਹਿ ਰਿਹਾ ਸੀ ਅਤੇ ਪਟੜੀ ਉਪਰ ਬੇਹੋਸ਼ ਪਏ ਸਨ, ਨੂੰ ਨੇੜੇ ਦੇ ਇਕ ਦਫ਼ਤਰ ਵਿਚ ਲੈਜਾਇਆ ਗਿਆ, ਜਿਥੇ ਉਹਨਾਂ ਨੂੰ ਤੁਰੰਤ ਮੁੱਢਲੀ ਡਾਕਟਰੀ ਸਹਾਇਤਾ ਪ੍ਰਦਾਨ ਕੀਤੀ ਗਈ। ਖੁਸ਼ਕਿਸਮਤੀ ਨਾਲ, ਉਹਨਾਂ ਦੇ ਅੰਗਰੇਜ਼ ਪਾਦਰ ਦੋਸਤ ਜੋਸਫ਼ ਡੋਕ ਮੌਕੇ 'ਤੇ ਉਥੇ ਆ ਗਏ, ਜੋ ਉਹਨਾਂ ਨੂੰ ਆਪਣੇ ਘਰ ਲੈ ਗਏ, ਜਿਥੇ ਉਹਨਾਂ ਉਚਿਤ ਡਾਕਟਰੀ ਢੰਗ ਨਾਲ ਕਈ ਦਿਨ ਤਕ ਉਹਨਾਂ ਦਾ ਇਲਾਜ ਕੀਤਾ।

ਹੋਸ਼ ਵਿਚ ਆਉਂਦਿਆਂ ਹੀ ਸਭ ਤੋਂ ਪਹਿਲਾਂ ਗਾਂਧੀ ਜੀ ਨੇ ਇਹ ਆਖਿਆ ਕਿ ਉਸਦੇ ਹਮਲਾਵਰ 'ਤੇ ਕੋਈ ਦੋਸ਼ ਨਾ ਥਾਪਿਆ ਜਾਵੇ ਅਤੇ ਉਸ ਤੇ ਕੋਈ ਮੁਕੱਦਮਾ ਨਾ ਚਲਾਇਆ ਜਾਵੇ। ਜਿਉਂ ਹੀ ਉਹਨਾਂ ਦੀ ਗਲ੍ਹਾਂ ਅਤੇ ਉਪਰ ਦੇ ਬੁੱਲ੍ਹ ਦੇ ਫਟੇ ਮਾਸ ਨੂੰ ਟਾਂਕੇ ਲਗਾ ਦਿੱਤੇ ਗਏ ਅਤੇ ਉਹਨਾਂ ਦੇ ਸਿਰ ਅਤੇ ਚਿਹਰੇ ਉਪਰ ਪੱਟੀ ਕਰ ਦਿੱਤੀ ਗਈ ਤਾਂ ਉਹਨਾਂ ਨੇ ਆਪਣੀਆਂ ਉਂਗਲੀਆਂ ਦੇ ਨਿਸ਼ਾਨ ਦੇਣ ਲਈ ਰਜਿਸਟਰਾਰ ਨੂੰ ਬੁਲਾ ਲਿਆਉਣ ਲਈ ਜ਼ਿੱਦ ਕੀਤੀ, ਹਾਲਾਂ ਕਿ ਡਾਕਟਰ ਨੇ ਪੂਰੀ ਤਰ੍ਹਾਂ ਆਰਾਮ ਕਰਨ ਲਈ ਆਖਿਆ ਸੀ ਅਤੇ ਬੋਲਣ ਤੋਂ ਮਨ੍ਹਾ ਕੀਤਾ ਸੀ। ਪਰ ਗਾਂਧੀ ਜੀ ਬਜ਼ਿੱਦ ਸਨ ਕਿ ਉਹਨਾਂ ਰਜਿਸਟ੍ਰੇਸ਼ਨ ਦਾ ਸਭ ਤੋਂ ਪਹਿਲਾ ਪ੍ਰਮਾਣ-ਪੱਤਰ ਪ੍ਰਾਪਤ ਕਰਨ ਦੀ ਪ੍ਰਤਿਗਿਆ ਕੀਤੀ ਹੋਈ ਹੈ ਅਤੇ ਉਹ ਹਰ ਕੀਮਤ 'ਤੇ ਇਹ ਹਾਸਲ ਕਰਨਗੇ। ਗੋਰੇ ਰਜਿਸਟਰਾਰ, ਜਿਸਦੀਆਂ ਅੱਖਾਂ ਉਂਗਲਾਂ ਦੇ ਨਿਸ਼ਾਨ ਲੈਂਦੇ ਸਮੇਂ ਭਰ ਆਈਆਂ ਸਨ, ਸਮੇਤ ਸਾਰਿਆਂ ਦੇ ਨਾ ਚਾਹੁੰਦੇ ਹੋਏ ਵੀ, ਗਾਂਧੀ ਜੀ ਦੀ ਸੰਤੁਸ਼ਟਤਾ ਅਨੁਸਾਰ ਉਹਨਾਂ ਦੀ ਇਹ ਖਾਹਿਸ਼ ਪੂਰੀ ਕੀਤੀ ਹੀ ਗਈ।

ਡੋਕ ਗਾਂਧੀ ਜੀ ਨੂੰ ਕੁਝ ਮਹੀਨੇ ਪਹਿਲਾਂ ਹੀ 1907 ਵਿਚ ਮਿਲੇ ਸਨ, ਜਦੋਂ ਉਹਨਾਂ ਅਖਬਾਰਾਂ ਵਿਚ ਭਾਰਤੀਆਂ ਦੇ ਸ਼ਾਤਮਈ ਪ੍ਰਤੀਰੋਧਕ ਅੰਦੋਲਨ ਬਾਬਤ ਪੜ੍ਹਕੇ ਉਹਨਾਂ ਦੇ ਨੇਤਾ ਨਾਲ ਮੁਲਾਕਾਤ ਕਰਨੀ ਚਾਹੀ ਸੀ। ਜੋਹਾਨਸਬਰਗ ਵਿਚ ਗਾਂਧੀ ਜੀ ਦੇ ਪ੍ਰਭਾਵ ਦਾ ਅੰਦਾਜ਼ਾ ਲਗਾਉਂਦੇ ਹੋਏ, ਉਹਨਾਂ ਆਪਣੀ ਕਲਪਣਾ ਵਿਚ 'ਗਾਂਧੀ ਜੀ ਨੂੰ ਇਕ ਉਚਾ-ਲੰਮਾ ਅਤੇ ਹੱਟੇ-ਕੱਟੇ ਸਰੀਰ ਵਾਲਾ ਵਿਅਕਤੀ ਭਾਂਪਿਆ ਸੀ, ਜਿਨ੍ਹਾਂ ਦੇ ਚਿਹਰੇ ਉਪਰ ਰੋਹਬ ਅਤੇ ਬਹਾਦਰੀ ਦਮਕਦੀ ਹੋਵੇਗੀ। ਪਰ ਇਸਦੇ ਉਲਟ, ਮੈਂ ਹੈਰਾਨ ਸੀ, ਮੇਰੇ ਸਾਹਮਣੇ ਇਕ ਮਸਰੇ ਅਤੇ ਹਲਕੇ ਸਰੀਰ ਵਾਲਾ ਵਿਅਕਤੀ ਖੜ੍ਹਾ ਸੀ, ਜਿਸ ਦੇ ਸੰਜੀਦਾ ਅਤੇ ਕੋਮਲ ਭਾਵੀ ਚਿਹਰੇ ਨੇ ਮੇਰੇ ਧੁਰ ਅੰਦਰ ਤਕ ਝਾਕ ਲਿਆ। ਚਮੜੀ ਕਾਲੀ ਸੀ, ਅੱਖਾਂ ਕਾਲੀਆਂ। ਪਰ ਚਿਹਰੇ ਉਤੇ ਦਮਕਦੀ ਮੁਸਕ੍ਰਾਹਟ ਅਤੇ ਸਿੱਧੀ ਨਿਡਰ ਤੱਕਣੀ ਸਹਿਜੇ ਹੀ ਅਗਲੇ ਦਾ ਦਿਲ ਜਿੱਤ ਲੈਂਦੀ ਸੀ।'

ਉਦੋਂ ਤੋਂ ਹੀ ਡੋਕ ਉਹਨਾਂ ਦੇ ਨਿਘੇ ਪ੍ਰਸ਼ੰਸਕ ਅਤੇ ਦੋਸਤ ਬਣ ਗਏ ਅਤੇ ਗਾਂਧੀ

ਜੀ ਦੇ ਪਹਿਲੇ ਜੀਵਨੀ ਲੇਖਕ ਬਣੇ । ਉਹਨਾਂ ਵਲੋਂ ਲਿਖੀ ਗਈ ਨਿਕੀ ਜੀਵਨੀ, ਜੋ 1909 ਵਿਚ ਪ੍ਰਕਾਸ਼ਿਤ ਹੋਈ ਸੀ, ਹਾਲੇ ਵੀ ਗਾਂਧੀ ਜੀ ਦੀ ਸ਼ਖਸੀਅਤ ਅਤੇ ਜੀਵਨ (ਉਦੋਂ ਤਕ) ਦਾ ਸਭ ਤੋਂ ਵਧੀਆ ਉਲੇਖ ਹੈ, ਜਿਸ ਨੇ ਤਾਲਸਤਾਇ ਨੂੰ ਗਾਂਧੀ ਜੀ ਦੇ ਜੀਵਨ ਦੇ ਪਿਛੋਕੜ, ਉਹਨਾਂ ਦੇ ਪਾਲਣ-ਪੋਸਣ ਅਤੇ ਦੱਖਣੀ ਅਫ਼ਰੀਕਾ ਵਿਚ ਉਹਨਾਂ ਵਲੋਂ ਕੀਤੇ ਜਾ ਰਹੇ ਕੰਮ ਬਾਰੇ ਚੰਗੀ ਤਰ੍ਹਾਂ ਸਮਝਣ ਵਿਚ ਮੱਦਦ ਕੀਤੀ ਸੀ । 'ਇਸ ਪ੍ਰਕਾਰ, ਟ੍ਰਾਂਸਵਾਲ ਵਿਚ ਤੁਹਾਡੀ ਗਤੀ-ਵਿਧੀ,' ਬਜ਼ੁਰਗ ਤਾਲਸਤਾਇ ਨੇ ਆਪਣੀ ਮੌਤ ਤੋਂ ਕੁਝ ਚਿਰ ਪਹਿਲਾਂ ਹੀ ਸਤੰਬਰ 1910 ਵਿਚ ਗਾਂਧੀ ਜੀ ਨੂੰ ਲਿਖਿਆ, 'ਜਿਵੇਂ ਅਸੀਂ ਸਮਝਦੇ ਹਾਂ, ਦੁਨੀਆਂ ਦੇ ਇਸ ਕੋਨੇ ਵਿਚ ਬਹੁਤ ਹੀ ਜ਼ਰੂਰੀ ਕੰਮ ਹੈ, ਦੁਨੀਆਂ ਵਿਚ ਇਸ ਸਮੇਂ ਕੀਤੇ ਜਾ ਰਹੇ ਸਭ ਕੰਮਾਂ ਵਿਚੋਂ ਮਹੱਤਵ-ਪੂਰਣ......ਜਿਸ ਵਿਚ ਨਾ ਕੇਵਲ ਈਸਾਈਆਂ ਦੇ ਹੀ ਦੇਸ਼, ਸਗੋਂ ਪੂਰਾ ਵਿਸ਼ਵ ਬੇਝਿਜਕ ਹਿੱਸਾ ਲਵੇਗਾ ।'

ਕੁਝ ਸਾਲਾਂ ਬਾਅਦ, ਡੋਕ ਦੀ ਪੁੱਤਰੀ ਨੇ ਇਸ ਅਦਭੁੱਤ ਭਾਰਤੀ ਮਹਿਮਾਨ ਦੇ ਜੀਵੰਤ ਪ੍ਰਭਾਵਾਂ, ਜੋ ਉਸ ਗ੍ਰਹਿਣ ਕੀਤੇ, ਨੂੰ ਯਾਦ ਕਰਦੇ ਹੋਏ ਲਿਖਿਆ : ਉਹਨਾਂ ਦਾ ਚਿਹਰਾ ਪੱਟੀਆਂ ਵਿਚ ਲਪੇਟਿਆ ਪਿਆ ਸੀ......ਅਤੇ ਉਸ ਨੂੰ ਜਦੋਂ ਉਹ ਬਾਲੜੀ ਹੀ ਸੀ, ਨੂੰ "ਲੀਡ ਕਾਈਨਡਲੀ ਲਾਈਟ" ਵਾਲਾ ਗੀਤ ਗਾਉਣ ਲਈ ਆਖਦੇ ਸਨ; ਕਿਵੇਂ ਇਕ ਦਿਨ ਉਹਨਾਂ ਉਸ ਦੇ ਭਰਾ ਨੂੰ ਕਹੀ ਨਾਲ ਬਾਗ਼ ਵਿਚੋਂ ਤਾਜ਼ਾ ਸਾਫ਼ ਮਿੱਟੀ ਪੁੱਟ ਕੇ ਲਿਆਉਣ ਲਈ ਆਖਿਆ ਸੀ, ਕਿਉਂਕਿ ਗਾਂਧੀ ਜੀ ਡਾਕਟਰੀ ਇਲਾਜ ਤੋਂ ਤੰਗ ਆ ਗਏ ਸਨ ਅਤੇ ਉਹ ਪੱਟੀਆਂ ਉਤਾਰ ਦੇਣ ਅਤੇ ਉਹਨਾਂ ਦੀ ਥਾਂ ਮਿੱਟੀ ਦੀ ਪੁਲਟਸ ਬੰਨਣ ਲਈ ਜ਼ਿੱਦ ਕਰ ਰਹੇ ਸਨ । 'ਹਾਂ, ਸਾਨੂੰ ਯਾਦ ਏ,' ਭਰਾ ਵੀ ਸ਼ਾਮਲ ਹੋ ਗਿਆ ਸੀ, 'ਜਦੋਂ ਡਾਕਟਰ ਨੇ ਇਹ ਸਭ ਕੁਝ ਤੱਕਿਆ ਤਾਂ ਉਹ ਕਿਵੇਂ ਘਬਰਾ ਗਿਆ ਸੀ । ਉਸ ਨੇ ਮਰੀਜ਼ ਦੀ ਤੰਦਰੁਸਤੀ ਲਈ ਆਪਣੀ ਜ਼ਿਮੇਵਾਰੀ ਤੋਂ ਮੁਕਤ ਹੋਣ ਦੀ ਧਮਕੀ ਦਿੱਤੀ ਸੀ । ਪਰ ਦੋ ਹੀ ਦਿਨਾ ਪਿਛੋਂ ਗਾਂਧੀ ਜੀ ਬਾਹਰ ਬਰਾਮਦੇ ਵਿਚ ਆਰਾਮ ਕੁਰਸੀ ਵਿਚ ਬੈਠੇ ਫਲ ਖਾ ਰਹੇ ਸਨ । ਉਹ ਹਾਲੇ ਵੀ ਸਾਡੇ ਘਰ 'ਚ ਪਈ ਏ । ਅਤੇ ਅਸੀਂ ਇਸਨੂੰ ਹਮੇਸ਼ਾਂ ਹੀ ਮਹਾਤਮਾ ਗਾਂਧੀ ਜੀ ਦੀ ਕੁਰਸੀ ਆਖਦੇ ਹਾਂ ।'

ਕੁਝ ਦਿਨਾਂ ਵਿਚ ਹੀ ਗਾਂਧੀ ਜੀ ਠੀਕ ਹੋ ਗਏ ਅਤੇ ਸ਼ਹਿਰ ਨਾਲ ਲਗਦੀ ਕਾਲੋਨੀ ਵਿਚ ਪੋਲਕ ਦੇ ਘਰ ਚਲੇ ਗਏ ਜਿਥੇ ਮਿਸਿਜ਼ ਪੋਲਕ ਦੀ ਦੇਖ ਰੇਖ ਵਿਚ ਉਹਨਾਂ ਆਪਣੇ ਇਲਾਜ਼ ਦਾ ਪੂਰਾ ਸਮਾਂ ਬਿਤਾਇਆ । (ਸ਼੍ਰੀਮਤੀ ਗਾਂਧੀ ਅਤੇ ਬੱਚੇ ਪਹਿਲਾਂ ਹੀ ਫੀਨਿਕਸ ਬਸਤੀ ਭੇਜ ਦਿੱਤੇ ਗਏ ਸਨ ।) ਮਿਸਿਜ਼ ਪੋਲਕ ਅਨੁਸਾਰ—ਇਸ ਇਲਾਜ ਦੇ ਸਮੇਂ ਦੌਰਾਨ ਹੀ ਉਹਨਾਂ 'ਇਕ ਅਜਿਹੀ ਸ਼ਕਤੀ ਹਾਸਲ ਕਰ ਲਈ ਸੀ ਜੋ ਬਾਅਦ ਵਿਚ ਉਹਨਾਂ ਪਾਸ ਰਹੀ—ਕਿ ਉਹ ਕੰਮ ਕਰਦੇ ਕਰਦੇ ਜਿਥੇ ਵੀ ਬੈਠੇ ਹੁੰਦੇ ਘੂਕ ਸੌਂ ਸਕਦੇ ਸਨ ਅਤੇ ਕੁਝ ਮਿੰਟਾਂ ਬਾਅਦ ਹੀ ਉਹ ਤਾਜ਼ਾ-ਦਮ ਉਠ ਜਾਗਦੇ ਤਾਂ ਉਹਨਾਂ ਦੇ ਵਿਚਾਰਾਂ ਦੀ ਲੜੀ ਵਿਚ ਕੋਈ ਵਿਘਨ ਨਾ ਪੈਂਦਾ । ਮੈਂ

ਕਮਰੇ ਵਿਚ ਬੈਠੀ ਹੁੰਦੀ, ਜਦੋਂ ਕਿ ਉਹ ਆਪਣੇ ਸਕੱਤਰ ਨੂੰ ਡਿਕਟੇਸ਼ਨ ਦੇ ਰਹੇ ਹੁੰਦੇ, ਜੋ ਇਸ ਕੰਮ ਲਈ ਦਫ਼ਤਰੋਂ ਆਉਂਦਾ ਸੀ ਅਤੇ ਅਚਾਨਕ ਗਾਂਧੀ ਜੀ ਦੀ ਆਵਾਜ਼ ਬੰਦ ਹੋ ਜਾਂਦੀ ਅਤੇ ਅੱਖਾਂ ਮਿਚ ਜਾਂਦੀਆਂ। ਸਕੱਤਰ ਅਤੇ ਮੈਂ ਹਾਲੇ ਉਥੇ ਹੀ ਬੈਠੇ ਹੁੰਦੇ ਕਿ ਕੁਝ ਦੇਰ ਬਾਅਦ ਅਚਾਨਕ ਹੀ ਗਾਂਧੀ ਜੀ ਆਪਣੀਆਂ ਅੱਖਾਂ ਖੋਹਲਦੇ ਅਤੇ ਫਿਰ ਉਥੋਂ ਹੀ ਮੁੜ ਡਿਕਟੇਸ਼ਨ ਸ਼ੁਰੂ ਕਰ ਦਿੰਦੇ, ਜਿਥੋਂ ਪਹਿਲਾਂ ਛਡੀ ਹੁੰਦੀ। ਮੈਨੂੰ ਯਾਦ ਨਹੀਂ ਕਿ ਉਹਨਾਂ ਕਦੇ ਪੁਛਿਆ ਹੋਵੇ-ਮੈਂ ਕਿਥੇ ਸੀ ? ਜਾਂ ਮੈਂ ਕੀ ਕਹਿ ਰਿਹਾ ਸੀ ?'

# 19. ਅੱਗ ਵਿਚੋਂ ਲੰਘਦਿਆਂ

ਜਿਉਂ ਹੀ ਗਾਂਧੀ ਜੀ ਠੀਕ ਹੋਏ, ਉਹਨਾਂ ਮੁੜ ਆਪਣੀਆਂ ਗਤੀਵਿਧੀਆਂ ਪੂਰੇ ਜ਼ੋਰ-ਸ਼ੋਰ ਨਾਲ ਸ਼ੁਰੂ ਕਰ ਦਿੱਤੀਆਂ। ਸਵੈ-ਇੱਛਤ ਰਜਿਸਟਰੇਸ਼ਨ ਲਈ ਕੀਤੀ ਪ੍ਰਤਿਗਿਆ ਨੂੰ ਪੂਰਿਆਂ ਕਰਨ ਲਈ, ਉਹ ਆਪਣੇ ਸਾਥੀਆਂ ਨੂੰ ਪ੍ਰੇਰਿਤ ਕਰਨ ਲਈ, ਕਦੇ ਡਰਬਨ ਵਿਚ ਹੁੰਦੇ...ਜੋਹਾਨਸਬਰਗ ਵਿਚ। ਪਰ ਘੋਰ ਮਾਯੂਸੀ ਰਾਹ ਵਿਚ ਖਲੋਤੀ ਉਹਨਾਂ ਦਾ ਇੰਤਜ਼ਾਰ ਕਰ ਰਹੀ ਸੀ। ਸਮੱਟਸ ਨੇ ਆਪਣੇ ਦਿੱਤੇ ਵਚਨ ਅਨੁਸਾਰ ਕਾਲਾ ਅਧਿਆਦੇਸ਼ ਰੱਦ ਤਾਂ ਨਾ ਕੀਤਾ, ਸਗੋਂ ਇਕ ਹੋਰ ਅਧਿਆਦੇਸ਼ ਜਾਰੀ ਕਰਕੇ ਸਵੈ-ਇੱਛਤ ਰਜਿਸਟਰੇਸ਼ਨ ਨੂੰ ਲਾਜ਼ਮੀ ਬਣਾ ਦਿੱਤਾ। ਜਦੋਂ ਉਸਨੂੰ ਆਪਣੇ ਵਾਅਦੇ ਬਾਰੇ ਯਾਦ ਕਰਵਾਇਆ ਗਿਆ ਤਾਂ ਉਹ ਸਾਫ਼ ਮੁਕਰ ਗਿਆ।

ਗਾਂਧੀ ਜੀ—ਜਿਨ੍ਹਾਂ ਲਈ ਇਕ ਵਚਨ ਦਾ ਮਹੱਤਵ ਜਾਨ ਨਾਲੋਂ ਵੀ ਵਧ ਹੁੰਦਾ ਸੀ, ਨੂੰ ਸਮੱਟਸ ਦੇ ਇਸ ਰਵੱਈਏ ਨੇ ਡੂੰਘੀ ਠੇਸ ਪਹੁੰਚਾਈ ਅਤੇ ਉਹਨਾਂ ਦਾ ਮਨ ਕਲਪ ਉਠਿਆ। ਉਹਨਾਂ ਸੋਚਿਆ ਵੀ ਨਹੀਂ ਸੀ ਕਿ ਸਮੱਟਸ ਵਰਗਾ ਬਹਾਦਰ ਸਿਪਾਹੀ ਇਸ ਹੱਦ ਤਕ ਆਪਦਾ ਵਕਾਰ ਘਟਾ ਲਵੇਗਾ। ਪਰ ਆਪਣੇ ਵਿਰੋਧੀ ਨੂੰ ਭੰਡਣ (ਜੋ ਕੰਮ ਉਹਨਾਂ ਕਦੇ ਵੀ ਨਹੀਂ ਸੀ ਕੀਤਾ) ਦੀ ਥਾਂ ਉਹਨਾਂ ਆਪਣੇ ਦੇਸ-ਵਾਸੀਆਂ ਦੀ ਇਕ ਵਿਸ਼ਾਲ ਇਕੱਤਰਤਾ ਬੁਲਾਈ, ਜਿਥੇ ਉਹਨਾਂ ਆਪਣਾ ਰਜਿਸ-ਟਰੇਸ਼ਨ ਪੱਤਰ, ਜਿਸ ਨੂੰ ਉਹਨਾਂ ਆਪਣੀ ਜਾਨ ਖਤਰੇ ਵਿਚ ਪਾ ਕੇ ਹਾਸਲ ਕੀਤਾ ਸੀ, ਇਕ ਵੱਡੀ ਦੇਗ ਵਿਚ ਸਾਰਿਆਂ ਦੇ ਸਾਹਮਣੇ ਸਾੜ ਕੇ ਸੁਆਹ ਕਰ ਦਿੱਤਾ। ਵੇਖਦੇ ਹੀ ਵੇਖਦੇ ਸੈਂਕੜੇ ਹੋਰਨਾ ਨੇ ਵੀ ਆਪਣੇ ਪ੍ਰਮਾਣ-ਪੱਤਰ ਅੱਗ ਦੀ ਭੇਟ ਕਰ ਦਿੱਤੇ।

ਗਾਂਧੀ ਜੀ ਦਾ ਪਠਾਨ ਹਮਲਾਵਰ, ਮੀਰ ਆਲਮ, ਵੀ ਉਸ ਇਕੱਠ ਵਿਚ ਹਾਜ਼ਰ ਸੀ। ਉਹ ਆਪਣੇ ਜੁਰਮ ਦੀ ਸਜ਼ਾ ਭੁਗਤ ਕੇ ਜੇਲ੍ਹ ਤੋਂ ਵਾਪਸ ਆ ਗਿਆ ਸੀ, ਕਿਉਂਕਿ ਗਾਂਧੀ ਜੀ ਵਲੋਂ ਉਸਨੂੰ ਦੋਸ਼-ਮੁਕਤ ਕਰ ਦੇਣ ਦੀ ਬੇਨਤੀ ਸਵੀਕਾਰ ਨਹੀਂ ਸੀ ਕੀਤੀ ਗਈ। ਉਸਨੇ ਹੁਣ ਮਹਿਸੂਸ ਕੀਤਾ ਕਿ ਉਸਨੇ ਗਾਂਧੀ ਜੀ ਨੂੰ ਗਲਤ ਸਮਝ ਲਿਆ ਸੀ। ਪਠਾਨ ਆਪਣੀ ਉਦਾਰਤਾ ਲਈ ਵੀ ਓਨੇ ਹੀ ਮਸ਼ਹੂਰ

ਹਨ, ਜਿੰਨੇ ਆਪਣੇ ਜੋਸ਼ੀਲੇਪਣ ਲਈ। ਮੀਰ ਆਲਮ ਝੱਟ ਗਾਂਧੀ ਜੀ ਪਾਸ ਆਇਆ ਅਤੇ ਖਿਮਾ ਜ਼ਾਹਰ ਕਰਦੇ ਹੋਏ ਉਹਨਾਂ ਨਾਲ ਬੜੀ ਗਰਮ ਜੋਸ਼ੀ ਨਾਲ ਹੱਥ ਮਿਲਾਇਆ।

ਇਸ ਕਾਲੇ ਕਾਨੂੰਨ ਦੀ ਭਰੀ ਸਭਾ ਵਿਚ ਲੋਹੜੀ ਮਨਾਉਣ ਦੇ ਨਾਟਕੀ ਅੰਦਾਜ਼ ਨੇ ਖੁਦ ਗਾਂਧੀ ਜੀ ਉਪਰ ਚਿਰਕਾਲੀ ਪ੍ਰਭਾਵ ਪਾਇਆ ਹੋਵੇਗਾ, ਕਿਉਂਕਿ ਕੋਈ ਇਕ ਦਹਾਕੇ ਤੋਂ ਵੱਧ ਸਮੇਂ ਬਾਅਦ, ਜਦੋਂ ਉਹਨਾਂ ਭਾਰਤ ਵਿਚ ਅੰਗਰੇਜ਼ ਸਰਕਾਰ ਦੇ ਖਿਲਾਫ਼ ਪਹਿਲੀ ਸਮੂਹਿਕ ਨਾਗਰਿਕ ਨਾ-ਮਿਲਵਰਤਣ ਮੁਹਿੰਮ ਦੀ ਅਗਵਾਈ ਕੀਤੀ ਸੀ ਤਾਂ ਵਿਦੇਸ਼ੀ ਕਪੜਿਆਂ ਦੀ ਲੋਹੜੀ ਮਨਾਉਣਾ ਉਹਨਾਂ ਦੀ ਮੁਹਿੰਮ ਦਾ ਮੁੱਖ ਸੰਕੇਤਿਕ ਕਾਰਜ ਸੀ। ਇੰਜ ਹੀ ਹੜਤਾਲ ਕਰਨਾ ਸੀ, ਭਾਵ ਹਰ ਤਰ੍ਹਾਂ ਦੇ ਕੰਮ ਕਾਜ ਅਤੇ ਗਤੀਵਿਧੀ ਨੂੰ ਸਵੇ-ਇੱਛਤ ਭੰਗ ਕਰਨਾ, ਜੋ ਉਹਨਾਂ ਪਹਿਲੀ ਵਾਰ ਹੀ ਉਹਨਾਂ ਸਾਰੇ ਭਾਰਤੀਆਂ ਪ੍ਰਤੀ ਸਨਮਾਨ ਪ੍ਰਗਟ ਕਰਨ ਆਯੋਜਿਤ ਕੀਤੀ ਸੀ, ਜਿਨ੍ਹਾਂ ਨੂੰ ਬਿਨਾਂ ਲਾਸੰਸ ਫੇਰੀ ਲਾ ਕੇ ਸਮਾਨ ਵੇਚਣ ਲਈ ਕੈਦ ਕੀਤਾ ਗਿਆ ਸੀ। ਅਸਲ ਵਿਚ ਸ਼ਾਂਤਮਈ ਸਮੂਹਿਕ ਨਾਗਰਿਕ ਨਾਮਿਲਵਰਤਣ ਦੀਆਂ ਲਗਭਗ ਸਾਰੀਆਂ ਜੁਗਤਾਂ, ਜਿਨ੍ਹਾਂ ਨੂੰ ਉਹਨਾਂ ਬਾਅਦ ਵਿਚ ਭਾਰਤ ਵਿਚ ਵੱਡੇ ਪੈਮਾਨੇ 'ਤੇ ਲਾਗੂ ਕੀਤਾ ਅਤੇ ਉਸ ਵਿਚ ਮੁਹਾਰਿਤ ਹਾਸਲ ਕੀਤੀ, ਸਭ ਤੋਂ ਪਹਿਲਾਂ, ਉਹਨਾਂ ਵਲੋਂ ਦੱਖਣੀ ਅਫ਼ਰੀਕੀ ਪ੍ਰਯੋਗਸ਼ਾਲਾ ਵਿਚ ਤਿਆਰ ਕੀਤੀਆਂ, ਪਰਖੀਆਂ ਅਤੇ ਇਸਤੇਮਾਲ ਕੀਤੀਆਂ ਗਈਆਂ ਸਨ।

ਸਰਕਾਰ ਨੇ ਇਸ ਬਦਲੇ ਦੀ ਕਾਰਵਾਈ ਵਿਚ ਕਈ ਹਿੰਦੁਸਤਾਨੀਆਂ ਨੂੰ ਗ੍ਰਿਫ਼ਤਾਰ ਕੀਤਾ, ਜ਼ੁਰਮਾਨੇ ਕੀਤੇ, ਉਹਨਾਂ ਦੀਆਂ ਵਸਤਾਂ ਜ਼ੱਬਤ ਕੀਤੀਆਂ ਅਤੇ ਦੇਸ਼ ਨਿਕਾਲਾ ਵੀ ਦਿੱਤਾ...ਭਾਵੇਂ ਇਹਨਾਂ ਦੀ ਮਿੱਕਦਾਰ ਤੁੱਛ ਹੀ ਸੀ। ਪਰ ਇਸ ਵਾਰ ਗਾਂਧੀ ਜੀ ਨੂੰ ਗ੍ਰਿਫ਼ਤਾਰ ਨਾ ਕੀਤਾ ਗਿਆ। ਇਸ ਗੱਲ ਤੋਂ ਉਹ ਬਹੁਤ ਦੁੱਖੀ ਹੋਏ ਅਤੇ ਉਹਨਾਂ ਸਮੱਟਸ ਨੂੰ ਲਿਖਿਆ : 'ਮੈਨੂੰ ਇਕੱਲੇ ਛਡ ਕੇ ਗਰੀਬ ਹਿੰਦੁ-ਸਤਾਨੀਆਂ ਨੂੰ ਦੁੱਖੀ ਕਰਨਾ ਕਿਹੜੀ ਬਹਾਦਰੀ ਏ ?' ਆਖਿਰ ਸਤੰਬਰ ਦੇ ਅੰਤ ਵਿਚ ਪ੍ਰਸ਼ਾਸਨ ਨੇ ਗਾਂਧੀ ਜੀ ਨੂੰ ਵੀ ਗ੍ਰਿਫ਼ਤਾਰ ਕਰ ਹੀ ਲਿਆ ਅਤੇ ਉਹਨਾਂ ਨੂੰ ਦੋ ਮਹੀਨੇ ਦੀ ਸਖ਼ਤ ਕੈਦ ਹੋਈ। ਇੰਜ ਉਹਨਾਂ ਨੂੰ ਇਕ ਵਾਰ ਫਿਰ ਉਹਨਾਂ ਦੇ ਆਪਣੇ ਸ਼ਬਦਾਂ ਵਿਚ 'ਸਮਰਾਟ ਹੋਟਲ' ਵਿਚ ਡੱਕ ਦਿੱਤਾ ਗਿਆ—'ਉਹ—ਟ੍ਰਾਂਸਵਾਲ ਦਾ ਇਕ ਸਭ ਤੋਂ ਖੁਸ਼ ਆਦਮੀ।'

ਇਸ ਵਾਰ ਪ੍ਰਸ਼ਾਸਨ ਨੇ ਉਹਨਾਂ ਅਤੇ ਉਹਨਾਂ ਦੇ ਸਾਥੀਆਂ ਦੇ ਹੌਂਸਲੇ ਨੂੰ ਭਿਆਨਕ ਤਸੀਹੇ ਦੇ ਕੇ ਤੋੜਨਾ ਚਾਹਿਆ—ਜਿਵੇਂ ਉਹਨਾਂ ਨਾਲ ਗੁਲਾਮਾਂ ਵਰਗਾ ਵਿਵਹਾਰ ਕਰਦੇ ਹੋਏ ਕੋੜੇ ਮਾਰਨਾ ਅਤੇ ਕਰੂਰ ਤੇ ਅਪਮਾਨਜਨਕ ਹਾਲਤਾਂ ਵਿਚ ਰਖਣਾ। ਉਸ ਸਮੇਂ ਦੇ ਆਪਣੇ ਅਨੁਭਵਾਂ ਨੂੰ ਯਾਦ ਕਰਦੇ ਹੋਏ ਅਤੇ ਪੂਨਾ ਦੀ ਯੇਰਾਵਦਾ ਜੇਲ੍ਹ, ਜਿਥੇ ਉਹ 1932 ਵਿਚ ਕੈਦ ਸਨ, ਦੀਆਂ ਮੁਕਾਬਲਤਨ ਸੁਖਾਵੀਆਂ ਹਾਲਤਾਂ ਦਾ ਟਾਕਰਾ ਕਰਦੇ ਹੋਏ, ਉਹਨਾਂ ਆਪਣੇ ਸਾਥੀ—ਸਕੱਤਰ ਮਹਾਦੇਵ ਦੇਸਾਈ ਨੂੰ ਦਸਿਆ : 'ਅਸਲੀ ਕੈਦ ਤਾਂ ਅਸੀਂ ਦਖਣੀ ਅਫਰੀਕਾ ਵਿਚ ਕੱਟੀ ਸੀ।

ਸਾਨੂੰ ਨਾ ਕੇਵਲ ਜੇਲ੍ਹ ਦੇ ਕਰਮਚਾਰੀਆਂ ਵਲੋਂ ਹੀ, ਸਗੋਂ ਜ਼ੁਲੂ ਕੈਦੀਆਂ, ਜਿਨ੍ਹਾਂ ਨੂੰ ਸਾਡੇ ਨਾਲ ਹੀ ਰਖਿਆ ਜਾਂਦਾ ਸੀ, ਵਲੋਂ ਵੀ ਤੰਗ ਕੀਤਾ ਜਾਂਦਾ ਸੀ—ਜੋ ਸਾਨੂੰ ਗਾਹਲਾਂ ਕੱਢਦੇ ਅਤੇ ਸਾਡੀ ਮਾਰ-ਕੁਟਾਈ ਕਰਦੇ।' ਸੋਚ ਦੀਆਂ ਸਹੂਲਤਾਂ ਨਾ-ਮਾਤਰ ਹੀ ਸਨ ਅਤੇ ਕੋਈ ਪਰਦਾ ਨਹੀਂ ਸੀ। 'ਇਕ ਦਿਨ ਮੈਂ ਅਸੁਖਾਵੀਂ ਹਾਲਤ ਵਿਚ ਬੈਠਾ ਸੀ ਕਿ ਇਕ ਜ਼ੁਲੂ ਕੈਦੀ ਆਇਆ ਅਤੇ ਉਸਨੇ ਥੱਪੜ ਮਾਰ ਕੇ ਮੈਨੂੰ ਪਰ੍ਹਾਂ ਧੱਕ ਦਿੱਤਾ। ਮੈਂ ਇਕ ਪਾਸੇ ਡਿਗਦਾ ਹੋਇਆ ਦੀਵਾਰ ਨਾਲ ਜਾ ਵੱਜਾ। ਇਹ ਤਾਂ ਮੇਰੀ ਖੁਸ਼ਕਿਸਮਤੀ ਸੀ ਕਿ ਮੇਰੇ ਸਿਰ ਉਪਰ ਕੋਈ ਸੱਟ ਨਾ ਲੱਗੀ, ਨਹੀਂ ਤਾਂ ਮੈਂ ਲਹੂ-ਲੁਹਾਨ ਹੋ ਜਾਣਾ ਸੀ...ਮੇਰੀ ਕੋਠੜੀ ਸਿਰਫ਼ ਤਿੰਨ ਜਾਂ ਚਾਰ ਫੁਟ ਹੀ ਚੌੜੀ ਸੀ ਅਤੇ ਛੇ ਫੁੱਟ ਲੰਮੀ—ਜਿਸ ਵਿਚ ਰੋਸ਼ਨੀ ਆਉਣ ਦੀ ਕੋਈ ਵਿਵਸਥਾ ਨਹੀਂ ਸੀ। ਕੇਵਲ ਹਵਾ ਨਿਕਲਣ ਲਈ ਛੱਤ ਦੇ ਕੋਲ ਇਕ ਨਿਕਾ ਜਿਹਾ ਰੋਸ਼ਨਦਾਨ ਸੀ। ਇਹ ਕੋਠੜੀਆਂ ਏਕਾਂਤ ਕੋਠੜੀਆਂ ਕਹਿਲਾਉਂਦੀਆਂ ਸਨ। ਮੇਰੇ ਨਾਲ ਦੀਆਂ ਕੋਠੜੀਆਂ ਵਿਚ ਬੜੇ ਖ਼ਤਰਨਾਕ ਮੁਜ਼ਰਮ ਕੈਦ ਕੀਤੇ ਹੋਏ ਸਨ। ਉਹਨਾਂ ਵਿਚ ਇਕ ਨੇ ਤਾਂ 30 ਅਪਰਾਧ ਕੀਤੇ ਹੋਏ ਸਨ...'

ਇਸ ਦਰਮਿਆਨ, ਜਦੋਂ ਉਹਨਾਂ ਨੂੰ ਗਵਾਹ ਦੇ ਤੌਰ ਤੇ ਅਦਾਲਤ ਵਿਚ ਪੇਸ਼ ਕਰਨਾ ਹੁੰਦਾ, ਤਾਂ ਉਹਨਾਂ ਨੂੰ ਹੱਥਕੜੀ ਲਾ ਕੇ ਅਪਰਾਧੀ ਦੇ ਲਿਬਾਸ ਵਿਚ ਲੈ ਜਾਇਆ ਜਾਂਦਾ।

ਪਰ ਗਾਂਧੀ ਜੀ ਦੀ ਆਤਮਾ ਪੱਥਰ ਦੀ ਥਾਂ ਹੁਣ ਫੌਲਾਦ ਦੀ ਬਣ ਗਈ ਸੀ ਅਤੇ ਜੇਲ੍ਹ ਤੋਂ ਛੁਟਦੇ ਹੀ ਉਹਨਾਂ ਆਪਣੇ ਅੰਦੋਲਨ ਨੂੰ ਉਦੋਂ ਤਕ ਹੋਰ ਤਿਖਾ ਕਰੀ ਰਖਿਆ, ਜਦੋਂ ਤਕ ਕਿ ਉਹਨਾਂ ਨੂੰ ਫਰਵਰੀ 1909 ਵਿਚ ਫਿਰ ਤੀਸਰੀ ਵਾਰ ਸਖ਼ਤ ਕੈਦ ਦੀ ਸਜ਼ਾ ਨਾ ਕਰ ਦਿੱਤੀ ਗਈ। ਇਹਨਾਂ ਦੋਹਾਂ ਦੇ ਦਰਮਿਆਨ ਦਾ ਥੋੜ੍ਹਾ ਜਿਹਾ ਸਮਾਂ ਉਹਨਾਂ ਫੀਨਿਕਸ ਵਿਖੇ ਆਪਣੀ ਪਤਨੀ ਦੀ ਸੇਵਾ ਵਿਚ ਬਿਤਾਇਆ, ਜੋ ਜਾਨ ਲੇਵਾ ਭੁੱਸ ਰੋਗ ਨਾਲ ਪੀੜਤ ਸਨ। ਚੰਗੀ ਦੇਖ ਭਾਲ, ਸੰਤੁਲਿਤ ਅਹਾਰ ਅਤੇ ਜਲ-ਚਿਕਿੱਤਸਾ ਨਾਲ ਗਾਂਧੀ ਜੀ ਨੇ ਕਸਤੂਰਬਾਈ ਨੂੰ ਛੇਤੀ ਹੀ ਸਵਸਥ ਕਰ ਦਿੱਤਾ, ਜਿਸਨੂੰ ਵੇਖ ਕੇ ਡਾਕਟਰ ਵੀ ਹੈਰਾਨ ਰਹਿ ਗਏ ਕਿਉਂਕਿ ਉਹਨਾਂ ਤਾਂ ਸਭ ਆਸਾਂ ਲਾਹ ਰਖੀਆਂ ਸਨ।

ਨਵੰਬਰ 1908 ਵਿਚ ਜਦੋਂ ਉਹ ਵੋਲਕਸਰਸਟ ਗਾਓਲ ਜੇਲ੍ਹ ਵਿਚ ਸਨ, ਤਾਂ ਉਹਨਾਂ ਨੂੰ ਆਪਣੀ ਪਤਨੀ ਦੇ ਗੰਭੀਰ ਬਿਮਾਰ ਹੋਣ ਦਾ ਸਮਾਚਾਰ ਮਿਲਿਆ। ਉਹ ਜ਼ੁਰਮਾਨਾ ਅਦਾ ਕਰਕੇ ਜੇਲ੍ਹ ਤੋਂ ਮੁਕਤ ਹੋ ਸਕਦੇ ਸਨ ਪਰ ਇਹ ਕਦਮ ਇਕ ਸਤਿਆਗ੍ਰਹੀ ਦੇ ਸਵੈ—ਲਾਗੂ ਕੀਤੇ ਨਿਯਮਾਂ ਦੀ ਉਲੰਘਣਾ ਸੀ। 'ਪਿਆਰੀ ਕਸਤੂਰ', ਸੰਬੋਧਨ ਕਰਦੇ ਹੋਏ, ਇਕ ਪ੍ਰਭਾਵਕਾਰੀ ਖ਼ੱਤ ਵਿਚ ਉਹਨਾਂ (ਗੁਜਰਾਤੀ ਵਿਚ) ਲਿਖਿਆ: 'ਮੈਨੂੰ ਤੁਹਾਡੀ ਬਿਮਾਰੀ ਸੰਬੰਧੀ ਮਿਸਟਰ ਵੈਸਟ ਦੀ ਤਾਰ ਮਿਲੀ ਹੈ। ਮੈਨੂੰ ਬਹੁਤ ਦੁੱਖ ਹੋ ਰਿਹਾ ਹੈ। ਪਰ ਮੈਂ ਇਸ ਸਥਿਤੀ ਵਿਚ ਨਹੀਂ ਹਾਂ ਕਿ ਤੁਹਾਡੇ ਪਾਸ ਆ ਕੇ ਤੁਹਾਡੀ ਸੇਵਾ ਕਰ ਸਕਾਂ। ਮੈਂ ਆਪਣਾ ਸਭ ਕੁਝ ਸਤਿਆ-ਗ੍ਰਹਿ ਅੰਦੋਲਨ ਨੂੰ ਅਰਪਿਤ ਕਰ ਚੁੱਕਾ ਹਾਂ। ਇੰਜ ਮੇਰਾ ਤੁਹਾਡੇ ਪਾਸ ਆਉਣ ਦਾ

ਸਵਾਲ ਹੀ ਪੈਦਾ ਨਹੀਂ ਹੁੰਦਾ। ਮੈਂ ਸਿਰਫ਼ ਜੁਰਮਾਨਾ ਭਰ ਕੇ ਹੀ ਤੁਹਾਡੇ ਪਾਸ ਆ ਸਕਦਾ ਹਾਂ। ਪਰ ਮੈਂ ਇੰਜ ਨਹੀਂ ਕਰਾਂਗਾ। ਜੇ ਤੁਸੀਂ ਹੌਂਸਲਾ ਰਖੋ ਅਤੇ ਜ਼ਰੂਰੀ ਪੌਸ਼ਟਿਕ ਅਹਾਰ ਲੈਂਦੇ ਰਹੋ ਤਾਂ ਜ਼ਰੂਰ ਠੀਕ ਹੋ ਜਾਵੋਗੇ। ਪਰ ਜੇਕਰ ਮੇਰੀ ਬਦਕਿਸਮਤੀ ਕਾਰਣ ਤੁਹਾਡੀ ਮੌਤ ਹੋ ਜਾਂਦੀ ਹੈ, ਤਾਂ ਮੈਂ ਇਹੀ ਕਹਾਂਗਾ ਕਿ ਮੇਰੇ ਜਿਉਂਦੇ ਜੀਅ ਤੁਹਾਡਾ ਇੰਜ ਮੈਥੋਂ ਵਿਛੜ ਜਾਣਾ, ਗ਼ਲਤ ਨਹੀਂ ਹੋਵੇਗਾ। ਮੈਂ ਤੁਹਾਨੂੰ ਏਨਾ ਪਿਆਰ ਕਰਦਾ ਹਾਂ ਕਿ ਜੇਕਰ ਤੁਸੀਂ ਗੁਜ਼ਰ ਵੀ ਗਏ ਤਾਂ ਮੇਰੇ ਲਈ ਫਿਰ ਵੀ ਜ਼ਿੰਦਾ ਹੀ ਰਹੋਗੇ। ਤੁਹਾਡੀ ਆਤਮਾ ਅਮਰ ਹੈ। ਮੈਂ ਜੋ ਪਹਿਲਾਂ ਵੀ ਕਈ ਵਾਰ ਤੁਹਾਨੂੰ ਦੱਸ ਚੁੱਕਾ ਹਾਂ, ਮੁੜ ਦੁਹਰਾਉਂਦਾ ਹਾਂ ਅਤੇ ਯਕੀਨ ਦੁਆਉਂਦਾ ਹਾਂ ਕਿ ਜੇਕਰ ਇਸ ਬਿਮਾਰੀ ਨਾਲ ਤੁਹਾਡੀ ਮੌਤ ਹੋ ਜਾਂਦੀ ਹੈ ਤਾਂ ਮੈਂ ਦੂਸਰਾ ਵਿਆਹ ਨਹੀਂ ਕਰਵਾਵਾਂਗਾ। ਮੈਂ ਕਈ ਵਾਰ ਤੁਹਾਨੂੰ ਕਿਹਾ ਹੈ ਕਿ ਜੀਵਨ ਦਾ ਆਖਰੀ ਸਾਹ ਸ਼ਾਂਤੀਪੂਰਵਕ ਅਤੇ ਰੱਬ ਵਿਚ ਸ਼ਰਧਾ ਰਖਕੇ ਲੈਣਾ। ਜੇਕਰ ਤੁਸੀਂ ਮਰ ਵੀ ਜਾਓ, ਤਾਂ ਤੁਹਾਡੀ ਮੌਤ ਸਤਿਆਗ੍ਰਹਿ ਲਈ ਕੀਤਾ ਗਿਆ ਇਕ ਬਲੀਦਾਨ ਹੋਵੇਗੀ। ਮੇਰਾ ਸੰਘਰਸ਼ ਸਿਰਫ ਰਾਜਨੀਤਕ ਨਹੀਂ ਹੈ। ਇਹ ਧਾਰਮਿਕ ਹੈ ਅਤੇ ਇਸੇ ਲਈ ਪਵਿੱਤਰ ਹੈ।"

# 20. ਲੰਡਨ ਵਿਚ ਇਕ ਮਿਸ਼ਨ

ਜਦੋਂ ਗਾਂਧੀ ਜੀ ਮਈ ਦੇ ਅੰਤ ਵਿਚ ਜ਼ੇਲ੍ਹ ਤੋਂ ਬਾਹਰ ਆਏ ਤਾਂ ਇਹ ਫ਼ੈਸਲਾ ਕੀਤਾ ਗਿਆ ਕਿ ਉਹ ਇਕ ਹੋਰ ਭਾਰਤੀ ਪ੍ਰਤਿਨਿਧੀ ਸਮੇਤ ਲੰਡਨ ਜਾਣਗੇ, ਜਿਥੇ ਦਖਣੀ ਅਫ਼ਰੀਕਾ ਦੇ ਉਪਨਿਵੇਸ਼ਾਂ ਦੇ ਭਾਵੀ ਏਕੀਕਰਣ ਦਾ ਮਾਮਲਾ ਬਰਤਾਨਵੀ ਸੰਸਦ ਦੇ ਵਿਚਾਰਧੀਨ ਸੀ ਅਤੇ ਜਿਥੇ ਗੱਲਬਾਤ ਲਈ ਜਨਰਲ ਬੋਥਾ ਅਤੇ ਸਮੱਟਸ ਦੇ ਵੀ ਪਹੁੰਚਣ ਦੀ ਆਸ ਸੀ। ਗਾਂਧੀ ਜੀ ਹਾਲੇ ਵੀ ਅੰਗਰੇਜ਼ਾਂ ਦੀ ਇਨਸਾਫ਼ ਦੀ ਭਾਵਨਾ ਪ੍ਰਤੀ ਯਕੀਨਬੱਧ ਸਨ ਅਤੇ ਉਹਨਾਂ ਨੂੰ ਪੂਰਣ ਵਿਸ਼ਵਾਸ਼ ਸੀ ਕਿ ਸਾਮਰਾਜੀ ਸਰਕਾਰ ਨੂੰ ਦੱਖਣੀ ਅਫ਼ਰੀਕਾ ਵਿਚਲੀ ਸਮਰਾਟ ਦੀ ਭਾਰਤੀ ਪਰਜਾ ਪ੍ਰਤੀ ਇਨਸਾਫ਼ ਦੀ ਗਰੰਟੀ ਦੇਣ ਲਈ ਪ੍ਰੇਰਿਆ ਜਾ ਸਕਦਾ ਹੈ। ਪਰ ਅੰਗਰੇਜ਼ ਆਪਣੀ ਰਾਜਨੀਤਕ ਸੂਝ ਬੂਝ ਅਤੇ ਦੂਰ ਅੰਦੇਸ਼ੀ ਦੇ ਬਾਵਜੂਦ ਫੂਹੜ ਸਾਬਤ ਹੋਏ, ਜਿਨ੍ਹਾਂ ਸਲਤਨਤ ਦਾ ਪੱਖ ਪੂਰਣ ਵਾਲੇ ਇਸ ਸੁਹਿਰਦ ਦੋਸਤ ਨੂੰ ਇਕ ਕਠੋਰ ਵਿਰੋਧੀ ਵਿਚ ਢਾਲ ਦਿੱਤਾ ਸੀ।

ਗਾਂਧੀ ਜੀ ਨੇ ਲੰਡਨ ਵਿਚ ਲਗਭਗ ਚਾਰ ਮਹੀਨੇ ਗੁਜ਼ਾਰੇ......ਹਮੇਸ਼ਾਂ ਵਾਂਗ ਅਣਥੱਕ। ਉਹ ਭਾਰਤੀਆਂ ਨੂੰ ਇਨਸਾਫ਼ ਦੇਣ ਲਈ ਸਿਆਸਤਦਾਨਾ ਅਤੇ ਅਖਬਾਰਾਂ ਨਾਲ ਮੁਲਾਕਾਤਾਂ ਕਰਦੇ ਅਤੇ ਉਹਨਾਂ ਦਾ ਪੱਖ ਪੂਰਣ ਲਈ ਰਾਤ ਦਿਨ ਕੰਮ ਕਰਦੇ ਰਹਿੰਦੇ। ਪਰ ਕੁਝ ਵੀ ਹਾਸਲ ਨਾ ਹੋਇਆ। ਕੁਝ ਲੋਕਾਂ ਨੇ ਵਿਅਕਤੀਗਤ ਰੂਪ ਵਿਚ ਆਪਣੀ ਹਮਦਰਦੀ ਅਤੇ ਦੋਸਤੀ ਜ਼ਰੂਰ ਪ੍ਰਗਟਾਈ ਪਰ ਸਰਕਾਰ ਸਮੁੱਚੇ ਤੌਰ ਤੇ ਕੋਈ ਵੀ ਵਚਨ ਨਾ ਦੇਣ ਲਈ ਪੂਰੀ ਤਰ੍ਹਾਂ ਬਜਿੱਦ ਸੀ...ਤੇ ਹਮੇਸ਼ਾਂ ਵਾਂਗ ਇਕ ਨੇਕੀ ਨੂੰ ਦੂਜੀ ਨਾਲ ਲੜਾ ਰਹੀ ਸੀ...ਇਨਸਾਫ਼ ਦੇ ਨਾਂ ਤੇ ਨਿਆਂ ਪ੍ਰਤੀ ਟਾਲ ਮਟੋਲ ਕਰ ਰਹੀ ਸੀ, ਅਤੇ ਪਰਜਾ ਤੰਤਰ ਦੇ ਨਾਂ 'ਤੇ ਬਰਾਬਰੀ ਨੂੰ ਨਾਕਾਰ ਰਹੀ ਸੀ। ਸਾਮਰਾਜੀ ਸਰਕਾਰ ਸਵੈ-ਸ਼ਾਸਤ ਰਿਆਸਤਾਂ ਵਿਚ ਕਿਵੇਂ ਦਖਲ-ਅੰਦਾਜ਼ੀ ਕਰ ਸਕਦੀ? ਅੰਗਰੇਜ਼ਾਂ ਨੇ ਆਪਣੇ ਪੁਰਾਣੇ ਦੁਸ਼ਮਣ ਬੋਅਰਾਂ ਨਾਲ ਗਠਜੋੜ ਕਰ ਲਿਆ ਸੀ। ਗੋਰੇ ਆਪਣੀ 'ਸਭਿਅਤਾ' ਦੀ ਰਾਖੀ ਲਈ ਇਕ ਵਾਰ ਫਿਰ ਇਕਮੁੱਠ ਹੋ ਗਏ ਸਨ। ਸਾਮਰਾਜ ਦੀ ਦੱਲ਼ਿਤ ਪਰਜਾ ਦਾ ਕਿਸਨੂੰ ਖਿਆਲ ਸੀ? ਇਹ ਵਿਚਾਰ

ਅਛੋਪਲੇ ਹੀ ਰਹਿ ਰਹਿ ਕੇ ਗਾਂਧੀ ਜੀ ਦੇ ਮਨ ਨੂੰ ਆ ਘੇਰਦਾ ।

ਪਰ ਭਾਵੇਂ ਗਾਂਧੀ ਜੀ ਦਾ ਰਾਜਨੀਤਕ ਉਦੇਸ਼ ਅਧੂਰਾ ਹੀ ਰਿਹਾ, ਉਹਨਾਂ ਲੰਡਨ ਵਿਚ ਆਪਣੀ ਇਸ ਸ਼ਾਂਤ ਠਹਿਰ ਦੌਰਾਨ ਬੌਧਿਕ ਅਤੇ ਨੈਤਿਕ ਪ੍ਰੇਰਨਾ ਜ਼ਰੂਰ ਹਾਸਲ ਕੀਤੀ, ਜਿਸ ਨਾਲ ਉਹਨਾਂ ਦੇ ਮਨ ਵਿਚ ਲਗੀ ਜਾਗ ਹੋਰ ਵੀ ਉਤੇਜਿਤ ਹੋ ਗਈ । ਉਹਨਾਂ ਇਸਤਰੀ-ਮਤ-ਅਧਿਕਾਰਾਂ ਲਈ ਅੰਦੋਲਨ ਕਰਨ ਵਾਲੀਆਂ ਬਰਤਾਨਵੀਂ ਔਰਤਾਂ ਨੂੰ ਬਹਾਦਰੀ ਨਾਲ ਸੰਘਰਸ਼ ਕਰਦੇ ਹੋਏ ਹਮਦਰਦੀ ਅਤੇ ਪ੍ਰਸ਼ੰਸਾ ਨਾਲ ਤੱਕਿਆ ਪਰ ਔਰਤਾਂ ਵੀ 'ਆਦਮੀਆਂ ਵਾਂਗ ਹਿੰਸਾ ਦੇ ਭੈੜੇ ਰਾਹ ਅਪਨਾਉਣ,' ਇਸ ਗੱਲ ਤੋਂ ਉਹ ਜ਼ਰੂਰ ਉਦਾਸ ਸਨ । ਬੋਅਰ ਯੁੱਧ ਦੌਰਾਨ ਬਹਾਦਰ ਔਰਤਾਂ ਵਲੋਂ ਖੁਸ਼ੀ ਖੁਸ਼ੀ ਬਰਤਾਨਵੀ ਸੰਕੇਦ੍ਰਣ ਕੈਂਪਾਂ ਵਿਚ ਦੁੱਖ ਝਲਦੇ ਵੇਖ ਕੇ ਉਹ ਉਹਨਾਂ ਦੀ ਪ੍ਰਸ਼ੰਸਾ ਕਰਨੋ ਨਹੀਂ ਸਨ ਰਹਿ ਸਕੇ; ਤੇ ਹੁਣ ਉਹਨਾਂ ਦੀਆਂ ਬਰਤਾਨਵੀਂ ਭੈਣਾਂ ਨੂੰ ਆਦਮੀਆਂ ਦੇ ਨਾਲ ਬਰਾਬਰੀ ਦੇ ਹੱਕਾਂ ਲਈ ਨਿਡਰਤਾ ਪੂਰਵਕ ਲੜਾਈ ਕਰਦੇ ਵੇਖ ਕੇ ਉਹ ਉਹਨਾਂ ਦੀ ਪ੍ਰਸ਼ੰਸਾ ਕਰਨੋ ਨਾ ਰਹਿ ਸਕੇ ।

ਉਹ ਹਮੇਸ਼ਾਂ ਇਹੀ ਆਖਦੇ ਸਨ ਕਿ ਸ਼ਾਂਤਮਈ ਪ੍ਰਤੀਰੋਧ ਦਾ ਭੇਤ ਉਹਨਾਂ ਔਰਤਾਂ ਤੋਂ ਹੀ ਸਿਖਿਆ ਸੀ । ਉਹਨਾਂ ਮਿਸਿਜ਼ ਪੋਲਕ ਨੂੰ ਦਸਿਆ : 'ਮੈਂ ਵੇਖਦਾ ਹਾਂ, ਵਿਸ਼ਵ ਮਾਮਲਿਆਂ ਵਿਚ ਔਰਤਾਂ ਵੱਧ ਤੋਂ ਵੱਧ ਮਹੱਤਵਪੂਰਣ ਭੂਮਿਕਾ ਨਿਭਾ ਰਹੀਆਂ ਹਨ । ਕਿਸੇ ਵੀ ਅੰਦੋਲਨ ਲਈ ਉਹ ਮਹਾਨ ਸੰਪਦਾ ਹੋਣਗੀਆਂ...ਸ਼ਾਂਤਮਈ ਪ੍ਰਤੀਰੋਧ ਨੂੰ ਸ਼ਕਤੀ ਦੇ ਇਕ ਹਥਿਆਰ ਵਜੋਂ ਵਰਤਣ ਲਈ, ਮੈਂ ਕਿਸੇ ਵੀ ਹੋਰ ਦੇਸ਼ ਦੀਆਂ ਔਰਤਾਂ ਨਾਲੋਂ ਸਭ ਤੋਂ ਵੱਧ ਭਾਰਤੀ ਔਰਤਾਂ ਤੋਂ ਸਿਖਿਆ ਹੈ । ਇਥੋਂ ਤਕ ਕਿ ਬਾ (ਸ੍ਰੀਮਤੀ ਗਾਂਧੀ) ਨੇ ਮੈਨੂੰ ਇਹ ਸਿਖਾਇਆ ਹੈ ਕਿ ਮੈਂ ਉਸਨੂੰ ਉਹ ਕੰਮ ਕਰਨ ਲਈ ਮਜ਼ਬੂਰ ਨਹੀਂ ਕਰ ਸਕਦਾ ਜਿਸ ਦਾ ਉਹ ਨਿਰੰਕਸ਼ਤਾ ਪੂਰਵਕ ਅਤੇ ਦ੍ਰਿੜਤਾ ਨਾਲ ਵਿਰੋਧ ਕਰਦੀ ਹੈ । ਉਹ ਸਿਰਫ਼ ਚੁਪਚਾਪ ਹੀ ਮੇਰਾ ਵਿਰੋਧ ਕਰਦੀ ਹੈ ਅਤੇ ਮੈਂ ਲਾਚਾਰ ਹੋ ਜਾਂਦਾ ਹਾ ।'

ਮਿਸਿਜ਼ ਪੋਲਕ ਵੀ ਇਸ ਸਮੇਂ ਦੌਰਾਨ ਇਤਫਾਕਨ ਲੰਡਨ ਵਿਚ ਹੀ ਸਨ ਅਤੇ ਪੁਰਸ਼ ਪ੍ਰਤੀ ਉਹਨਾਂ ਦੀ ਇਸਤ੍ਰੀਵੀ ਨਜ਼ਰ ਰਾਹੀਂ ਅਸੀਂ ਬਰਤਾਨ ਦੇ ਮਹਾਂਨਗਰ ਵਿਚ ਗਾਂਧੀ ਜੀ ਦੇ ਜੀਵਨ ਦੇ ਰੰਗ ਢੰਗ ਸੰਬੰਧੀ ਕਈ ਜਾਣਕਾਰੀਆਂ ਹਾਸਲ ਕਰਦੇ ਸਾਂ । ਉਹ ਕਦੇ ਵੀ ਮਨੁੱਖੀ ਪੁਣੇ ਅਤੇ ਨਿਘੇ ਸੁਭਾਅ ਤੋਂ ਅਲੱਗ ਨਹੀਂ ਸਨ ਹੋਏ, ਭਾਵੇਂ ਉਹ ਮਹਾਤਮਾ ਪੁਣੇ ਦੀਆਂ ਉਚੀਆਂ ਬੁਲੰਦੀਆਂ ਨੂੰ ਤਹਿ ਕਰ ਚੁੱਕੇ ਸਨ । ਬ੍ਰਹਮ ਚਾਰਯ ਅਤੇ ਫੀਨਿਕਸ ਬਸਤੀ ਦੇ ਬਾਵਜੂਦ ਉਹ ਹਾਲੇ ਵੀ ਜੀਵਨ ਦੀਆਂ ਕੁਝ ਰੰਗੀਨੀਆਂ ਵਿਚ ਦਿਲਚਸਪੀ ਰਖਦੇ ਸਨ । ਚਾਹ ਦੇ ਇਕ ਚੰਗੇ ਕੱਪ ਨੂੰ ਉਹ ਹਾਲੇ ਵੀ ਮਾਣਦੇ ਸਨ ਅਤੇ ਵਿਕਟੋਰੀਆ ਗਲੀ ਵਿਚ ਵੈਸਟ-ਮਨਿਸਟਰ ਪੈਲੇਸ ਹੋਟਲ, (ਹੁਣ ਇਹ ਨਹੀਂ ਰਿਹਾ) ਜਿਥੇ ਉਹ ਠਹਿਰੇ ਹੋਏ ਸਨ, ਵਿਖੇ ਵੱਡੀ ਗਿਣਤੀ ਵਿਚ ਆਉਣ ਵਾਲੇ ਮੁਲਾਕਾਤੀਆਂ ਨੂੰ ਇਹ ਪੇਅ ਮੱਖਣ ਲਗੇ ਟੋਸਟਾਂ ਅਤੇ ਹੋਰ ਫਲ-ਪਦਾਰਥਾਂ ਸਹਿਤ ਪੇਸ਼ ਕੀਤਾ ਜਾਂਦਾ ਸੀ । ਉਹ ਹਾਲੇ ਵੀ ਇਕ ਅੰਗਰੇਜ਼

ਸਾਹਿਬ ਵਾਂਗ ਕਪੜੇ ਪਹਿਨਣਾ ਪਸੰਦ ਕਰਦੇ ਸਨ। ਵੱਖ ਵੱਖ ਸਮੇਂ ਗਾਂਧੀ ਜੀ ਦੇ ਬਦਲ ਰਹੇ ਪਹਿਰਾਵਿਆਂ ਸੰਬੰਧੀ ਮਿਸਿਜ਼ ਪੋਲਕ ਦੀਆਂ ਯਾਦਾਂ—ਉਹਨਾਂ ਦੀ ਪਹਿਲੀ ਮਿਲਣੀ ਤੋਂ ਲੈ ਕੇ ਸਾਬਰਮਤੀ ਆਸ਼ਰਮ ਵਿਖੇ ਆਉਣ ਤਕ, ਵਰਨਣਯੋਗ ਹਨ।

'ਗਾਂਧੀ ਜੀ ਦੀ ਮਾਨਸਿਕ ਯਾਤਰਾ ਵਿਚ ਕਿੰਨੇ ਵੱਖ ਵੱਖ ਪੜਾ ਆਏ, ਇਸਦਾ ਪ੍ਰਗਟਾ ਉਹਨਾਂ ਦੇ ਵੱਖ ਵੱਖ ਪਹਿਰਾਵਿਆਂ ਤੋਂ ਹੋ ਜਾਂਦਾ ਹੈ। ਹਰੇਕ ਪਹਿਰਾਵਾ ਮੈਂ ਸੋਚਦੀ ਹਾਂ, ਉਹਨਾਂ ਦੀ ਮਨੋਬਿਰਤੀ ਦਾ ਸੂਚਕ ਸੀ। ਫਿਰ ਵੀ ਉਹ ਕਿੰਨੀ ਤੀਖਣ ਨਿਰਲੇਪਤਾ ਨਾਲ ਉਹਨਾਂ ਨੂੰ ਪਹਿਨਦੇ ਸਨ! ਹਰੇਕ ਵਸਤਰ, ਅਕਸਰ ਉਹਨਾਂ ਦੀ ਰਮਤਾ ਹਾਲਤ ਨੂੰ ਹੀ ਉਘਾੜਦਾ ਸੀ ਅਤੇ ਉਸਦੇ ਪਿਛੇ ਇੰਜ ਲਗਦਾ ਸੀ, ਜਿਵੇਂ ਇਕ ਮਨੁੱਖੀ ਆਕ੍ਰਿਤੀ ਨੇ ਆਪਣੇ ਆਪ ਨੂੰ ਇਸ ਅੰਦਰ ਲਪੇਟ ਰਖਿਆ ਹੋਵੇ ਜੋ ਝੱਟ ਅਤੇ ਆਸਾਨੀ ਨਾਲ ਇਸ ਨੂੰ ਆਪਣੇ ਸਰੀਰ ਤੋਂ ਲਾਹ ਸਕਦੀ ਹੈ ਅਤੇ ਆਪਣੇ ਰੱਬ ਸਾਹਮਣੇ ਨੰਗੀ ਹੋ ਸਕਦੀ ਹੈ।

'ਜਦੋਂ ਮੈਂ ਪਹਿਲੀ ਵਾਰ ਉਹਨਾਂ ਨੂੰ ਦੱਖਣੀ ਅਫ਼ਰੀਕਾ ਵਿਚ ਵੇਖਿਆ ਤਾਂ ਉਹ ਕਾਲੀ ਪੇਸ਼ਾਵਰੀ ਪੱਗ ਬੰਨਦੇ ਸਨ ਅਤੇ ਨਫੀਸ ਨਮੂਨੇ ਵਾਲਾ ਇਕ ਸਾਧਾਰਣ ਮਰਦਾਵਾਂ ਲਿਬਾਸ, ਜਿਸ ਦੇ ਗਾੜ੍ਹੇ ਧਰਾਤਲ ਉਪਰ ਹਲਕੀਆਂ ਨੀਲੀਆਂ ਧਾਰੀਆਂ ਹੁੰਦੀਆਂ ਜੋ ਉਹਨਾਂ ਨੂੰ ਪਸੰਦ ਸਨ। ਇਹਨਾਂ ਤੋਂ ਇਲਾਵਾ ਮਾਵੇ ਨਾਲ ਆਕੜਿਆ ਕਾਲਰ, ਟਾਈ ਅਤੇ ਬਾਹਰ ਜਾਣ ਲਈ ਜ਼ੁਰਾਬਾਂ ਤੇ ਬੂਟ। ਜਦੋਂ ਬਾਅਦ ਵਿਚ ਮੈਂ ਉਹਨਾਂ ਨੂੰ ਲੰਡਨ ਵਿਚ ਮਿਲੀ ਤਾਂ ਉਹ ਪੂਰਵ-ਯੁੱਧ ਦੇ ਅੰਗਰੇਜ਼ੀ ਸਾਹਿਬ ਵਾਲੇ ਰਵਾਇਤੀ ਲਿਬਾਸ ਵਿਚ ਅਡਰੇ ਹੀ ਨਜ਼ਰ ਆ ਰਹੇ ਸਨ—ਰੇਸ਼ਮੀ ਹੈਟ, ਪੂਰੀ ਤਰ੍ਹਾਂ ਫਿਟ ਸਵੇਰਸਾਰ ਪਹਿਨਣ ਵਾਲਾ ਕੋਟ, ਚੁਸਤ ਬੂਟ ਅਤੇ ਜ਼ੁਰਾਬਾਂ। ਕੁਝ ਸਾਲਾਂ ਬਾਅਦ ਮੈਂ ਉਹਨਾਂ ਦੇ ਇਸ ਸਮੇਂ ਦੇ ਸਾਰੇ ਕਪੜੇ, ਜੋ ਉਹਨਾਂ ਪਹਿਨਣੇ ਤਿਆਗ ਦਿਤੇ ਸਨ, ਲੋਕਾਂ ਵਿਚ ਵੰਡ ਦਿਤੇ।

'ਦੱਖਣੀ-ਅਫ਼ਰੀਕੀ ਵਿਚ ਜਾਕੇ ਉਹਨਾਂ ਫਿਰ ਸਾਧਾਰਣ ਲਿਬਾਸ ਪਹਿਨਣਾ ਸ਼ੁਰੂ ਕਰ ਦਿੱਤਾ ਪਰ ਹੁਣ ਉਹ ਆਪਣੇ ਕਪੜੇ ਸਿਲੇ-ਸਿਲਾਏ ਹੀ ਖ਼ਰੀਦਦੇ ਸਨ—ਜੋ ਅਕਸਰ ਬੇ ਮੇਚ ਹੁੰਦੇ...ਜੁੱਤੀ ਵੀ ਉਹ ਬੇ ਡੌਲ ਜਿਹੀ ਹੀ ਪਹਿਨਦੇ। ਆਪਣੇ ਇਸ ਆਮ ਲਿਬਾਸ ਵਿਚ ਹੁਣ ਉਹ ਮਾਵੇ ਨਾਲ ਆਕੜਿਆ ਕਾਲਰ ਵੀ ਨਹੀਂ ਸਨ ਪਹਿਨਦੇ। ਉਥੇ ਰਹਿਣ ਦੇ ਪਿਛਲੇ ਦਿਨਾਂ ਵਿਚ, ਜਿਥੋਂ ਤਕ ਸੰਭਵ ਹੁੰਦਾ, ਉਹਨਾਂ ਦਾ ਲਿਬਾਸ ਪੂਰਬ ਅਤੇ ਪੱਛਮ ਦਾ ਸੁਮੇਲ ਹੁੰਦਾ ਸੀ—ਪੈਂਟ ਦੇ ਨਾਲ ਖੁੱਲ੍ਹਾ ਲੰਮਾ ਕੁੜਤਾ...ਅਤੇ ਪੈਰਾਂ ਵਿਚ ਲਗਭਗ ਹਮੇਸ਼ਾਂ ਹੀ ਸੈਂਡਲ।

'ਤੇ ਫਿਰ ਅੰਤਿਮ ਤਬਦੀਲੀ...ਘਰ ਦੇ ਕੱਤੇ ਹੋਏ ਸੂਤ ਦੀ ਧੋਤੀ ਅਤੇ ਲੋੜ ਅਨੁਸਾਰ ਮੋਢਿਆਂ ਉਪਰ ਗਰਮ ਸ਼ਾਲ।'

ਇਸ ਸਮੇਂ ਦੌਰਾਨ ਹੀ ਗਾਂਧੀ ਜੀ ਨੇ ਸਭ ਤੋਂ ਪਹਿਲੀ ਵਾਰ ਲਿਓ ਤਾਲਸਤਾਇ ਨਾਲ ਪੱਤਰ-ਵਿਹਾਰ ਕੀਤਾ, ਜਿਨ੍ਹਾਂ ਦੀ ਉਹ ਇਸ ਕਰਕੇ ਲੰਮੇ ਸਮੇਂ ਤੋਂ ਪ੍ਰਸ਼ੰਸਾ

ਕਰਦੇ ਆ ਰਹੇ ਸਨ ਕਿ ਉਹ ਧਰਮ ਦੀ ਸੱਚੀ ਭਾਵਨਾ ਦੀ ਨਿਧੜਕ ਹਾਮੀ ਭਰਦੇ ਸਨ ਅਤੇ ਜੋ ਪੱਛਮ ਦੀ ਆਧੁਨਿਕ ਸਭਿਅਤਾ ਦੀ ਦ੍ਰਿੜਤਾ ਨਾਲ ਨਿਖੇਧੀ ਕਰਦੇ ਸਨ । ਤਾਲਸਤਾਇ ਦੇ ਅਜਿਹੇ ਵਿਚਾਰਾਂ ਦਾ ਗਾਂਧੀ ਜੀ ਦੇ ਮਨ ਉਪਰ ਡੂੰਘਾ ਪ੍ਰਭਾਵ ਪਿਆ । ਜਿਵੇਂ ਉਹਨਾਂ ਤਾਲਸਤਾਇ ਦੀ ਮੌਤ, ਜੋ ਛੇਤੀ ਬਾਅਦ ਹੀ ਹੋ ਗਈ ਸੀ, ਪਿਛੋਂ ਲਿਖਿਆ : 'ਸੁਰਗਵਾਸੀ ਸਾਮੰਤ ਤਾਲਸਤਾਇ ਬਾਰੇ ਅਸੀਂ ਕੇਵਲ ਸ਼ਰਧਾ ਭਾਵ ਵਿਚ ਹੀ ਲਿਖ ਸਕਦੇ ਹਾਂ । ਸਾਡੇ ਲਈ ਉਹ ਆਪਣੇ ਯੁੱਗ ਦੇ ਮਹਾਨ ਵਿਅਕ-ਤੀਆਂ ਵਿਚੋਂ ਕਿਤੇ ਵੱਧ ਮਹਾਨ ਸਨ । ਜਿਥੋਂ ਤਕ ਸੰਭਵ ਹੋ ਸਕਿਆ ਹੈ, ਅਸੀਂ ਉਹਨਾਂ ਦੀਆਂ ਸਿਖਿਆਵਾਂ 'ਤੇ ਚਲਣ ਦੀ ਕੋਸ਼ਿਸ਼ ਕੀਤੀ ਹੈ ।

ਪਰ ਸਭ ਤੋਂ ਵੱਧ ਚੁਣੌਤੀ ਭਰਿਆ ਪ੍ਰਭਾਵ, ਜੋ ਉਹਨਾਂ ਦੇ ਮਨ 'ਤੇ ਪਿਆ, ਉਹ ਸੀ—ਲੰਡਨ ਵਿਚ ਰਹਿ ਰਹੇ ਕ੍ਰਾਂਤੀਕਾਰੀ ਸੁਭਾਅ ਦੇ ਭਾਰਤੀ ਨੌਜਵਾਨਾਂ ਨਾਲ ਉਹਨਾਂ ਦੀਆਂ ਮੁਲਾਕਾਤਾਂ ਅਤੇ ਵਿਚਾਰ-ਚਰਚਾਵਾਂ, ਜੋ ਅੱਤਵਾਦ ਨੂੰ ਲੱਗਭਗ ਇਕ ਧਾਰਮਿਕ ਸੰਪ੍ਰਦਾਇ ਵਜੋਂ ਹੀ ਮੰਨਦੇ ਸਨ । ਉਹਨਾਂ ਦੇ ਲੰਡਨ ਵਿਚ ਆਉਣ ਤੋਂ ਕੁਝ ਦਿਨ ਪਹਿਲਾਂ ਹੀ, ਉਹਨਾਂ ਵਿਚੋਂ ਇਕ—ਮਦਨ ਲਾਲ ਢੀਂਗਰਾ ਨੇ ਇਕ ਅੰਗਰੇਜ਼ ਅਫ਼ਸਰ, ਸਰ ਕਰਜ਼ਨ ਵਿੱਲੀ, ਜੋ ਭਾਰਤ ਵਿਚ ਸੇਵਾ ਕਰ ਚੁੱਕਾ ਸੀ ਅਤੇ ਉਸ ਸਮੇਂ ਭਾਰਤ ਦੇ ਰਾਜ ਸਕੱਤਰ ਦੇ ਸਹਾਇਕ ਵਜੋਂ ਨਿਯੁਕਤ ਸੀ, ਨੂੰ ਗੋਲੀ ਮਾਰ ਕੇ ਹਲਾਕ ਕਰ ਦਿੱਤਾ ਸੀ । ਕਰਜ਼ਨ ਨੂੰ ਇਕ ਭਾਰਤੀ ਭਾਈਚਾਰਕ ਇੱਕਠ ਵਿਚ ਬੁਲਾਇਆ ਗਿਆ ਸੀ, ਜਿਥੇ ਇਹ ਕਾਰਾ ਵਾਪਰਿਆ । ਹਿੰਦੁਸਤਾਨੀ ਪਾਰਸੀ ਚਿਕਿਤਸਕ, ਡਾਕਟਰ ਲਾਲਾ ਕਾਕਾ, ਜਿਸਨੇ ਸਰ ਕਰਜ਼ਨ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ, ਵੀ ਮਾਰਿਆ ਗਿਆ ।

ਢੀਂਗਰਾ ਨੂੰ ਇਸ ਘਟਨਾ ਦਾ ਕੋਈ ਪਛਤਾਵਾ ਨਹੀਂ ਸੀ ਅਤੇ ਉਸ ਨੇ ਬੜੇ ਮਾਣ ਨਾਲ ਅਦਾਲਤ ਵਿਚ ਆਪਣੀ ਸਫ਼ਾਈ ਪੇਸ਼ ਕੀਤੀ ਕਿ ਇਹ ਕਾਰਵਾਈ ਉਸ ਨੇ ਸ਼ੁਧ ਦੇਸ਼-ਭਗਤੀ ਤੋਂ ਪ੍ਰਭਾਵਿਤ ਹੋ ਕੇ ਕੀਤੀ ਹੈ ਅਤੇ ਅਜਿਹਾ ਕਰਨ ਦੀ ਉਸਨੂੰ ਆਪਣੇ ਧਰਮ ਵਲੋਂ ਪ੍ਰਵਾਨਗੀ ਹਾਸਲ ਹੈ । ਢੀਂਗਰਾ ਦੀ ਨਿਧੜਕ ਜਵਾਬ ਦੇਹੀ, ਜੋ ਰੱਬ ਅਤੇ ਮਾਂ ਪ੍ਰਤੀ ਉਸਦੀ ਵਿਸਮਾਦੀ ਦੇਵ-ਉਸਤਤੀ ਵਿਚ ਖ਼ਤਮ ਹੁੰਦੀ ਹੈ, ਨੇ ਉਸਦੇ ਦੇਸ ਵਾਸੀਆਂ ਦੇ ਮਨਾ ਨੂੰ ਡੂੰਘਾ ਹਿਲਾ ਕੇ ਰਖ ਦਿੱਤਾ । ਇਥੋਂ ਤਕ ਕਿ ਵਿੰਨਸਟਨ ਚਰਚਿਲ, ਜੋ ਉਸ ਸਮੇਂ ਉਪਨਿਵੇਸ਼ ਖੇਤਰਾਂ ਦੇ ਆਧੀਨ ਸਕੱਤਰ ਸਨ, ਨੇ ਢੀਂਗਰਾ ਵਲੋਂ ਅਦਾਲਤ ਵਿਚ ਦਿੱਤੀ ਤਕਰੀਰ ਨੂੰ 'ਦੇਸ਼ ਭਗਤੀ ਦੇ ਨਾਂ 'ਤੇ ਇਕ ਸਭ ਤੋਂ ਉਤਮ ਤਕਰੀਰ' ਕਰਾਰ ਦਿੱਤਾ ।

ਦੇਸ਼-ਭਗਤੀ ਦੇ ਇਸ ਤਰ੍ਹਾਂ ਦੇ ਪਾਗਲਪਨ ਤੋਂ ਬਿਲਕੁਲ ਅਪ੍ਰਭਾਵਿਤ ਅਤੇ ਆਪਣੇ ਦੇਸ਼ ਵਾਸੀਆ ਦੀਆਂ ਟਕੋਰਾਂ ਦੀ ਰਤਾ ਪ੍ਰਵਾਹ ਨਾ ਕਰਦੇ ਹੋਏ ਗਾਂਧੀ ਜੀ ਨੇ ਢੀਂਗਰਾ ਦੇ ਇਸ ਕਾਰੇ ਦੀ ਨਿਖੇਧੀ ਕੀਤੀ ਅਤੇ ਇਥੋਂ ਤਕ ਕਿਹਾ ਕਿ ਢੀਂਗਰਾ ਨੇ ਇਹ 'ਇਕ ਬੁਜ਼ਦਿਲਾਂ ਵਾਂਗ ਕੀਤਾ ਹੈ,' ਕਿਉਂ ਜੋ ਇਕ ਸੱਦੇ ਗਏ ਮਹਿਮਾਨ ਨੂੰ, ਆਪਣੇ ਹੀ ਘਰ ਵਿਚ, ਬਿਨਾ ਕਿਸੇ ਚਿਤਾਵਨੀ ਦੇ ਅਤੇ ਬਚਾਅ ਲਈ ਬਿਨਾ ਕੋਈ

ਮੌਕਾ ਦਿੱਤੇ, ਮਾਰ ਦੇਣਾ, ਜੇ ਬੁਜ਼ਦਿਲੀ ਨਹੀਂ, ਤਾਂ ਹੋਰ ਕੀ ਏ ? ਜਿਥੇ ਹੋਰ ਲੋਕਾਂ ਨੇ ਢੀਂਗਰਾ ਦੀ ਇਸ ਕਰਕੇ ਪ੍ਰਸ਼ੰਸਾ ਕੀਤੀ ਕਿ ਉਸ ਨੇ ਜਾਣ ਬੁਝ ਕੇ ਆਪਣੀ ਜਾਨ ਖ਼ਤਰੇ ਵਿਚ ਪਾਕੇ, ਇਕ ਖਾਸ ਕਾਰਜ ਦੀ ਖ਼ਾਤਰ ਇਕ ਬਹਾਦਰ ਕਾਰਨਾਮਾ ਕੀਤਾ ਹੈ, ਜਿਸ ਤੋਂ ਉਸਨੂੰ ਕੋਈ ਨਿਜੀ ਲਾਭ ਨਹੀਂ ਹੋਣਾ, ਉਥੇ ਗਾਂਧੀ ਜੀ ਨੇ ਇਸ ਹਾਲਤ ਨੂੰ ਇਕ ਨਸ਼ਾ ਹੀ ਕਰਾਰ ਦਿੱਤਾ। 'ਸਿਰਫ਼ ਸ਼ਰਾਬ ਜਾਂ ਭੰਗ ਹੀ ਕਿਸੇ ਵਿਅਕਤੀ ਨੂੰ ਨਸ਼ਾ ਨਹੀਂ ਕਰਦੀ ਸਗੋਂ ਇਕ ਪਾਗ਼ਲ ਵਿਚਾਰ ਵੀ ਅਜਿਹਾ ਨਸ਼ਾ ਕਰ ਸਕਦਾ ਹੈ।'

# 21. ਸਮੁੰਦਰ ਯਾਤਰਾ ਦੌਰਾਨ ਸੰਵਾਦ

ਦੇਸ਼-ਭਗਤੀ ਅਤੇ ਧਰਮ ਦੇ ਨਾਂ 'ਤੇ ਅੱਤਿਵਾਦ ਦੀ ਵਡਿਆਈ, ਜੋ ਗਾਂਧੀ ਜੀ ਨੇ ਲੰਡਨ ਵਿਖੇ ਪੜ੍ਹੇ-ਲਿਖੇ ਭਾਰਤੀ ਯੁਵਕਾਂ ਵਿਚ ਵੇਖੀ, ਉਹਨਾਂ ਨੂੰ ਡਾਢਾ ਪ੍ਰੇਸ਼ਾਨ ਕੀਤਾ। 'ਮੈਂ ਇਹ ਜ਼ਰੂਰ ਕਹਾਂਗਾ ਕਿ ਲੋਕ ਇਸ ਗੱਲ ਵਿਚ ਵਿਸ਼ਵਾਸ ਰਖਦੇ ਹਨ ਅਤੇ ਦਲੀਲਾਂ ਦਿੰਦੇ ਹਨ ਕਿ ਅਜਿਹੀਆਂ ਹੱਤਿਆਵਾਂ ਭਾਰਤੀ ਲਈ ਲਾਭਦਾਇਕ ਹਨ, ਉਹ ਅਸਲ ਵਿਚ ਬਿਲਕੁਲ ਅਨਜਾਣ ਲੋਕ ਹਨ,' ਉਹਨਾਂ ''ਇੰਡੀਅਨ ਓਪੀਨੀਅਨ'' ਲਈ ਲੰਡਨ ਤੋਂ ਭੇਜੀ ਇਕ ਰਿਪੋਰਟ ਵਿਚ ਲਿਖਿਆ। 'ਵਿਸ਼ਵਾਸ ਘਾਤ ਦਾ ਕੋਈ ਵੀ ਕ੍ਰਮ, ਕਿਸੇ ਵੀ ਮੁਲਕ ਨੂੰ ਕੋਈ ਲਾਭ ਨਹੀਂ ਪਹੁੰਚਾ ਸਕਦਾ। ਜੇਕਰ ਅਜਿਹੀਆਂ ਹੱਤਿਆਵਾਂ ਦੇ ਦੌਰ ਦੇ ਸਿੱਟੇ ਵਜੋਂ ਅੰਗਰੇਜ਼ ਭਾਰਤ ਛਡ ਜਾਂਦੇ ਹਨ ਤਾਂ ਉਹਨਾਂ ਦੀ ਥਾਂ ਕੌਣ ਰਾਜ ਕਰੇਗਾ ? ਜਵਾਬ ਸਿਰਫ਼ ਇਕ ਹੈ : ਹੱਤਿਆਰੇ। ਤਾਂ ਫਿਰ ਕੌਣ ਖੁਸ਼ ਹੋਏਗਾ ?...ਹੱਤਿਆਰਿਆਂ ਦੇ ਰਾਜ ਤੋਂ ਭਾਰਤ ਨੂੰ ਕੁਝ ਵੀ ਹਾਸਲ ਨਹੀਂ ਹੋ ਸਕੇਗਾ...ਭਾਵੇਂ ਉਹ ਗੋਰੇ ਹੋਣ ਜਾਂ ਕਾਲੇ।'

ਇਸ ਚੀਜ਼ ਨੇ ਉਹਨਾਂ ਨੂੰ ਭਾਰਤ ਦੀ ਤਕਦੀਰ ਬਾਰੇ ਖੁੱਭ ਕੇ ਸੋਚਾਂ ਵਿਚ ਪਾ ਦਿੱਤਾ। ਸਵੈ-ਸ਼ਾਸਨ ਜਾਂ ਆਜ਼ਾਦੀ ਦਾ ਉਹ ਕਿਹੜਾ ਰੂਪ ਹੈ, ਜੋ ਉਸਦੇ ਕਰੋੜਾਂ ਦੇਸ-ਵਾਸੀਆਂ, ਜੋ ਪਿੰਡਾਂ ਵਿਚ ਰਹਿੰਦੇ ਹਨ ਅਤੇ ਹਾਲੇ ਪੱਛਮੀ-ਸਭਿਅਤਾਂ ਤੋਂ ਅਣਭਿੱਜ ਹਨ, ਨੂੰ ਵਾਸਤਵ ਭਲਾਈ ਅਤੇ ਖੁਸ਼ਹਾਲੀ ਪ੍ਰਦਾਨ ਕਰ ਸਕਦਾ ਹੈ ? ਤਾਲਸਤਾਇ ਅਤੇ ਰਸਕਨ ਵਾਂਗ, ਗਾਂਧੀ ਜੀ ਵੀ ਉਦਯੋਗਿਕ ਸਭਿਅਤਾ ਪ੍ਰਤੀ ਜਮਾਂਦਰੂ ਨਫ਼ਰਤ ਕਰਦੇ ਸਨ ਅਤੇ ਇਸ ਗੱਲ ਵਿਚ ਵਿਸ਼ਵਾਸ ਕਰਦੇ ਸਨ ਕਿ ਆਦਰਸ਼ਕ ਸਮਾਜ ਉਹ ਹੈ, ਜਿਥੇ ਹਰ ਕੋਈ ਆਪਣੇ ਹੱਥ ਨਾਲ ਜ਼ਮੀਨ 'ਤੇ ਜਾਂ ਕਿਸੇ ਦਸਤਕਾਰੀ 'ਤੇ ਕੰਮ ਕਰਦਾ ਹੈ ਅਤੇ ਨੈਤਿਕ ਕਾਨੂੰਨਾਂ ਦੀ ਪਾਲਣਾ ਕਰਦਾ ਹੈ। ਜੇਕਰ ਲੋਕ 'ਇਸ ਆਧੁਨਿਕ ਸਭਿਅਤਾ ਦੇ ਢੰਗ ਦੇ ਜਾਲ ਵਿਚੋਂ' ਆਪਣੇ ਆਪ ਨੂੰ ਮੁਕਤ ਕਰ ਲੈਂਦੇ ਹਨ ਅਤੇ ਦੂਜੇ ਮਨੁੱਖੀ ਜੀਵਾਂ ਦਾ ਕਿਸੇ ਵੀ ਰੂਪ ਵਿਚ ਸ਼ੋਸ਼ਣ ਕਰਨਾ ਛਡ ਦਿੰਦੇ ਹਨ ਤਾਂ ਜਾਤੀ ਇਮਾਨ, ਸਿੱਧੇ ਹੀ ਨੈਤਿਕ ਕਾਨੂੰਨ ਦੀ ਗ੍ਰਿਫ਼ਤ ਵਿਚ ਆ ਜਾਵੇਗਾ।

ਡਰਬਨ ਵੱਲ ਵਾਪਸੀ ਸਫ਼ਰ ਦੌਰਾਨ ਉਹਨਾਂ ਆਪਣੀਆਂ ਧਾਰਨਾਵਾਂ ਨੂੰ ਕਲਮ-ਬੱਧ ਕਰਨਾ ਸ਼ੁਰੂ ਕੀਤਾ, ਜੋ ਇਕ ਤਰ੍ਹਾਂ ਨਾਲ ਉਹਨਾਂ ਦੇਸ਼ ਭਗਤ ਭਾਰਤੀ ਨੌਜਵਾਨਾਂ ਨਾਲ ਸੁਕਰਾਤੀ-ਸੰਵਾਦ ਸਨ, ਜੋ ਉਹਨਾਂ ਨੂੰ ਲੰਡਨ ਵਿਚ ਮਿਲੇ ਸਨ ਅਤੇ ਜੋ ਬਰਤਾਨਵੀ ਪੰਜਾਲੀ ਨੂੰ ਮੋਢਿਆਂ ਤੋਂ ਲਾਹ ਸੁੱਟਣ ਲਈ ਕੋਈ ਵੀ ਢੰਗ ਅਪਨਾਉਣ ਵਿਚ ਯਕੀਨ ਰਖਦੇ ਸਨ ।

ਇਸ 'ਸਮੁੰਦਰੀ ਯਾਤਰਾ ਦੌਰਾਨ ਸੰਵਾਦ' ਵਿਚ ਗਾਂਧੀ ਜੀ ਨੇ ਮੁਖ ਤੌਰ 'ਤੇ ਨੌਜਵਾਨ ਦੇਸ਼ ਭਗਤਾਂ ਦੀ ਇਸ ਵਿਚਾਰਸਾਰਾ ਦੇ ਭਰਮ ਨੂੰ ਮਿਟਾਉਣਾ ਚਾਹਿਆ ਸੀ ਕਿ ਭਾਰਤ ਦੀ ਆਜ਼ਾਦੀ ਕੇਵਲ ਅੰਗਰੇਜ਼ਾਂ ਨੂੰ ਉਥੋਂ ਕੱਢ ਦੇਣ ਨਾਲ ਹੀ ਹਾਸਲ ਹੋ ਸਕਦੀ ਹੈ...ਭਾਵੇਂ ਇਸ ਲਈ ਕੋਈ ਵੀ ਰਾਹ ਕਿਉਂ ਨਾ ਅਪਨਾਉਣਾ ਪਵੇ । ਇਸ ਦਾ ਨਤੀਜਾ ਸ਼ਾਇਦ 'ਅੰਗਰੇਜ਼ਾਂ ਤੋਂ ਬਗੈਰ ਅੰਗਰੇਜ਼ੀ ਰਾਜ' ਹੀ ਨਿਕਲੇ ਜਾਂ ਦੂਜੇ ਸ਼ਬਦਾਂ ਵਿਚ, 'ਚੀਤੇ ਵਾਲਾ ਸੁਭਾਅ ਪਰ ਚੀਤਾ ਨਹੀਂ ।' ਸਰਕਾਰ ਦੀ ਵਾਗਡੋਰ ਆਪਣੇ ਹੱਥ ਵਿਚ ਲੈ ਲੈਣਾ ਕੋਈ ਸੱਚੀ ਦੇਸ਼ ਭਗਤੀ ਨਹੀਂ, ਸਗੋਂ ਇਹ ਸਮੁੱਚੇ ਸਮਾਜ ਲਈ ਕੰਮ ਕਰਨ ਵਿਚ ਹੈ, ਜਿਥੇ 'ਕਰੋੜਾਂ ਸਵੈ-ਰਾਜ ਹਾਸਲ ਕਰਦੇ ਹਨ ।' ਭਾਰਤੀ ਰਜਵਾੜਿਆਂ ਜਾਂ ਹੋਰ ਕਾਰ-ਮੁਖਤਾਰਾਂ ਦੀ ਤਾਨਾਸ਼ਾਹੀ ਅੰਗਰੇਜ਼ਾਂ ਨਾਲੋਂ ਚੰਗੀ ਨਹੀਂ ਹੋ ਸਕਦੀ । 'ਦੇਸ਼ ਭਗਤੀ ਤੋਂ ਮੇਰਾ ਭਾਵ ਸਾਰੇ ਲੋਕਾਂ ਦਾ ਕਲਿਆਣ ਹੈ ਅਤੇ ਜੇ ਇਹ ਕਲਿਆਣ ਮੈਨੂੰ ਅੰਗਰੇਜ਼ਾਂ ਦੇ ਹੱਥੋਂ ਹਾਸਲ ਹੋ ਜਾਂਦਾ ਹੈ ਤਾਂ ਮੇਰਾ ਸਿਰ ਉਹਨਾਂ ਅਗੇ ਝੁਕ ਜਾਵੇਗਾ ।'

ਲੋਕਤੰਤਰ ਦਾ ਜੋ ਸਰੂਪ ਪੱਛਮ ਵਿਚ ਵਿਕਸਿਤ ਹੋਇਆ ਹੈ, ਉਹ ਅਜਿਹੇ ਸਮਾਜ ਨੂੰ ਪੈਦਾ ਨਹੀਂ ਕਰ ਸਕਦਾ ਕਿਉਂਕਿ ਲੋਕਤੰਤਰ ਵਿਚ ਸਭਨਾਂ ਲਈ ਇਹ ਜ਼ਰੂਰੀ ਹੈ ਕਿ ਉਹ ਬਹੁ-ਸੰਮਤੀ ਵਲੋਂ ਬਣਾਏ ਗਏ ਕਾਨੂੰਨਾਂ ਦੀ ਪਾਲਣਾ ਕਰਨ । ਪਰ 'ਅਲਪ-ਸੰਖਿਅਕ ਵਰਗ ਵਲੋਂ ਬਹੁ-ਸੰਮਤੀ ਦੇ ਫ਼ੈਸਲਿਆਂ ਵਿਚ ਯਕੀਨ ਪ੍ਰਗਟਾਉਣਾ ਇਕ ਗੈਰ-ਕੁਦਰਤੀ ਅਤੇ ਅੰਧ-ਵਿਸ਼ਵਾਸ਼ੀ ਕ੍ਰਮ ਹੈ । ਜੋ ਆਦਮੀ ਆਪਣੇ ਮਨੁੱਖਤਵ ਨੂੰ ਸਮਝ ਲੈਂਦਾ ਹੈ, ਉਹ ਰੱਬ ਤੋਂ ਸਿਵਾ ਹੋਰ ਕਿਸੇ ਤੋਂ ਨਹੀਂ ਡਰਦਾ । ਜੇ ਇਕ ਆਦਮੀ ਇਹ ਸਮਝ ਲੈਂਦਾ ਹੈ ਕਿ ਗੈਰ-ਕੁਦਰਤੀ ਕਾਨੂੰਨਾਂ ਦੀ ਪਾਲਣਾ ਕਰਨਾ ਅਤ-ਮਨੁੱਖੀ ਕ੍ਰਮ ਹੈ, ਤਾਂ ਉਸਨੂੰ ਕਿਸੇ ਵੀ ਆਦਮੀ ਦੀ ਤਾਨਾ-ਸ਼ਾਹੀ ਗੁਲਾਮ ਨਹੀਂ ਬਣਾ ਸਕਦੀ । ਇਹ ਸਵਰਾਜ ਜਾਂ ਗ੍ਰਹਿਰਾਜ ਦੀ ਕੁੰਜੀ ਹੈ ।' ਦੂਜੇ ਸ਼ਬਦਾਂ ਵਿਚ, ਸਿਰਫ਼ ਉਹੀ ਸਮਾਜ ਸੁਤੰਤਰ, ਸੁਖੀ ਅਤੇ ਖੁਸ਼ਹਾਲ ਹੁੰਦਾ ਹੈ, ਜਿਥੇ ਹਰ ਵਿਅਕਤੀ-ਆਦਮੀ ਜਾਂ ਔਰਤ, ਇਕ ਸ਼ਕਤੀਸ਼ਾਲੀ ਅਸੈਨਿਕ ਪ੍ਰਤਿਰੋਧਕ ਹੁੰਦਾ ਹੈ । ਇੰਜ ਥੋਰੋ ਦੇ ਵਿਚਾਰਾਂ ਨੂੰ ਗਾਂਧੀ ਜੀ ਨੇ ਆਪਣੇ ਸ਼ਬਦਾਂ ਰਾਹੀਂ ਪ੍ਰਗਟਾਇਆ ।

ਰੇਲਾਂ, ਕਾਨੂੰਨੀ ਅਦਾਲਤਾਂ, ਡਾਕਟਰਾਂ, ਪ੍ਰਸ਼ਾਸਕਾਂ ਦੇ ਰੂਪ ਵਿਚ ਉਭਰ ਰਹੀ ਆਧੁਨਿਕ ਸਭਿਅਤਾ, ਜੋ ਵਿਦਿਅਕ ਢਾਂਚੇ ਵਿਚ ਗਿਆਨ ਅਤੇ ਵਿਗਿਆਨ ਉਪਰ ਵਧੇਰੇ ਬਲ ਦਿੰਦੀ ਹੈ, ਦਾ ਦ੍ਰਿੜ ਖੰਡਨ ਕਰਨ ਵਿਚ ਵੀ ਤਾਲਸਤਾਇ ਦਾ ਪ੍ਰਭਾਵ ਕੋਈ ਘਟ ਨਹੀਂ ਸੀ । ਸਭ ਕੁਝ ਮਿਲਾ ਕੇ 'ਹਿੰਦ ਸਵਾਰਾਜ' (ਜਾਂ ਭਾਰਤੀ

ਗ੍ਰਹਿਰਾਜ) ਨਾਂ ਦੀ ਜੋ ਛੋਟੀ ਜਿਹੀ ਪੁਸਤਕ ਗਾਂਧੀ ਜੀ ਨੇ ਪ੍ਰਕਾਸ਼ਿਤ ਕੀਤੀ, ਵਿਚ ਉਹਨਾਂ ਗਾਂਧੀਵਾਦੀ ਵਿਚਾਰਧਾਰਾ ਨੂੰ ਸ਼ੁਧ, ਤੀਬਰ ਅਤੇ ਮੌਲਿਕ ਰੂਪ ਵਿਚ ਪੇਸ਼ ਕੀਤਾ ।

ਗਾਂਧੀ ਜੀ ਦੀ ਬੌਧਿਕ ਸੰਪੰਨਤਾ, ਨਿਰਸੰਦੇਹ, ਤਾਰਕਿਕ ਸੀ । ਉਹਨਾਂ ਕੇਵਲ ਸਿਖਲਾਈ ਹੀ ਹਾਸਲ ਨਹੀਂ ਸੀ ਕੀਤੀ, ਬਲਕਿ ਉਹ ਤਾਂ ਜਮਾਂਦਰੂ ਵਕੀਲ ਸਨ । ਉਹਨਾਂ ਬਰਤਾਨਵੀ ਅਦਾਲਤ ਵਿਚ ਇਸ ਲਈ ਵਕਾਲਤ ਕਰਨੀ ਛਡ ਦਿੱਤੀ ਕਿ ਉਹ ਇਸ ਤੋਂ ਵੀ ਵੱਡੀ ਸਰਵਵਿਆਪੀ ਕਾਨੂੰਨ ਜਾਂ ਨਿਆਂ ਦੀ ਅਦਾਲਤ ਵਿਚ ਕੰਮ ਕਰਨਾ ਚਾਹੁੰਦੇ ਸਨ । ਉਹਨਾਂ ਵਲੋਂ ਬਾਰ-ਬਾਰ ਇਹ ਆਖਣ ਦੇ ਬਾਵਜੂਦ ਕਿ ਉਹ ਕੇਵਲ ਸੱਚ ਦੀ ਤਲਾਸ਼ ਵਿਚ ਹਨ, ਉਹਨਾਂ ਇਸਦੀ ਖੋਜ ਆਪਣੇ ਹੀ ਢੰਗ ਰਾਹੀਂ ਕੀਤੀ...ਇਕ ਨਿਆਂ ਪਾਲ ਵਾਂਗ ਨਹੀਂ, ਜਿਸ ਦਾ ਸਰੋਕਾਰ ਗਵਾਹੀ ਨੂੰ, ਜਿਥੋਂ ਤਕ ਸੰਭਵ ਹੋ ਸਕੇ, ਬਾਹਰਮੁੱਖੀ ਤੌਰ ਤੇ ਪੜਚੋਲਣਾ ਹੁੰਦਾ ਹੈ...ਸਗੋਂ ਇਕ ਵਕੀਲ ਦੇ ਤੌਰ ਤੇ, ਜੋ ਪਹਿਲਾਂ ਹੀ ਇਕ ਕਹੀ ਗਈ ਗੱਲ ਜਾਂ ਇਸਦੇ ਦ੍ਰਿਸ਼ਟੀਕੋਣ ਪ੍ਰਤੀ ਪਾਬੰਦ ਹੈ । ਗਾਂਧੀ ਜੀ ਨੇ ਆਪਣੇ ਮਨ ਦਾ ਫੈਸਲਾ ਅੰਤਰ ਗਿਆਨ ਰਾਹੀਂ ਕੀਤਾ ਅਤੇ ਜੋ ਸਿੱਟਾ ਹਾਸਲ ਕੀਤਾ, ਉਸਦੀ ਵਕਾਲਤ ਤਰਕ-ਸ਼ੀਲਤਾ ਪੂਰਵਕ ਕੀਤੀ ।

ਇਸ ਤਰ੍ਹਾਂ ਦੀ ਵਿਚਾਰਧਾਰਾ, ਕਿਸੇ ਵੀ ਮਸਲੇ ਪ੍ਰਤੀ ਉਹਨਾਂ ਦੀ ਸੋਚ ਨੂੰ ਅਕਸਰ ਉਲਾਰ ਕਰ ਦਿੰਦੀ ਸੀ ਅਤੇ ਉਹਨਾਂ ਦੀ ਦਲੀਲਬਾਜ਼ੀ ਬੇਲੋੜੀ ਖਰ੍ਹਵੀਂ ਜਾਂ ਜਾਨੂੰਨੀ ਬਣ ਜਾਂਦੀ ਸੀ । ਇਹ ਰੁਝਾਨ ਵਿਸ਼ੇਸ਼ ਤੌਰ ਤੇ 'ਹਿੰਦ ਸਵਾਰਾਜ' ਵਿਚ ਪ੍ਰਤੱਖ ਹੈ, ਜਿਵੇਂ ਕਿ ਹੇਠਲੀਆਂ ਟੂਕਾਂ ਤੋਂ ਵੇਖਿਆ ਜਾ ਸਕਦਾ ਹੈ :—

'ਇੰਗਲੈਂਡ ਦੀ ਹਾਲਤ ਇਸ ਸਮੇਂ ਬੜੀ ਤਰਸਯੋਗ ਹੈ । ਮੇਰੀ ਪਰਮਾਤਮਾ ਅਗੇ ਪ੍ਰਾਰਥਨਾ ਹੈ ਕਿ ਹਿੰਦੁਸਤਾਨ ਦੀ ਹਾਲਤ ਇਹੋ ਜਿਹੀ ਕਦੇ ਵੀ ਨਾ ਹੋਵੇ । ਜਿਸਨੂੰ ਤੁਸੀਂ ਸੰਸਦਾਂ ਦੀ ਮਾਂ ਮੰਨਦੇ ਹੋ, ਉਹ ਇਕ ਬਾਂਝ ਔਰਤ ਅਤੇ ਵੇਸ਼ਵਾ ਸਮਾਨ ਹੈ । ਭਾਵੇਂ ਇਹ ਦੋਵੇਂ ਸ਼ਬਦ ਬੜੇ ਨਾਗਵਾਰ ਹਨ ਪਰ ਇਥੇ ਇਹ ਪੂਰੀ ਤਰ੍ਹਾਂ ਢੁਕਦੇ ਹਨ । ਇਸ ਸੰਸਦ ਨੇ ਹਾਲੇ ਤਕ, ਆਪਣੇ ਆਪ ਵਿਚ, ਇਕ ਵੀ ਚੱਜ ਦਾ ਕੰਮ ਨਹੀਂ ਕੀਤਾ ਹੈ । ਇਸੇ ਲਈ ਮੈਂ ਇਸ ਦੀ ਤੁਲਨਾ ਬਾਂਝ ਔਰਤ ਨਾਲ ਕੀਤੀ ਹੈ । ਇਸ ਸੰਸਦ ਦੀ ਸੁਭਾਵਿਕ ਸਥਿਤੀ ਇਸ ਪ੍ਰਕਾਰ ਦੀ ਹੈ ਕਿ ਬਾਹਰੀ ਪ੍ਰਭਾਵ ਤੋਂ ਬਗੈਰ, ਇਹ ਕੁਝ ਵੀ ਨਹੀਂ ਕਰ ਸਕਦੀ । ਇਹ ਇਕ ਵੇਸ਼ਵਾ ਵਾਂਗ ਹੈ, ਕਿਉਂ ਜੋ ਇਹ ਮੰਤਰੀਆਂ ਦੇ ਕਬਜ਼ੇ ਆਧੀਨ ਹੈ, ਜਿਨ੍ਹਾਂ ਨੇ ਸਮੇਂ ਸਮੇਂ ਬਦਲ ਜਾਣਾ ਹੁੰਦਾ ਹੈ ।'

'ਇਹ ਤੁਹਾਨੂੰ ਸਪੱਸ਼ਟ ਹੋਣਾ ਚਾਹੀਦਾ ਹੈ ਕਿ ਅੰਗਰੇਜ਼ਾਂ ਨੇ ਜਿੰਨੀ ਪੱਕਿਆਈ ਨਾਲ ਭਾਰਤ ਉਤੇ ਕਬਜ਼ਾ ਕਰ ਲਿਆ ਹੈ, ਉਹ ਇਹ ਰੇਲਵੇ ਤੋਂ ਬਗੈਰ ਨਹੀਂ ਸਨ ਕਰ ਸਕਦੇ । ਰੇਲਵੇ ਨੇ ਵੀ ਗਿਲਟੀ-ਪਲੇਗ ਹੀ ਫੈਲਾਈ ਹੈ । ਰੇਲਾ ਤੋਂ ਬਗੈਰ ਲੋਕ ਇਕ ਥਾਂ ਤੋਂ ਦੂਜੀ ਥਾਂ ਨਹੀਂ ਸਨ ਜਾ ਸਕਦੇ । ਇਹ ਪਲੇਗ ਦੇ ਕੀਟਾਣੂਆਂ ਨੂੰ ਫੈਲਾਉਂਦੀ ਹੈ । ਇਸ ਤੋਂ ਪਹਿਲਾਂ ਅਸੀਂ ਕੁਦਰਤੀ ਤੌਰ ਤੇ ਹੀ ਵਖਰੇਵਾਂ ਰਖਿਆ

ਹੋਇਆ ਸੀ। ਰੇਲਵੇ ਨੇ ਔੜ ਦੀ ਮਿੱਕਦਾਰ ਵਿਚ ਵਾਧਾ ਕੀਤਾ ਹੈ, ਕਿਉਂਕਿ ਯਾਤਰਾ ਦੇ ਸਾਧਨ ਹਾਸਲ ਹੋ ਜਾਣ ਨਾਲ ਲੋਕ ਆਪਣਾ ਅਨਾਜ ਵੇਚ ਦਿੰਦੇ ਹਨ, ਜਿਸਨੂੰ ਉਹਨਾਂ ਮੰਡੀਆਂ ਵਿਚ ਭੇਜ ਦਿੱਤਾ ਜਾਂਦਾ ਹੈ, ਜਿਥੇ ਉਸਦੀ ਮੰਗ ਵਧੇਰੇ ਹੁੰਦੀ ਹੈ। ਲੋਕ ਅਣਗਹਿਲੇ ਬਣ ਜਾਂਦੇ ਹਨ ਅਤੇ ਇੰਜ ਔੜ ਦਾ ਦਬਾਅ ਵੱਧ ਜਾਂਦਾ ਹੈ। ਰੇਲਵੇ ਮਨੁੱਖ ਦੀ ਬੱਦ-ਭਾਵਨਾ ਨੂੰ ਵਧਾਉਂਦੀ ਹੈ। ਬੁਰੇ ਮਨੁੱਖ ਆਪਣੀਆਂ ਬੱਦ-ਪ੍ਰਵਿਰਤੀਆਂ ਨੂੰ ਵਧੇਰੇ ਤੇਜ਼ੀ ਨਾਲ ਸਾਕਾਰ ਕਰਦੇ ਹਨ। ਭਾਰਤ ਦੇ ਪਵਿੱਤਰ ਸਥਾਨ ਅਪਵਿੱਤਰ ਹੋ ਗਏ ਹਨ।'

'ਮੈਂ ਬੁਰਾਈ ਤੋਂ ਮੁਕਤੀ ਹਾਸਲ ਕੀਤੀ ਹੈ, ਮੈਂ ਇਕ ਬਿਮਾਰੀ ਸਹੇੜਦਾ ਹਾਂ, ਡਾਕਟਰ ਮੈਨੂੰ ਰਾਜ਼ੀ ਕਰਦਾ ਹੈ ਪਰ ਅਜ਼ੀਬ ਗੱਲ ਇਹ ਹੁੰਦੀ ਹੈ ਕਿ ਬੁਰਾਈ ਤੋਂ ਪਿਛਾ ਨਹੀਂ ਛੁਟਦਾ। ਜੇ ਡਾਕਟਰ ਨੇ ਦਖਲ ਨਾ ਦਿੱਤਾ ਹੁੰਦਾ ਤਾਂ ਕੁਦਰਤ ਨੇ ਆਪਣਾ ਕੰਮ ਕਰਨਾ ਸੀ ਅਤੇ ਮੈਂ ਆਪਣੇ ਆਪ ਉਪਰ ਕਮਾਲ ਹਾਸਲ ਕਰ ਲੈਣਾ ਸੀ...ਬੁਰਾਈਆਂ ਤੋਂ ਮੁਕਤ ਹੋ ਜਾਣਾ ਸੀ ਅਤੇ ਖੁਸ਼ ਇਨਸਾਨ ਬਣ ਜਾਣਾ ਸੀ। ਹਸਪਤਾਲ ਪਾਂ ਪਾਪਾਂ ਦੇ ਪਰਚਾਰ-ਕੇਂਦਰ ਹਨ। ਆਦਮੀ ਲੋਕ ਆਪਣੇ ਸਰੀਰ ਵੱਲ ਘੱਟ ਧਿਆਨ ਦਿੰਦੇ ਹਨ ਅਤੇ ਇੰਜ ਅਨੈਤਿਕਤਾ ਵਧਦੀ ਹੈ।'

'ਮਸ਼ੀਨਰੀ ਨੇ ਯੂਰਪ ਨੂੰ ਬਰਬਾਦ ਕਰ ਦਿੱਤਾ ਹੈ। ਵਿਨਾਸ਼, ਅੰਗਰੇਜ਼ਾਂ ਦੇ ਦਰਵਾਜ਼ੇ ਉਪਰ ਦਸਤਕ ਦੇ ਰਿਹਾ ਹੈ। ਮਸ਼ੀਨਰੀ ਆਧੁਨਿਕ ਸਭਿਅਤਾ ਦਾ ਮੁੱਖ ਪ੍ਰਤੀਕ ਹੈ; ਇਹ ਮਹਾਨ ਪਾਪ ਦੀ ਪ੍ਰਤੀਨਿਧਤਾ ਕਰਦੀ ਹੈ।'

'ਇਸਨੂੰ ਧਰਮ-ਧਰੋਹ ਕਿਹਾ ਜਾ ਸਕਦਾ ਹੈ, ਪਰ ਮੈਂ ਫਿਰ ਵੀ ਇਹ ਆਖਾਂਗਾ ਕਿ ਭਾਰਤ ਵਿਚ ਮਿੱਲਾਂ ਵਿਚ ਵਾਧਾ ਕਰਨ ਨਾਲੋਂ ਇਹ ਬਿਹਤਰ ਹੋਵੇਗਾ ਕਿ ਅਸੀਂ ਮੈਨਚੈਸਟਰ ਪੈਸੇ ਭੇਜ ਦੇਈਏ ਅਤੇ ਉਥੋਂ ਦਾ ਭੱਦਾ ਸੂਤੀ ਕਪੜਾ ਇਸਤੇਮਾਲ ਕਰੀਏ। ਮੈਨਚੈਸਟਰ ਦਾ ਸੂਤ ਵਰਤਣ ਨਾਲ ਅਸੀਂ ਸਿਰਫ਼ ਆਪਣੇ ਧਨ ਨੂੰ ਬਰਬਾਦ ਕਰਦੇ ਹਾਂ ਪਰ ਭਾਰਤ ਵਿਚ ਮੈਨਚੈਸਟਰ ਸੂਤ ਤਿਆਰ ਕਰਨ ਨਾਲ ਅਸੀਂ ਆਪਣੇ ਧਨ ਦੀ ਬਰਬਾਦੀ ਆਪਣੇ ਹੀ ਖ਼ੂਨ ਨਾਲ ਕਰਾਂਗੇ।'

ਤੇ ਇੰਜ ਹੀ ਹੋਰ। ਡੂੰਘੀ ਅੰਤਰਦਰਸ਼ੀ ਸਿਆਣਪ ਅਤੇ ਘਾਘ ਸੂਝਬੂਝ ਆਪਸ ਵਿਚ ਇਕਮੁੱਕ ਹੋਈ ਪਈ ਹੈ...ਜਿਸ ਵਿਚ ਰਤਾ ਵੀ ਬੇਤੁੱਕਾ ਵਿਤੰਡਾਵਾਦ ਨਹੀਂ। ਖੁਸ਼ਕਿਸਮਤੀ ਨਾਲ, ਗਾਂਧੀ ਜੀ ਹਮੇਸ਼ਾਂ ਹੀ ਲਫ਼ਜ਼ਾਂ ਨਾਲੋਂ ਜੀਵਨ ਵਿਚ ਮਹਾਨ ਸਨ—ਉਹਨਾਂ ਦਾ ਆਚਰਣ ਵਿਚਾਰਾਂ ਤੋਂ ਵਧੇਰੇ ਮਹਾਨ ਸੀ ਅਤੇ ਉਹਨਾਂ ਦਾ ਜਿਉਣਾ ਤਰਕ ਨਾਲੋਂ ਵੀ ਅਸੀਮ ਰੂਪ ਵਿਚ ਵਧੇਰੇ ਸਿਰਜਣਾਤਮਕ।

'ਹਿੰਦ ਸਵਾਰਾਜ' ਜੋ ਮੂਲ ਰੂਪ ਵਿਚ ਗੁਜਰਾਤੀ ਵਿਚ ਲਿਖਿਆ ਅਤੇ ਪ੍ਰਕਾਸ਼ਿਤ ਕੀਤਾ ਗਿਆ, ਉਪਰ ਭਾਰਤ ਵਿਚ ਬੰਬਈ ਸਰਕਾਰ ਵਲੋਂ ਤੱਤਪਰਤਾ ਸਹਿਤ ਪ੍ਰਤੀਬੰਧ ਲਗਾ ਦਿੱਤਾ ਗਿਆ। ਇਸ ਪ੍ਰਤੀਬੰਧ ਨੇ, ਖੁਸ਼ਕਿਸਮਤੀ ਨਾਲ, ਲੇਖਕ ਨੂੰ ਉਸਦਾ ਅੰਗਰੇਜ਼ੀ ਅਨੁਵਾਦ ਪ੍ਰਕਾਸ਼ਿਤ ਕਰਨ ਲਈ ਉਕਸਾਇਆ, ਜਿਸ ਦੀ ਇਕ ਕਾਪੀ ਉਹਨਾਂ ਤਾਲਸਤਾਇ ਨੂੰ ਭੇਜੀ। ਬਜ਼ੁਰਗ ਦਾਰਸ਼ਨਿਕ, ਇਸ ਵਿਚ ਆਪਣੀਆਂ ਹੀ ਭਾਵਨਾਵਾਂ ਉਜਾਗਰ ਹੋਈਆਂ ਵੇਖ ਕੇ ਸੁਭਾਵਿਕ ਹੀ ਬਹੁਤ ਖੁਸ਼ ਹੋਇਆ।

ਇਹ ਛੋਟੀ ਜਿਹੀ ਸ੍ਰੇਸ਼ਟ ਰਚਨਾ, ਜਿਸਨੂੰ ਗਾਂਧੀ ਜੀ ਆਪਣੀ ਵਾਪਸੀ ਦੀ ਯਾਤਰਾ ਦੌਰਾਨ ਲਿਖਣ ਲਈ ਮਜ਼ਬੂਰ ਹੋਏ ਸਨ, ਉਹਨਾਂ ਦੀਆਂ ਉਹਨਾਂ ਸੰਪੂਰਣ ਰਚਨਾਵਾਂ ਵਿਚੋਂ ਇਕ ਹੈ ਜੋ ਉਹਨਾਂ ਆਪਣੀ ਬੌਧਿਕ ਤਾਂਘ ਦੇ ਅਤਿਅੰਤ ਆਵੇਗ ਵਿਚ ਇਕੋ ਵੇਲੇ ਲਗਾਤਾਰ ਲਿਖ ਕੇ ਪੂਰਿਆਂ ਕੀਤੀ ਸੀ (ਉਹਨਾਂ ਦੀਆਂ ਹੋਰ ਰਚਨਾਵਾਂ ਲੜੀਵਾਰ ਉਹਨਾਂ ਦੇ ਮੈਗਜੀਨ ਵਿਚ ਪ੍ਰਕਾਸ਼ਿਤ ਕਰਨ ਹਿਤ ਕਿਸ਼ਤਾ ਵਿਚ ਲਿਖੀਆਂ ਗਈਆਂ ਸਨ।) ਇੰਗਲੈਂਡ ਵਿਖੇ ਚਾਰ ਮਹੀਨਿਆਂ ਦੀ ਠਹਿਰ ਦੌਰਾਨ ਇਹ ਉਹਨਾਂ ਦੀ ਇਕ ਲਾਭਦਾਇਕ ਪ੍ਰਾਪਤੀ ਸੀ।

# 22. ਤਾਲਸਤਾਇ ਫਾਰਮ

ਲੰਡਨ ਵਿਖੇ ਗਾਂਧੀ ਜੀ ਦਾ ਰਾਜਨੀਤਕ ਉਦੇਸ਼ ਅਸਫਲ ਹੀ ਰਿਹਾ, ਕਿਉਂ ਜੋ ਦੱਖਣੀ ਅਫ਼ਰੀਕਾ ਦੇ ਉਪਨਿਵੇਸ਼ੀ ਖੇਤਰਾਂ ਵਿਚ ਸਵੈ-ਸ਼ਾਸਨ ਦੀ ਨੀਤੀ ਨੂੰ ਰੋਕਣ ਵਿਚ ਬਰਤਾਨਵੀ ਸਰਕਾਰ ਨੇ ਬੜੀ ਨਿਮਰਤਾ ਸਹਿਤ ਆਪਣੀ ਅਸਮਰਥਤਾ ਪ੍ਰਗਟ ਕਰ ਦਿੱਤੀ ਸੀ। ਜਦੋਂ ਗਾਂਧੀ ਜੀ ਨੇ ਵਾਪਸ ਜਾ ਕੇ ਦੱਖਣੀ ਅਫ਼ਰੀਕਾ ਦੀ ਧਰਤੀ ਉਪਰ ਪੈਰ ਪਾਇਆ ਤਾਂ ਅੱਗੇ ਚਣੌਤੀਆਂ ਭਰੀ ਸਥਿਤੀ ਉਹਨਾਂ ਦੀ ਉਡੀਕ ਵਿਚ ਖੜੀ ਸੀ। ਭਵਿੱਖ ਨਿਰਾਸ਼ਾਜਨਕ ਸੀ। ਨਾਗਰਿਕ ਪ੍ਰਤੀਰੋਧ ਦੀ ਰਫ਼ਤਾਰ ਮੱਠੀ ਪੈ ਗਈ ਸੀ, ਉਤਸ਼ਾਹ ਢਿੱਲਾ ਪੈ ਚੁੱਕਾ ਸੀ। ਦੂਜੇ ਪਾਸੇ ਸਰਕਾਰ ਨੇ ਇਸ ਸਥਿਤੀ ਦਾ ਲਾਭ ਉਠਾਉਂਦੇ ਹੋਏ ਦਮਨਕਾਰੀ ਪ੍ਰਵਿਰਤੀਆਂ ਨੂੰ ਹੋਰ ਵੀ ਵਧੇਰੇ ਮਜ਼ਬੂਤ ਕਰ ਦਿੱਤਾ ਸੀ।

ਸੰਘਰਸ਼ ਅਤੇ ਇੰਡੀਅਨ ਓਪੀਨੀਅਨ ਨੂੰ ਜਾਰੀ ਰਖਣ ਲਈ ਘਟੋ-ਘਟ ਲੋੜੀਂਦਾ ਆਵਰਤੀ ਖਰਚਾ ਉਠਾਉਣ ਲਈ ਉਹਨਾਂ ਪਾਸ ਕੋਈ ਰਾਸ਼ੀ ਬਾਕੀ ਨਹੀਂ ਸੀ ਬਚੀ। ਭਾਵੇਂ, ਰੱਬ ਦੀ ਮਿਹਰ ਵਾਂਗ ਹੀ, ਟਾਟਾ ਕੰਪਨੀ ਨੇ ਬਿਨਾ ਮੰਗੇ ਹੀ ਚੈਕ ਭੇਜ ਦਿੱਤਾ ਸੀ ਅਤੇ ਭਾਰਤ ਵਿਚੋਂ ਕਈ ਸ਼ੁਭ ਚਿੰਤਕਾਂ ਨੇ ਹੋਰ ਵੀ ਕਈ ਤੋਹਫ਼ੇ ਐਨ ਸਮੇਂ ਸਿਰ ਭੇਜ ਦਿੱਤੇ ਸਨ ਅਤੇ ਸਿਰ 'ਤੇ ਪਏ ਆਚਾਨਕ ਸੰਕਟ ਉਪਰ ਕਾਬੂ ਪਾ ਲਿਆ ਗਿਆ ਸੀ, ਫਿਰ ਵੀ ਇਹ ਨਹੀਂ ਸੀ ਕਿਹਾ ਜਾ ਸਕਦਾ ਕਿ ਇਹ ਸੰਘਰਸ਼ ਕਿੰਨੀ ਦੇਰ ਹੋਰ ਚਲੇਗਾ। ਕਿਉਂ ਜੋ ਗਾਂਧੀ ਜੀ ਨੂੰ ਹੁਣ ਆਪਣਾ ਬਹੁਤਾ ਸਮਾਂ ਅਤੇ ਸ਼ਕਤੀ ਲੋਕ ਸੇਵਾ ਵਿਚ ਲਗਾਉਣੀ ਪੈ ਰਹੀ ਸੀ, ਇਸ ਲਈ ਉਹਨਾਂ ਪਾਸ ਆਪਣੇ ਕਾਨੂੰਨੀ ਪੇਸ਼ੇ ਲਈ ਸਮਾਂ ਅਤੇ ਚਾਹਤ ਘਟ ਗਈ ਸੀ ਜਿਸ ਤੋਂ ਉਹਨਾਂ ਨੂੰ ਹੁਣ ਤਕ ਏਨੀ ਕੁ ਕਮਾਈ ਹੋ ਹੀ ਰਹੀ ਸੀ ਕਿ ਉਹ ਆਪਣੀਆਂ ਲੋਕ ਗਤੀ-ਵਿਧੀਆਂ ਨੂੰ ਸਹਿਜੇ ਹੀ ਜਾਰੀ ਰਖ ਸਕਦੇ।

ਇਸ ਸੰਕਟਮਈ ਸਥਿਤੀ ਵਿਚ ਗਾਂਧੀ ਜੀ ਪਾਸ ਇਕ ਹੀ ਚਾਰਾ ਸੀ, ਜੋ ਕਿਸੇ ਸਮੇਂ ਉਹਨਾਂ ਦੀ ਨੈਤਿਕ-ਰਾਜਨੀਤਕ ਵਿਚਾਰਧਾਰਾ ਦਾ ਮੁੱਖ ਉਦੇਸ਼ ਸੀ ਅਤੇ ਉਹ ਸੀ ਸਵੈ-ਸਹਾਇਤਾ। ਉਹਨਾਂ ਨੂੰ ਆਪਣੇ ਸੰਗਠਨ ਦੇ ਅੰਤਹਕਰਣ ਨੂੰ ਆਤਮ

ਨਿਰਭਰ ਬਨਾਉਣਾ ਹੋਵੇਗਾ । ਇਸ ਜ਼ੋਖ਼ਮ ਵਿਚ ਉਹਨਾਂ ਦਾ ਇਕ ਜਰਮਨ ਦੋਸਤ ਅਤੇ ਸ਼ੁਭ ਚਿੰਤਕ ਕਾਲੇਨਬਾਕ, ਜੋ ਪੇਸ਼ੇ ਵਜੋਂ ਭਵਨ-ਸ਼ਾਸਤਰੀ ਸੀ ਅਤੇ ਵਿਚਾਰਧਾਰਾ ਵਿਚ ਤਾਲਸਤਾਇ ਦਾ ਤਗੜਾ ਪ੍ਰਸ਼ੰਸਕ ਸੀ, ਉਹਨਾਂ ਦੀ ਸਹਾਇਤਾ ਲਈ ਬਹੁੜਿਆ । ਉਸਨੇ ਜੋਹਾਨਸਬਰਗ ਤੋਂ 22 ਮੀਲ ਦੂਰ 1100 ਏਕੜ ਦਾ ਫਾਰਮ ਖਰੀਦਿਆ ਸੀ, ਜੋ ਹੁਣ ਉਸ ਗਾਂਧੀ ਜੀ ਦੀਆਂ ਸੇਵਾਵਾਂ ਵਿਚ ਅਰਪਿਤ ਕਰ ਦਿੱਤਾ ਤਾਂਕਿ ਕਾਲੇ ਅਧਿਆਦੇਸ਼ ਅਤੇ ਆਵਾਸੀ ਪਾਬੰਦੀਆਂ ਦੀ ਉਲੰਘਣਾ ਕਰਨ ਦੇ ਦੋਸ਼ ਵਿਚ ਗ੍ਰਿਫ਼ਤਾਰ ਕੀਤੇ ਗਏ ਨਾਗਰਿਕ ਪ੍ਰਤੀਰੋਧੀਆਂ ਦੇ ਪਰਿਵਾਰਾਂ ਦੀ ਉਥੇ ਦੇਖ ਭਾਲ ਕੀਤੀ ਜਾ ਸਕੇ ਅਤੇ ਉਹਨਾਂ ਲਈ ਘਰ ਉਸਾਰੇ ਜਾ ਸਕਣ । ਉਹਨਾਂ ਬਜ਼ੁਰਗ ਚਿੰਤਕ ਦੀ ਆਗਿਆ ਅਤੇ ਅਸ਼ੀਰਵਾਦ ਸਹਿਤ ਉਸ ਥਾਂ ਨੂੰ ਤਾਲਸਤਾਇ ਫਾਰਮ ਦਾ ਨਾਂ ਦਿੱਤਾ ਅਤੇ ਇਹ ਉਹਨਾਂ ਅਸੂਲਾਂ ਅਤੇ ਢੰਗਾਂ ਅਧੀਨ ਚਲਾਇਆ ਗਿਆ ਕਿ ਜੇਕਰ ਤਾਲਸਤਾਇ ਖ਼ੁਦ ਉਥੇ ਵੇਖਣ ਲਈ ਆਉਂਦੇ ਤਾਂ ਜ਼ਰੂਰ ਹੀ ਗਦ-ਗਦ ਹੋ ਉਠਦੇ ।

ਹੁਣ ਗਾਂਧੀ ਜੀ ਪਾਸ ਦੋ ਸਮੂਹਿਕ ਆਬਾਦੀਆਂ ਜਾਂ ਹਿੰਦੁਸਤਾਨੀ ਸ਼ਬਦਾਂ ਵਿਚ ਆਸ਼ਰਮ ਸਨ—ਇਕ ਡਰਬਨ ਦੇ ਨੇੜੇ ਫੀਨਿਕਸ, ਜਿਥੋਂ "ਇੰਡੀਅਨ ਓਪੀਨੀਅਨ" ਪ੍ਰਕਾਸ਼ਿਤ ਹੁੰਦਾ ਸੀ ਅਤੇ ਜਿਥੇ ਉਹਨਾਂ ਦੀ ਪਤਨੀ ਅਤੇ ਬੱਚੇ ਰਹਿ ਟਹੇ ਸਨ ਅਤੇ ਦੂਜਾ ਜੋਹਾਨਸਬਰਗ ਦੇ ਬਾਹਰ ਤਾਲਸਤਾਇ ਫਾਰਮ, ਜਿਥੇ ਗਾਂਧੀ ਜੀ ਅਤੇ ਕਾਲੇਨਬਾਕ ਖੁਦ ਰਹਿ ਰਹੇ ਸਨ ਅਤੇ ਗ੍ਰਿਫ਼ਤਾਰ ਹੋਏ ਸਤਿਆਗ੍ਰਹੀਆਂ ਦੇ ਪਰਿਵਾਰਾਂ ਨਾਲ ਕੰਮ ਕਰ ਰਹੇ ਸਨ । ਦੋਹਾਂ ਹੀ ਥਾਵਾਂ 'ਤੇ ਜੀਵਨ ਸਪਾਰਟ ਵੀ ਸਾਧਾਰਣ ਸੀ ਅਤੇ ਇਵੇਂ ਹੀ ਅਨੁਸ਼ਾਸਨ ।

ਇਥੇ ਗਾਂਧੀ ਜੀ ਆਪਣੇ ਆਪ ਨੂੰ ਬਹੁਤ ਖੁਸ਼ ਅਤੇ ਵਧੀਆ ਮਹਿਸੂਸ ਕਰ ਰਹੇ ਸਨ ! ਕਠਿਨਾਈਆਂ ਵਿਚ ਵੀ ਉਹ ਸੁੱਖ ਦਾ ਅਨੁਭਵ ਕਰਦੇ ਅਤੇ ਜਿਵੇਂ ਆਮ ਜਾਣਿਆ ਜਾਂਦਾ ਹੈ—ਆਤਮ ਤਿਆਗ ਵਿਚ ਉਹ ਆਤਮ ਸੰਤੋਖ ਪ੍ਰਾਪਤ ਕਰਦੇ ਸਨ । ਆਪਣੇ ਹੱਥੀਂ ਜ਼ਮੀਨ ਖੋਦਣੀ, ਲਕੜੀ ਚੀਰਣੀ, ਕੰਧਾਂ ਉਪਰ ਪਲੱਸਤਰ ਕਰਨਾ, ਕਿਸੇ ਕਿਸਾਨ ਜਾਂ ਮਜ਼ਦੂਰ ਵਾਂਗ ਸਾਰੇ ਕੰਮ ਆਪ ਕਰਨੇ...ਇਹ ਉਹਨਾਂ ਲਈ ਆਨੰਦ ਦਾ ਅਸੀਮ ਸੋਮਾ ਸੀ । ਉਹਨਾਂ ਇਕ ਪਾਠਸ਼ਾਲਾ ਖੋਲ੍ਹੀ ਅਤੇ ਆਪਣੇ ਘਰ ਤੋਂ ਬਾਹਰ ਪਹਿਲਾ ਵਿਦਿਅਕ ਤਜ਼ਰਬਾ ਕੀਤਾ, ਜਿਥੇ ਪੜ੍ਹਾਈ ਦਿਮਾਗ ਰਾਹੀਂ ਨਹੀਂ, ਸਗੋਂ ਕੰਮ ਰਾਹੀਂ ਕੀਤੀ ਜਾਂਦੀ ਸੀ । ਉਪ ਸੱਪਾਂ ਦੇ ਦਰਮਿਆਨ ਰਹੇ ਸਨ ਪਰ ਇਕ ਵੀ ਸੱਪ ਨਾ ਮਾਰਨ ਦਾ ਉਹਨਾਂ ਨੂੰ ਸੰਤੋਖ ਹਾਸਲ ਸੀ । ਇਹ ਇਕ ਸੂਫੀਆਨਾ ਅਨੁਸ਼ਾਸਨ ਸੀ ਪਰ ਖੁਸ਼ੀ ਦੀ ਆਤਮਾ ਦਾ ਪਸਾਰਾ ਸੀ ।

ਇਥੇ ਵੀ ਕੁਝ ਸਮੱਸਿਆਵਾਂ ਸਨ, ਕਿਉਂਕਿ ਕੁਝ ਬੱਚੇ ਬੜੇ ਬੇਲਗਾਮ ਸਨ, ਜੋ ਕਦੇ ਵੀ ਪਿਆਰ ਦਾ ਪ੍ਰਭਾਵ ਨਹੀਂ ਸਨ ਕਬੂਲਦੇ । ਇਕ ਵਾਰ ਗਾਂਧੀ ਜੀ, ਜੋ ਮਹਾਤਮਾ ਬਣ ਜਾਣ 'ਤੇ ਵੀ ਅਕਸਰ ਕਈ ਵਾਰ ਗੁੱਸੇ ਵਿਚ ਆਪਣੇ ਆਪ ਤੋਂ ਬਾਹਰ ਹੋ ਜਾਂਦੇ ਸਨ, ਇਕ ਆਪ ਹੁਦਰੇ ਬੱਚੇ ਤੋਂ ਏਨੇ ਖਿਝ ਗਏ ਕਿ ਉਹਨਾਂ

ਸੱਚੀਂ-ਮੁੱਚੀਂ ਉਸਨੂੰ ਫੁੱਟੇ ਨਾਲ ਕੁੱਟ ਘੱਤਿਆ । ਇਹ ਇਕੋ ਇਕ ਹਿੰਸਾਵਾਦੀ ਕ੍ਰਮ ਉਹਨਾਂ ਦੀ ਯਾਦ ਵਿਚ ਧੱਬਾ ਰਣ ਕੇ ਰਹਿ ਗਿਆ ।

ਸਹਿ-ਸਿਖਿਆ ਦੇ ਤਜ਼ਰਬੇ ਵਿਚ ਸੂਫੀਆਨਾ ਬ੍ਰਹਮਚਰਜ ਲਾਗੂ ਕਰਨਾ ਜਾਂ ਉਸਦੀ ਪਾਲਣਾ ਕਰਨਾ ਵੀ ਕੋਈ ਸੌਖਾ ਕੰਮ ਨਹੀਂ ਸੀ । ਕਾਮਵਾਸਨਾ ਦੀਆਂ ਵਾਰਦਾਤਾਵਾਂ, ਜੋ ਉਹਨਾਂ ਲਈ ਪਾਪਯੁਕਤ ਮਨੋਵਿਕਾਰ ਸਨ, ਅਕਸਰ ਵਾਪਰ ਜਾਂਦੀਆਂ ਸਨ ਅਤੇ ਇਕ ਅਜਿਹੀ ਘਟਨਾ ਫੀਨਿਕਸ ਬਸਤੀ ਵਿਚ ਵਾਪਰੀ ਤਾਂ ਉਹ ਝੱਟ ਉਥੇ ਗਏ ਅਤੇ ਇਕ ਹਫ਼ਤੇ ਦਾ ਵਰਤ ਰਖਿਆ ਅਤੇ ਇਸ ਪਿਛੋਂ 15 ਦਿਨਾਂ ਇਕ ਹੋਰ ਵਰਤ ਰਖਿਆ । ਇਹ ਵਰਤ ਉਹਨਾਂ ਦੇ ਜੀਵਨ ਦੇ 18 ਮਸ਼ਹੂਰ ਵਰਤਾਂ ਵਿਚੋਂ ਪਹਿਲਾ ਸੀ ।

ਦੂਜਿਆਂ ਦੇ ਔਗੁਣ ਝਾਕਣ ਨਾਲੋਂ ਆਪਣੇ ਅੰਦਰ ਦੋਸ਼ਾਂ ਨੂੰ ਲਭਣਾ, ਗਾਂਧੀ ਜੀ ਦੇ ਜੀਵਨ ਦਾ ਪੱਕਾ ਦਸਤੂਰ ਸੀ । ਹੁਣ, ਬਾਅਦ ਵਿਚ, ਉਹਨਾਂ ਨੇ ਬੱਚਿਆਂ ਵਿਚਲੀਆਂ ਘਾਟਾਂ ਲਈ ਆਪਣੇ ਆਪ ਨੂੰ ਦੋਸ਼ੀ ਠਹਿਰਾਇਆ । 'ਤੇ ਇੰਜ ਮੈਂ ਆਪਣੇ ਆਪ ਨੂੰ ਸੱਤ ਦਿਨ ਦਾ ਵਰਤ ਰਖਣ ਦੀ ਸਜ਼ਾ ਦਿੱਤੀ ਅਤੇ ਸਾਢੇ ਚਾਰ ਮਹੀਨੇ ਰੋਜ਼ਾਨਾਂ ਕੇਵਲ ਇਕ ਵੇਲੇ ਹੀ ਰੋਟੀ ਖਾਣ ਦੀ ਪ੍ਰਤਿਗਿਆ ਕੀਤੀ । ਮੇਰੇ ਪ੍ਰਾਸ਼ਚਿਤ ਨੇ ਸਭ ਨੂੰ ਦੁੱਖ ਪਹੁੰਚਾਇਆ ਪਰ ਇਸ ਨੇ ਸਮੁੱਚੇ ਵਾਤਾਵਰਣ ਨੂੰ ਸਾਫ਼ ਕਰ ਦਿੱਤਾ । ਹਰ ਇਕ ਨੂੰ ਇਹ ਮਹਿਸੂਸ ਹੋ ਗਿਆ ਕਿ ਪਾਪੀ ਹੋਣਾ ਕਿੰਨੀ ਘਿਨਾਉਣੀ ਗੱਲ ਹੈ ਅਤੇ ਜਿਸ ਜੰਜੀਰ ਨੇ ਮੈਨੂੰ ਮੁੰਡਿਆਂ ਅਤੇ ਕੁੜੀਆਂ ਨਾਲ ਬੰਨਿਆਂ ਹੋਇਆ ਸੀ, ਉਹ ਹੋਰ ਵੀ ਮਜ਼ਬੂਤ ਅਤੇ ਖਰੀ ਬਣ ਗਈ ।

ਇਹ ਨਿਹਛਲ ਧਾਰਣਾ ਕਿ ਦੂਜਿਆਂ ਉਪਰ ਉਹਨਾਂ ਦੇ ਪ੍ਰਾਸ਼ਚਿਤ ਦਾ ਪ੍ਰਭਾਵ ਦਿਲਾਂ ਵਿਚ ਯੋਗ ਪ੍ਰੀਵਰਤਨ ਲਿਆ ਸਕਦਾ ਹੈ, ਅੰਤ ਤਕ ਉਹਨਾਂ ਦੇ ਨਾਲ ਰਹੀ । ਰਾਜਨੀਤਕ ਅਤੇ ਵਿਓਪਾਰਕ ਸੌਦੇ-ਬਾਜ਼ੀਆਂ ਵਿਚ ਉਹ ਆਮ ਕਰਕੇ ਇਕ ਘਾਗ ਵਕੀਲ ਹੁੰਦੇ ਸਨ, ਜੋ ਸਹਿਜੇ ਕੀਤੇ ਅਖੌਤੀ ਧਾਰਣਾਵਾਂ ਦੇ ਪ੍ਰਭਾਵ ਵਿਚ ਨਹੀਂ ਸਨ ਆਉਂਦੇ ਪਰੰਤੂ ਉਹ ਮਾਮਲੇ, ਜੋ ਉਹਨਾਂ ਦੀ ਨੈਤਿਕ ਜ਼ਮੀਰ ਨੂੰ ਛੂੰਹਦੇ ਸਨ, ਪ੍ਰਤੀ ਉਹ ਗੱਲ ਵਿਚ ਵਿਸ਼ਵਾਸ ਕਰਨ ਲਈ ਤਿਆਰ ਹੋ ਜਾਂਦੇ ਜੋ ਦੂਸਰੇ ਆਖਦੇ ।

# 23. ਟਿਕਾਉ ਅਤੇ ਤੂਫ਼ਾਨ

ਇਸ ਦੌਰਾਨ ਨਾਗਰਿਕ ਪ੍ਰਤਿਰੋਧ ਜਾਰੀ ਰਿਹਾ ਅਤੇ ਟ੍ਰਾਂਸਵਾਲ ਵਿਚ ਦਾਖਲ ਹੋਣ ਵਾਲੇ ਸਤਿਆਗ੍ਰਹੀਆਂ ਦੇ ਜੱਥਿਆਂ ਨੂੰ ਜਾਂ ਤਾਂ ਕੈਦ ਕਰ ਲਿਆ ਜਾਂਦਾ ਜਾਂ ਬੈਂਤਾਂ ਨਾਲ ਕੁੱਟਿਆ ਜਾਂਦਾ ਜਾਂ ਫਿਰ ਜਲਾਵਤਨ ਕਰ ਦਿੱਤਾ ਜਾਂਦਾ। ਸਾਮਰਾਜੀ ਸਰਕਾਰ ਦੀ ਕਿਰਪਾਲੂ ਛੱਤਰ ਛਾਇਆ ਹੇਠ ਵਾਪਰ ਰਹੀਆਂ ਨਿਰਦਈਪੁਣੇ ਦੀਆਂ ਘਟਨਾਵਾਂ ਦੀਆ ਖ਼ਬਰਾਂ ਨੇ ਭਾਰਤ ਵਿਚ ਨਫ਼ਰਤ ਦੀ ਭਾਵਨਾ ਨੂੰ ਉਤੇਜਿਤ ਕੀਤਾ, ਜਿਥੇ ਗੋਖਲੇ ਜੀ ਪੂਰੀ ਸ਼ਿੱਦਤ ਨਾਲ ਹਿੰਦੁਸਤਾਨੀਆਂ ਦੇ ਹਿੱਤਾਂ ਦੀ ਹਮਾਇਤ ਕਰ ਰਹੇ ਸਨ। ਜਾਰਜ ਪੰਜਵੇਂ ਦੀ ਤਾਜਪੋਸ਼ੀ ਹੋਣ ਵਾਲੀ ਸੀ ਅਤੇ ਬਰਤਾਨਵੀ ਪ੍ਰਸ਼ਾਸਨ ਭਾਰਤੀਆਂ ਦੀਆਂ ਭਾਵਨਾਵਾਂ ਨੂੰ ਸ਼ਾਂਤ ਕਰਨ ਲਈ ਉਤਸਕ ਹੋ ਰਿਹਾ ਸੀ। ਇਸ ਸਾਮਰਾਜੀ ਵਿਚਾਰ ਦੀ ਪਾਲਣਾ ਹਿਤ ਦਖਣੀ ਅਫ਼ਰੀਕੀ ਸਰਕਾਰ ਨੇ 1911 ਦੇ ਸ਼ੁਰੂ ਵਿਚ ਐਲਾਨ ਕੀਤਾ ਕਿ ਹਿੰਦੁਸਤਾਨੀਆਂ ਨਾਲ ਜਾਤ-ਧਰਮ ਦੇ ਨਾਂ ਤੇ ਕੋਈ ਵਿਤਕਰਾ ਨਹੀਂ ਕੀਤਾ ਜਾਵੇਗਾ। ਟ੍ਰਾਂਸਵਾਲ ਵਿਚ ਪ੍ਰਵੇਸ਼ ਹੁਣ ਇਕ ਵਿਦਿਅਕ ਪ੍ਰੀਖਿਆ 'ਤੇ ਨਿਰਭਰ ਹੋਵੇਗਾ। ਇੰਜ ਚਾਰ ਸਾਲ ਤੋਂ ਚਲਿਆ ਆ ਰਿਹਾ ਸਤਿਆ-ਗ੍ਰਹਿ ਮੁਲਤਵੀ ਕਰ ਦਿੱਤਾ ਗਿਆ ਅਤੇ ਕੈਦੀਆਂ ਨੂੰ ਰਿਹਾ ਕਰ ਦਿੱਤਾ ਗਿਆ। ਪਰ ਜਿਵੇਂ ਬਾਅਦ ਦੀਆਂ ਘਟਨਾਵਾਂ ਤੋਂ ਪਤਾ ਚਲਦਾ ਹੈ, ਇਹ ਤੂਫ਼ਾਨ ਵਿਚ ਰਤਾ ਟਿਕਾਉ ਤੋਂ ਵੱਧ ਕੁਝ ਨਹੀਂ ਸੀ।

1912 ਵਿਚ ਗੋਖਲੇ ਜੀ ਨੇ ਦੱਖਣੀ ਅਫ਼ਰੀਕਾ ਦੀ ਯਾਤਰਾ ਕੀਤੀ। ਇਕ ਸਰਕਾਰੀ ਮਹਿਮਾਨ ਦੇ ਤੌਰ ਤੇ ਉਥੇ ਉਹਨਾਂ ਦਾ ਨਿਘਾ ਸਵਾਗਤ ਕੀਤਾ ਗਿਆ। ਗਾਂਧੀ ਜੀ ਲਈ ਗੋਖਲੇ ਉਹਨਾਂ ਦੇ ਰਾਜਨੀਤਕ ਇਸ਼ਟ ਸਨ, ਹਾਲਾਂ ਕਿ ਇਸ ਉਪਾਸ਼ਕ ਦੇ ਖੁਦ ਆਪਣੇ ਇਸ਼ਟ ਤੋਂ ਵੀ ਮਹਾਨ ਬਣ ਵਿਖਾਇਆ ਸੀ। ਗੋਖਲੇ ਜੀ ਨੇ ਦੱਖਣੀ ਅਫ਼ਰੀਕਾ ਵਿਚ ਹਿੰਦੁਸਤਾਨੀਆਂ ਦੇ ਹਿੱਤਾਂ ਵਿਚ ਅਤਿਅੰਤ ਨਿਜੀ ਦਿਲ-ਚਸਪੀ ਲਈ ਸੀ। ਉਹਨਾਂ ਦੇ ਆਗਮਨ ਨਾਲ ਗਾਂਧੀ ਜੀ ਦੇ ਆਨੰਦ ਦੀ ਕੋਈ ਸੀਮਾ ਨਾ ਰਹੀ ਅਤੇ ਉਹਨਾਂ ਦੀ ਪੂਰੀ ਯਾਤਰਾ ਦੌਰਾਨ ਉਹਨਾਂ ਦੇ ਨਾਲ ਰਹੇ। ਗਾਂਧੀ ਜੀ ਨੇ ਇਕੋ ਵੇਲੇ ਉਹਨਾਂ ਦੇ ਸਕੱਤਰ, ਪਰਚਾਰਕ ਅਤੇ ਸੇਵਕ ਦੇ ਤੌਰ ਤੇ

ਕੰਮ ਕੀਤਾ । ਗੋਖਲੇ ਸ਼ੱਕਰਰੋਗ ਨਾਲ ਪੀੜਤ ਸਨ, ਜਿਸ ਕਰਕੇ ਉਹਨਾਂ ਦਾ ਆਹਾਰ ਹਮੇਸ਼ਾਂ ਨਿਯਮ ਪੂਰਵਕ ਹੁੰਦਾ ਸੀ । ਗਾਂਧੀ ਜੀ ਖ਼ੁਦ ਤਿਆਰ ਕਰਵਾਉਂਦੇ ਸਨ ਅਤੇ ਇਸ ਕੰਮ ਵਿਚ ਮਿਸਿਜ਼ ਪੋਲਕ ਉਹਨਾਂ ਦੀ ਸਹਾਇਤਾ ਕਰਦੇ ਸਨ, ਜੋ ਇਹ ਸਭ ਵੇਖਕੇ ਅਕਸਰ ਭਾਵੁਕ ਹੋ ਜਾਂਦੇ ਪਰ ਇਹ ਉਹਨਾਂ ਨੂੰ ਆਨੰਦਮਈ ਵੀ ਲਗਦਾ । 'ਮਿਸਟਰ ਗੋਖਲੇ ਸਫਾਈ ਬਾਰੇ ਅਤੇ ਆਪਣੇ ਮਰਾਠਾ ਖੇਸ, ਜਿਸ ਨੂੰ ਆਪਣੇ ਮੋਢਿਆਂ ਦੁਆਲੇ ਵਲਦੇ ਸਨ, ਦੀਆਂ ਠੀਕ ਤੈਹਾਂ ਲਗਾਉਣ ਪ੍ਰਤੀ ਬੜੇ ਨਾਜ਼ੁਕ ਮਿਜ਼ਾਜ ਸਨ ਅਤੇ ਗਾਂਧੀ ਜੀ ਖ਼ੁਦ ਆਪਣੇ ਹੱਥਾਂ ਨਾਲ ਬੜੀ ਸਾਵਧਾਨੀ ਨਾਲ ਇਸ ਖੇਸ ਨੂੰ ਇਸਤ੍ਰੀ ਕਰਦੇ ਅਤੇ ਉਸ ਦੀਆਂ ਤੈਹਾਂ ਲਗਾਉਂਦੇ ਸਨ ।' ਮਿਸਿਜ਼ ਪੋਲਕ ਨੇ ਬਾਅਦ ਵਿਚ ਲਿਖਿਆ ।

ਦੱਖਣੀ ਅਫ਼ਰੀਕੀ ਸਰਕਾਰ ਵਲੋਂ ਕੀਤੇ ਗਏ ਨਿਘੇ ਸਵਾਗਤ ਅਤੇ ਜਨਰਲ ਬੋਥਾ ਅਤੇ ਸਮੱਟਸ ਵਲੋਂ ਦਿੱਤੇ ਸਦਭਾਵਨਾ ਦੇ ਭਰੋਸਿਆਂ ਨੇ ਗੋਖਲੇ ਜੀ ਨੂੰ ਮੋਹ-ਜਾਲ ਵਿਚ ਫਸਾ ਲਿਆ । ਮੰਤਰੀਆਂ ਨਾਲ ਲੰਮੀ ਗੱਲਬਾਤ ਕਰਨ ਪਿਛੋਂ ਉਹਨਾ ਗਾਂਧੀ ਜੀ ਨੂੰ ਕਿਹਾ : 'ਤੁਸੀਂ ਇਕ ਸਾਲ ਦੇ ਅੰਦਰ ਜ਼ਰੂਰ ਹਿੰਦੁਸਤਾਨ ਵਾਪਸ ਚਲੇ ਜਾਣਾ । ਇਥੇ ਸਭ ਹੱਲ ਹੋ ਗਿਆ ਹੈ । ਕਾਲਾ ਕਾਨੂੰਨ ਵਾਪਸ ਲੈ ਲਿਆ ਜਾਵੇਗਾ । ਆਵਾਸੀ ਅਧਿਨਿਯਮ ਵਿਚੋਂ ਜਾਤ ਧਰਮ ਦਾ ਪ੍ਰਤੀਬੰਧ ਖ਼ਤਮ ਕਰ ਦਿੱਤਾ ਜਾਵੇਗਾ ।' ਪਰ ਗਾਂਧੀ ਜੀ ਦੇ ਮਨ ਵਿਚ ਆਪਣੇ ਹੀ ਸ਼ੰਕੇ ਸਨ । ਰਾਜ-ਨੀਤਕ ਮਾਮਲਿਆਂ ਵਿਚ ਉਹ ਕਈ ਪੇਸ਼ਾਵਰ ਸਿਆਸਤਦਾਨਾਂ ਨਾਲੋਂ ਚਤੁਰ ਸਨ ।

ਦੱਖਣੀ ਅਫ਼ਰੀਕਾ ਵਿਚ ਗਾਂਧੀ ਜੀ ਦੇ ਕੰਮ ਨੂੰ ਨੇੜਿਓਂ ਵੇਖਕੇ ਅਤੇ ਉਹਨਾਂ ਦੇ ਪੈਰੋਕਾਰਾਂ ਦੇ ਮਨੋਬਲ ਨੂੰ ਤੱਕ ਕੇ ਗੋਖਲੇ ਜੀ ਕਾਫ਼ੀ ਪ੍ਰਭਾਵਿਤ ਹੋਏ ਅਤੇ ਉਹਨਾਂ ਭਾਰਤ ਵਾਪਸ ਆ ਕੇ ਬੰਬਈ ਵਿਚ ਇਕ ਜਲਸੇ ਨੂੰ ਸੰਬੋਧਿਤ ਕਰਦੇ ਹੋਏ ਕਿਹਾ : 'ਸਿਰਫ਼ ਉਹੀ ਲੋਗ, ਜੋ ਗਾਂਧੀ ਦੇ ਕਿਸੇ ਨਿਜੀ ਸੰਪਰਕ ਵਿਚ ਆਏ ਹਨ, ਹੀ ਉਸ ਆਦਮੀ ਦੇ ਅਦਭੁੱਤ ਵਿਅਕਤਿੱਤਵ ਬਾਰੇ ਮਹਿਸੂਸ ਕਰ ਸਕਦੇ ਹਨ । ਜਿਨ੍ਹਾਂ ਤੱਤਾਂ ਨਾਲ ਵੀਰ ਅਤੇ ਸ਼ਹੀਦ ਬਣਦੇ ਹਨ, ਗਾਂਧੀ ਵੀ, ਨਿਰਸੰਦੇਹ, ਉਹਨਾਂ ਤੱਤਾਂ ਦਾ ਹੀ ਸਰੂਪ ਹੈ । ਉਸ ਵਿਚ ਤਾਂ ਸਗੋਂ ਅਜਿਹੀ ਅਨੋਖੀ ਆਤਮਿਕ ਸ਼ਕਤੀ ਹੈ ਕਿ ਉਹ ਆਪਣੇ ਦੁਆਲੇ ਦੇ ਸਾਧਾਰਣ ਮਨੁੱਖ ਨੂੰ ਵੀ, ਵੀਰ ਅਤੇ ਸ਼ਹੀਦ ਬਣਾ ਦਿੰਦਾ ਹੈ ।'

ਦੱਖਣੀ ਅਫ਼ਰੀਕੀ ਨੇਤਾਵਾਂ ਵਲੋਂ ਦਿੱਤੇ ਗਏ ਆਸ਼ਵਾਸਨਾਂ ਪ੍ਰਤੀ ਗੋਖਲੇ ਜੀ ਦਾ ਆਸ਼ਾਵਾਦ ਥੁੜ-ਚਿਰਾ ਹੀ ਸੀ । ਹਾਲੇ ਕੁਝ ਸਮਾਂ ਹੀ ਨਹੀਂ ਸੀ ਬੀਤਿਆ ਕਿ ਸਮੱਟਸ ਨੇ ਸਾਬਕ ਬੰਧਕ ਮਜ਼ਦੂਰਾਂ ਅਤੇ ਉਹਨਾਂ ਦੇ ਪਰਿਵਾਰਾਂ ਉਪਰ ਲਗੇ ਤਿੰਨ ਪੌਂਡ ਦੇ ਟੈਕਸ ਨੂੰ ਸਮਾਪਤ ਕਰਨ ਸੰਬੰਧੀ ਅਸਮਰਥਤਾ ਦਾ ਐਲਾਨ ਕਰ ਦਿੱਤਾ । ਇਸ ਤੋਂ ਛੇਤੀ ਪਿਛੋਂ ਹੀ ਸੁਪਰੀਮ ਕੋਰਟ ਨੇ ਆਪਣੇ ਇਕ ਫ਼ੈਸਲੇ ਰਾਹੀਂ ਆਵਾਸ ਦੇ ਮੰਤਵ ਲਈ ਉਹਨਾਂ ਸਾਰੀਆਂ ਭਾਰਤੀ ਸ਼ਾਦੀਆਂ ਨੂੰ ਅਯੋਗ ਕਰਾਰ ਦੇ ਦਿੱਤਾ, ਜੋ ਈਸਾਈ ਰਹੁਰੀਤਾਂ ਅਨੁਸਾਰ ਨਹੀਂ ਸਨ ਕੀਤੀਆਂ ਗਈਆਂ ਅਤੇ ਬਾਕਾਇਦਾ ਰਜਿਸਟਰ ਨਹੀਂ ਸਨ ਕਰਵਾਈਆਂ ਗਈਆਂ । ਭਾਰਤੀ ਵਿਵਾਹਿਕ ਜੀਵਨ, ਜਿਸ ਵਿਚ ਸਭ ਹਿੰਦੂ, ਮੁਸਲਮਾਨ ਜਾਂ ਪਾਰਸੀ ਸ਼ਾਮਲ ਸਨ, ਦੀ ਪਵਿੱਤਰਤਾ ਦੀ ਇਸ ਘੋਰ ਤੌਹੀਨ

ਨੇ ਦੂਰ ਦੂਰ ਤਕ ਨਫ਼ਰਤ ਦੀ ਅੱਗ ਬਾਲ ਦਿੱਤੀ ਅਤੇ ਆਪਣੇ ਸਨਮਾਨ ਦੀ ਰਖਵਾਲੀ ਲਈ ਆਦਮੀਆਂ ਦੇ ਨਾਲ ਹੁਣ ਔਰਤਾਂ ਵੀ ਮੈਦਾਨ ਵਿਚ ਕੁੱਦ ਪਈਆਂ । ਗਾਂਧੀ ਜੀ ਨੂੰ ਹੁਣ ਬੰਧਕ ਮਜ਼ਦੂਰਾਂ ਅਤੇ ਸਭ ਵਰਗ ਦੀਆਂ ਔਰਤਾਂ ਵਿਚੋਂ ਵੱਡੀ ਗਿਣਤੀ ਵਿਚ ਸ਼ਕਤੀਸ਼ਾਲੀ ਨਾਗਰਿਕ ਪ੍ਰਤੀਰੋਧੀ ਮਿਲ ਗਏ ਸਨ ।

ਇੰਜ ਸਤੰਬਰ 1913 ਵਿਚ ਸਤਿਆਗ੍ਰਹਿ ਦਾ ਅੰਤਿਮ ਚਰਣ ਸ਼ੁਰੂ ਹੋਇਆ, ਜਿਸਨੂੰ ਗਾਂਧੀ ਜੀ ਨੇ ਆਪਣੀ ਪੁਸਤਿਕਾ 'ਸਤਿਆਗ੍ਰਹਿ ਇਨ ਸਾਊਥ ਅਫ਼ਰੀਕਾ' ਵਿਚ ਵਿਸਥਾਰਪੂਰਵਕ ਬਿਆਨ ਕੀਤਾ ਹੈ । ਹਮੇਸ਼ਾਂ ਵਾਂਗ ਉਹਨਾਂ ਇਸਨੂੰ ਬੜੀ ਸਾਵਧਾਨੀ ਨਾਲ ਸ਼ੁਰੂ ਕੀਤਾ । ਫੀਨਿਕਸ ਤੋਂ 16 ਸਵੈ-ਸੇਵਕਾਂ ਦਾ ਇਕ ਦਲ, ਜਿਸ ਵਿਚ ਉਹਨਾਂ ਦੀ ਪਤਨੀ ਵੀ ਸ਼ਾਮਲ ਸੀ, ਟ੍ਰਾਂਸਵਾਲ ਵਿਚ ਦਾਖਲ ਹੋਇਆ ਅਤੇ ਉਹਨਾਂ ਉਸ ਪ੍ਰਤੀਬੰਧ ਦੀ ਉਲੰਘਣਾ ਕੀਤੀ, ਜਿਸ ਅਨੁਸਾਰ ਆਗਿਆ-ਪੱਤਰ ਤੋਂ ਬਗੈਰ ਕੋਈ ਵੀ ਭਾਰਤੀ ਉਥੇ ਪ੍ਰਵੇਸ਼ ਨਹੀਂ ਸੀ ਕਰ ਸਕਦਾ । ਉਹਨਾਂ ਸਾਰਿਆਂ ਨੂੰ ਗ੍ਰਿਫਤਾਰ ਕਰ ਲਿਆ ਗਿਆ ਅਤੇ ਸਖ਼ਤ ਕੈਦ ਦੀ ਸਜ਼ਾ ਹੋਈ । ਇਸ ਪਿਛੋਂ ਤਾਲਸਤਾਇ ਫ਼ਾਰਮ ਤੋਂ ਔਰਤਾਂ ਦੇ ਇਕ ਸਵੈ-ਸੇਵਕ ਦੱਲ ਨੇ ਉਲਟੀ ਦਿਸ਼ਾ ਵਿਚ ਟ੍ਰਾਂਸਵਾਲ ਤੋਂ ਨਾਤਾਲ ਵਿਚ ਪ੍ਰਵੇਸ਼ ਕੀਤਾ ਅਤੇ ਨਿਊ ਕੈਸਲ ਪਹੁੰਚ ਕੇ ਖਾਨਾਂ ਵਿਚ ਕੰਮ ਕਰ ਰਹੇ ਹਿੰਦੁਸਤਾਨੀਆਂ ਨੂੰ ਹੜਤਾਲ ਕਰਨ ਲਈ ਉਕਸਾਇਆ । ਔਰਤਾਂ ਨੂੰ ਕੈਦ ਕਰ ਲਿਆ ਗਿਆ । ਹੜਤਾਲ ਫੈਲ ਗਈ । ਪ੍ਰਸ਼ਾਸਨ ਨੇ ਬੜੇ ਨਿਰਦਈਪੁਣੇ ਨਾਲ ਬਦਲਾ ਲੈਂਦੇ ਹੋਏ ਖਾਨ-ਮਜ਼ਦੂਰਾਂ ਅਤੇ ਉਹਨਾਂ ਦੇ ਪਰਿਵਾਰਾਂ ਨੂੰ ਘਰਾਂ ਵਿਚੋਂ ਬਾਹਰ ਕੱਢ ਦਿੱਤਾ ।

ਗਾਂਧੀ ਜੀ ਨੂੰ ਅਚਾਨਕ ਹਜ਼ਾਰਾਂ ਬੇਘਰੇ, ਕੰਮ-ਰਹਿਤ ਅਤੇ ਭੋਜਨ ਰਹਿਤ ਮਜ਼ਦੂਰਾਂ ਦੀ ਦੇਖਭਾਲ ਕਰਨ ਅਤੇ ਉਹਨਾਂ ਲਈ ਆਵਾਸ ਤੇ ਭੋਜਨ ਦਾ ਪ੍ਰਬੰਧ ਕਰਨ ਦੀ ਜ਼ਿਮੇਵਾਰੀ ਨੇ ਆ ਘੇਰਿਆ । ਉਹਨਾਂ ਨੂੰ ਇਹ ਬਹੁਤ ਅੱਛੀ ਤਰਕੀਬ ਸੁਝੀ । ਉਹਨਾਂ ਨੇ ਭੁੱਖ ਦੇ ਮਾਰੇ ਇਸ ਉਚਾਟ ਹਜ਼ੂਮ ਨੂੰ ਟ੍ਰਾਂਸਵਾਲ ਵਿਚ ਦਾਖਲ ਹੋਣ ਲਈ ਇਕ ਨਿਰੰਤਰ ਚਲਦੀ ਫ਼ੌਜ ਵਿਚ ਤਬਦੀਲ ਕਰ ਦਿੱਤਾ ਤਾਂਕਿ ਉਹ ਉਥੇ ਸਵੈ-ਗ੍ਰਿਫਤਾਰ ਹੋ ਸਕਣ । ਪ੍ਰਸ਼ਾਸਨ ਆਪ ਹੀ ਜੇਲ੍ਹਾਂ ਵਿਚ ਉਹਨਾਂ ਨੂੰ ਖਾਣਾ ਅਤੇ ਆਵਾਸ ਉਪਲਬਧ ਕਰੇਗਾ । ਇੰਜ ਆਦਮੀਆਂ ਅਤੇ ਔਰਤਾਂ—ਜਿਨ੍ਹਾਂ ਵਿਚੋਂ ਬਹੁਤੀਆਂ ਨੇ ਆਪਣੇ ਅੰਞਾਣਿਆਂ ਨੂੰ ਕੁੱਛੜ ਚੁੱਕਿਆ ਹੋਇਆ ਸੀ, ਦੀ ਕੂਚ-ਸੇਨਾ ਦਾ ਇਕ ਨਾ-ਮੁਕਣ ਵਾਲਾ ਜਲੂਸ ਸ਼ੁਰੂ ਹੋ ਗਿਆ ।

ਅਚਨਚੇਤ ਅਤੇ ਅਣਟਾਲੀਆਂ ਦੁੱਖ ਤਕਲੀਫ਼ਾਂ ਨੂੰ ਉਹ ਹੱਸਦੇ ਹੱਸਦੇ ਜ਼ਰ ਲੈਂਦੇ ਸਨ । ਇਕ ਵਾਰ ਤਾਂ ਇਕ ਨਦੀ ਪਾਰ ਕਰਦੇ ਸਮੇਂ ਇਕ ਔਰਤ ਦੀਆਂ ਬਾਹਾਂ ਵਿਚੋਂ ਉਸਦਾ ਬੱਚਾ ਖਿਸਕ ਗਿਆ ਅਤੇ ਉਹ ਨਦੀ ਦੇ ਪ੍ਰਵਾਹ ਵਿਚ ਡੁੱਬ ਗਿਆ । ਪਰ ਬਹਾਦਰ ਮਾਂ ਨੇ ਇਹ ਕਹਿੰਦੇ ਹੋਏ ਸਫ਼ਰ ਜਾਰੀ ਰਖਿਆ : 'ਜੋ ਮਰ ਗਿਆ, ਉਸ ਲਈ ਝੂਰਣ ਦਾ ਕੋਈ ਲਾਭ ਨਹੀਂ, ਕਿਉਂਕਿ ਉਸਨੇ ਵਾਪਸ ਨਹੀਂ ਆਉਣਾ ਹੈ । ਸਾਨੂੰ ਜਿਉਂਦਿਆਂ ਵਾਸਤੇ ਕੰਮ ਕਰਨਾ ਚਾਹੀਦਾ ਹੈ ।'

ਗਾਂਧੀ ਜੀ ਨੇ ਇਸ ਕੂਚ ਦੀ ਅਗਵਾਈ ਕੀਤੀ । ਉਹਨਾਂ ਦੇ ਵਫ਼ਾਦਾਰ

ਯੂਰਪੀਅਨ ਸਾਥੀਆਂ ਕਾਲੇਨਬਾਕ, ਪੋਲਕ ਅਤੇ ਉਹਨਾਂ ਦੀ ਨਿਪੁੰਨ ਤੇ ਸ਼ਰਧਾਲੂ ਸਕੱਤਰ ਮਿਸ ਸ਼ਲੇਸਨ ਨੇ ਇਸ ਸਤਿਆਗ੍ਰਹਿ ਵਿਚ ਉਹਨਾਂ ਦੀ ਪੂਰੀ ਪੂਰੀ ਮਦੱਦ ਕੀਤੀ। ਚਾਰ ਦਿਨਾਂ ਦੇ ਵਿਚ ਹੀ ਉਹਨਾਂ ਨੂੰ ਤਿੰਨ ਵਾਰ ਗ੍ਰਿਫ਼ਤਾਰ ਕੀਤਾ ਗਿਆ, ਉਹਨਾਂ ਉਪਰ ਮੁਕੱਦਮਾ ਚਲਾਇਆ ਗਿਆ ਅਤੇ ਨੌਂ ਮਹੀਨੇ ਦੀ ਕੈਦ ਦੀ ਸਜ਼ਾ ਦਿੱਤੀ ਗਈ। ਉਹਨਾਂ ਪਿਛੋਂ ਕਾਲੇਨਬਾਕ ਅਤੇ ਪੋਲਕ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਗਿਆ। ਜੇਕਰ ਪ੍ਰਸ਼ਾਸਨ ਨੇ ਇਹ ਸੋਚਿਆ ਹੋਵੇ ਕਿ ਸਤਿਆਗ੍ਰਹੀਆਂ ਵਿਚੋਂ ਉਹਨਾਂ ਦੇ ਮੁੱਖ ਅਗਵਾਈਕਾਰਾਂ ਅਤੇ ਉਤਸ਼ਾਹੀਆਂ ਨੂੰ ਉਹਨਾਂ ਵਿਚੋਂ ਅਲੱਗ ਕਰ ਲੈਣ ਨਾਲ ਉਹਨਾਂ ਦਾ ਜ਼ੋਸ਼ ਮੱਠਾ ਪੈ ਜਾਵੇਗਾ ਤਾਂ ਉਹਨਾਂ ਦੀ ਇਹ ਸੋਚਣੀ ਬਿਲਕੁਲ ਫ਼ਜ਼ੂਲ ਸੀ।

ਸਤਿਆਗ੍ਰਹੀਆਂ ਦਾ ਮਨੋਬਲ ਉਵੇਂ ਦਾ ਉਵੇਂ ਵੇਖ ਕੇ ਪ੍ਰਸ਼ਾਸਨ ਨਿਰਦਈਪੁਣੇ ਅਤੇ ਲਗਭਗ ਅਣਮਨੁੱਖੀ ਢੰਗਾਂ 'ਤੇ ਹੀ ਉਤਰ ਆਇਆ। ਜ਼ੇਲ੍ਹ ਦੀ ਸਜ਼ਾ ਦੇ ਭਾਗ ਵਜੋਂ, ਗ੍ਰਿਫ਼ਤਾਰ ਕੀਤੇ ਖਾਨ-ਮਜ਼ਦੂਰਾਂ ਨੂੰ ਜਕੜ ਕੇ ਮੁੜ ਉਹਨਾਂ ਹੀ ਖਾਨਾਂ ਵਿਚ ਕੰਮ ਕਰਨ ਲਈ ਭੇਜਿਆ ਜਾਂਦਾ, ਜਿਥੇ ਉਹਨਾਂ ਕੰਮ ਤੋਂ ਹੜਤਾਲ ਕੀਤੀ ਸੀ। ਜਦੋਂ ਉਹਨਾਂ ਕੰਮ ਕਰਨ ਤੋਂ ਇਨਕਾਰ ਕੀਤਾ ਤਾਂ ਉਹਨਾਂ ਨੂੰ ਬੇਰਹਿਮੀ ਨਾਲ ਮਾਰਿਆ ਕੁੱਟਿਆ ਗਿਆ। ਹਿੰਦੁਸਤਾਨ ਵਿਚ ਇਸ ਅਤਿਆਚਾਰ ਦੀ ਖ਼ਬਰ ਨਾਲ ਲੋਕ ਕੰਬ ਉਠੇ। ਇਥੋਂ ਤਕ ਕਿ ਬ੍ਰਿਟਿਸ਼ ਵਾਇਸਰਾਇ ਲਾੱਰਡ ਹਾਰਡਿੰਗ ਨੇ ਵੀ ਇਸ ਜ਼ੁਲਮ ਦੀ ਨਿੰਦਾ ਕੀਤੀ ਅਤੇ ਆਪਣੇ ਦੇਸ਼ ਦੇ ਲੋਕਾਂ ਨੂੰ ਸੰਬੋਧਨ ਕਰਦੇ ਹੋਏ ਖੁੱਲ੍ਹੇ-ਆਮ ਕਿਹਾ : 'ਜੋ ਦੇਸ਼ ਆਪਣੇ ਆਪ ਨੂੰ ਸਭਿਅਕ ਅਖਵਾਉਂਦਾ ਹੈ, ਉਸਨੂੰ ਇਕ ਮਿੰਟ ਵੀ ਅਜਿਹਾ ਅਤਿਆਚਾਰ ਬਰਦਾਸ਼ਤ ਨਹੀਂ ਕਰਨਾ ਚਾਹੀਦਾ।'

ਸਾਮਰਾਜੀ ਹਕੂਮਤ, ਜਿਸਦੀ ਜ਼ਮੀਰ ਪਹਿਲਾਂ ਹੀ ਬੁਰੀ ਤਰ੍ਹਾਂ ਜ਼ਖ਼ਮੀ ਹੋਈ ਪਈ ਸੀ, ਨੇ ਜਨਰਲ ਸਮੱਟਸ ਉਪਰ ਦਬਾਅ ਪਾਇਆ। ਗਾਂਧੀ ਜੀ ਦੇ ਸ਼ਬਦਾਂ ਵਿਚ ਉਸਦੀ ਹਾਲਤ 'ਉਸ ਸੱਪ ਵਰਗੀ ਸੀ, ਜਿਸ ਦੇ ਮੂੰਹ ਵਿਚ ਚੂਹਾ ਫਸਿਆ ਹੋਵੇ। ਨਾ ਤਾਂ ਉਹ ਉਸਨੂੰ ਨਿਗਲ ਹੀ ਸਕਦਾ ਹੈ ਅਤੇ ਨਾ ਹੀ ਬਾਹਰ ਕੱਢ ਸਕਦਾ ਹੈ।' ਉਸਨੇ ਆਪਣੀ ਆਦਤ ਅਨੁਸਾਰ ਇਕ ਘੜਿਆ-ਘੜਾਇਆ ਰਾਹ ਅਪਣਾਇਆ ਅਤੇ ਉਹ ਸੀ : ਹਿੰਦੁਸਤਾਨੀਆਂ ਦੀਆਂ ਸ਼ਕਾਇਤਾਂ ਦੀ ਸੁਣਵਾਈ ਲਈ ਇਕ ਕਮਿਸ਼ਨ ਦੀ ਸਥਾਪਨਾ। ਗਾਂਧੀ ਜੀ ਨੂੰ, ਉਹਨਾਂ ਦੇ ਸਾਥੀ ਕਲੇਨਬਾਕ ਅਤੇ ਪੋਲਕ ਸਮੇਤ ਰਿਹਾ ਕਰ ਦਿੱਤਾ ਗਿਆ। ਏਨੇ ਵਿਚ ਭਾਰਤ ਤੋਂ ਗੋਖਲੇ ਜੀ ਨੇ ਦੋ ਮਹਾਨ ਅੰਗਰੇਜ਼—ਚਾਰਲਸ ਫਰੀਅਰ ਐਂਡਰਿਊਜ਼ ਅਤੇ ਡਬਲਯੂ. ਡਬਲਯੂ. ਪੀਅਰਸਨ ਨੂੰ ਅਫ਼ਰੀਕਾ ਭੇਜਿਆ, ਜਿਨ੍ਹਾਂ ਦੀ ਬਤੌਰ ਸਾਲਸ਼ੀ ਮੌਜੂਦਗੀ ਬੜੀ ਲਾਭਦਾਇਕ ਸਾਬਤ ਹੋਈ। ਉਹ ਦੋਵੇਂ ਸੱਚੇ ਈਸਾਈ ਸਨ ਅਤੇ ਜਦੋਂ ਉਹ ਪਹਿਲੀ ਵਾਰ ਗਾਂਧੀ ਜੀ ਨੂੰ ਮਿਲੇ ਤਾਂ ਉਹਨਾਂ ਨੂੰ ਇਕਦਮ ਅਸਿਸੀ ਦੇ ਸੇਂਟ ਫ੍ਰਾਂਸਿਸ ਦੀ ਯਾਦ ਆ ਗਈ।

ਗਾਂਧੀ ਜੀ ਸਮੱਟਸ ਦੁਆਰਾ ਸਥਾਪਿਤ ਕਮਿਸ਼ਨ ਤੋਂ ਸੰਤੁਸ਼ਟ ਨਹੀਂ ਸਨ, ਕਿਉਂਕਿ ਇਸਦੇ ਸਾਰੇ ਮੈਂਬਰ ਗੋਰੇ ਸਨ, ਜਿਨ੍ਹਾਂ ਤੋਂ ਉਹਨਾਂ ਨੂੰ ਪੱਖਪਾਤ ਦਾ ਡਰ

ਸੀ । ਇਸ ਲਈ ਉਹਨਾਂ ਦੁਬਾਰਾ ਨਾਗਰਿਕ ਪ੍ਰਤਿਰੋਧ ਚਾਲੂ ਕਰਨ ਦੀ ਧਮਕੀ ਦਿੱਤੀ । ਇਸਤੋਂ ਪਹਿਲਾਂ ਕਿ ਉਹ ਇਹ ਕਾਰਵਾਈ ਸ਼ੁਰੂ ਕਰਦੇ, ਸਮੱਟਸ ਨੂੰ ਇਕ ਹੋਰ ਵੱਡੇ ਸੰਕਟ ਨੇ ਆ ਘੇਰਿਆ । ਦੱਖਣੀ ਅਫ਼ਰੀਕੀ ਰੇਲਵੇ ਦੇ ਕਾਮਿਆਂ, ਜੋ ਸਾਰੇ ਗੋਰੇ ਹੀ ਸਨ, ਨੇ ਹੜਤਾਲ ਕਰ ਦਿੱਤੀ । ਸਥਿਤੀ ਏਨੀ ਵਿਗੜ ਗਈ ਕਿ ਮਾਰਸ਼ਲ ਲੱਅ ਲਾਗੂ ਕਰਨ ਦੀ ਨੌਬਤ ਆ ਗਈ । ਗਾਂਧੀ ਜੀ ਨੇ ਮੌਕੇ ਨੂੰ ਸੰਭਾਲਿਆ । ਆਪਣੇ ਵਿਰੋਧੀ ਦੇ ਸੰਕਟ ਦਾ ਲਾਭ ਉਠਾਉਣ ਤੋਂ ਇਨਕਾਰ ਕਰਦੇ ਹੋਏ, ਉਹਨਾਂ ਆਪਣੇ ਨਾਗਰਿਕ ਪ੍ਰਤੀਰੋਧਕ ਅੰਦੋਲਨ ਨੂੰ ਰੋਕ ਦਿੱਤਾ । ਇਸ ਅਣ-ਕਿਆਸੇ ਵਰਤਾਓ ਨੇ, ਉਹਨਾਂ ਦੇ ਕੱਟੜ ਵਿਰੋਧੀਆਂ ਦੇ ਦਿਲਾਂ ਨੂੰ ਮੋਹ ਲਿਆ ਅਤੇ ਵੈਰ-ਭਾਵ ਦੇ ਵਾਤਾਵਰਣ ਨੂੰ ਸਮਝੌਤੇ ਦੀ ਭਾਵਨਾ ਵਿਚ ਬਦਲ ਦਿੱਤਾ । ਸਮੱਟਸ ਗੱਲਬਾਤ ਲਈ ਰਾਜ਼ੀ ਹੋ ਗਿਆ ਅਤੇ ਉਸਨੇ ਗਾਂਧੀ ਜੀ ਨੂੰ ਬੁਲਾ ਲਿਆ ।

ਗਾਂਧੀ ਜੀ ਦੇ, ਲੜਾਈ ਦੇ 'ਅਨੋਖੇ' ਢੰਗ ਦੀ ਸਮੀਖਿਆ ਕਰਦੇ ਹੋਏ, ਪ੍ਰੋਫੈਸਰ ਗਿਲਵਰਟ ਮੁੱਰਏ ਨੇ ਕਿਹਾ ਸੀ : 'ਨਿਰਸੰਦੇਹ, ਉਹਨਾਂ ਮੈਦਾਨ ਜਿੱਤ ਲਿਆ ਸੀ । ਕੋਈ ਵੀ ਅਕਲਮੰਦ ਦੁਸ਼ਮਣ ਲੜਾਈ ਦੇ ਇਸ ਪ੍ਰਕਾਰ ਦੇ ਢੰਗ ਅੱਗੇ ਡਟਿਆਂ ਨਹੀਂ ਰਹਿ ਸਕਦਾ ।'

ਦੂਜੇ ਬੰਨੇ, ਇਹ ਕਿਹਾ ਜਾਂਦਾ ਰਿਹਾ ਹੈ ਕਿ ਗਾਂਧੀ ਜੀ ਨੇ ਦੱਖਣੀ ਅਫ਼ਰੀਕਾ ਵਿਚ ਕੇਵਲ ਇਕ ਸੰਕੀਰਣ ਭਾਰਤੀ ਦੇਸ ਭਗਤ ਵਜੋਂ ਹੀ ਕੰਮ ਕੀਤਾ ਸੀ ਅਤੇ ਉਹਨਾਂ ਦੀ ਕ੍ਰਾਂਤੀਕਾਰੀ ਭੂਮਿਕਾ, ਉਹਨਾਂ ਦੇਸ਼ ਵਾਸੀਆਂ ਦੇ ਹਿੱਤਾਂ ਦੀ ਰਖਵਾਲੀ ਕਰਨ ਤਕ ਹੀ ਸੀਮਤ ਸੀ । ਉਹਨਾਂ ਨੇ ਸਥਾਨਿਕ ਅਫ਼ਰੀਕੀ ਨਿਵਾਸੀਆਂ ਦੇ ਹੋਰ ਵੀ ਵਧੇਰੇ ਜਾਇਜ਼ ਹੱਕਾਂ ਬਾਰੇ ਕਦੇ ਵੀ ਆਪਣੀ ਆਵਾਜ਼ ਨਹੀਂ ਸੀ ਉਠਾਈ, ਜਿਨ੍ਹਾਂ ਨਾਲ ਉਹਨਾਂ ਦੀ ਆਪਣੀ ਹੀ ਧਰਤੀ ਉਤੇ ਉਹਨਾਂ ਹਿੰਦੁਸਤਾਨੀਆਂ ਨਾਲੋਂ ਵੀ ਬੁਰਾ ਸਲੂਕ ਕੀਤਾ ਜਾਂਦਾ ਸੀ, ਜੋ ਆਖਿਰ ਉਥੇ ਆਰਥਿਕ ਲਾਲਚ ਦੇ ਭਰਮ ਵਿਚ ਫਸ ਕੇ ਹੀ ਗਏ ਸਨ । ਉਹਨਾਂ ਉਪਰ ਇਹ ਵੀ ਇਲਜ਼ਾਮ ਲਗਾਇਆ ਜਾਂਦਾ ਹੈ ਕਿ ਉਹਨਾਂ ਕੌਮੀ ਸੰਕਟ ਸਮੇਂ ਹਾਕਮ ਜਮਾਤ ਦਾ ਪੱਖ ਲੈ ਕੇ ਉਹਨਾਂ ਗੋਰਾ ਮਜ਼ਦੂਰ ਜਮਾਤ ਨਾਲ ਧੱਕਾ ਕੀਤਾ ਸੀ ।

ਗਾਂਧੀ ਜੀ ਨੂੰ ਇਸ ਪ੍ਰਕਾਰ ਦੀ ਰੂੜੀਵਾਦੀ ਕ੍ਰਾਂਤੀਕਾਰੀ ਵਿਚਾਰਧਾਰਾ ਰਾਹੀਂ ਪਰਖਣ ਦਾ ਭਾਵ ਇਹ ਹੈ ਕਿ ਅਸੀਂ ਉਹਨਾਂ ਦੇ ਮਨ ਅਤੇ ਸੋਮਿਆਂ, ਜਿਨ੍ਹਾਂ ਤੋਂ ਉਹ ਆਪਣਾ ਉਤਸ਼ਾਹ ਅਤੇ ਸ਼ਕਤੀ ਹਾਸਲ ਕਰਦੇ ਸਨ, ਸਰਾਸਰ ਗਲਤ ਸਮਝਿਆ ਹੈ । ਗਾਂਧੀ ਜੀ ਨਾ ਲੈਨਿਨ ਸਨ, ਨਾ ਮਾਓ ਅਤੇ ਨਾ ਹੀ ਉਹਨਾਂ ਕਦੇ ਅਜਿਹਾ ਬਣਨਾ ਚਾਹਿਆ ਸੀ । ਇਸ ਲਈ ਗਾਂਧੀ ਜੀ ਨੂੰ ਲੈਨਿਨ ਜਾਂ ਮਾਓ ਦੀਆਂ ਖ਼ੂਬੀਆਂ ਅਨੁਸਾਰ ਆਪਣਾ, ਉਨਾ ਹੀ ਬੇਹੂਦਾ ਹੋਵੇਗਾ, ਜਿਨਾ ਲੈਨਿਨ ਜਾਂ ਮਾਓ ਨੂੰ ਗਾਂਧੀ ਜੀ ਦੀਆਂ ਖ਼ੂਬੀਆਂ ਅਨੁਸਾਰ ਆਪਣਾ ।

ਫਿਰ ਵੀ ਜਨਵਰੀ 1914 ਵਿਚ ਗਾਂਧੀ ਜੀ ਅਤੇ ਸਮੱਟਸ ਦਰਮਿਆਨ ਇਕ ਆਰਜ਼ੀ ਸਮਝੌਤਾ ਹੋਇਆ ਅਤੇ ਜੂਨ ਵਿਚ ਕੌਮੀ ਵਿਧਾਨ ਸਭਾ ਵਿਚ ਇਕ ਬਿਲ ਪਾਸ ਕੀਤਾ ਗਿਆ, ਜਿਸ ਅਨੁਸਾਰ ਤਿੰਨ ਪਾਊਂਡ ਦਾ ਟੈਕਸ ਖ਼ਤਮ ਕਰ

ਦਿੱਤਾ ਗਿਆ, ਭਾਰਤੀ ਕਾਨੂੰਨ ਜਾਂ ਰੀਤੀ-ਰਿਵਾਜ਼ਾਂ ਆਧੀਨ ਜਾਇਜ਼ ਸਾਰੇ ਵਿਆਹਾਂ ਨੂੰ ਕਾਨੂੰਨੀ ਮਾਣਤਾ ਦੇ ਦਿੱਤੀਆਂ ਗਈਆਂ । ਇਹ ਕੋਈ ਇਕ ਧਿਰ ਦੀ ਜਿੱਤ ਨਹੀਂ ਸੀ, ਜਿਵੇਂ ਕਿ ਸਾਧਾਰਣ ਅਰਥਾਂ ਵਿਚ ਅਸੀਂ ਇਕ ਧਿਰ ਦੀ ਹਾਰ ਅਤੇ ਅਪਮਾਨ ਨੂੰ ਦੂਜੀ ਧਿਰ ਦੀ ਜਿੱਤ ਸਮਝਦੇ ਹਾਂ। ਗਾਂਧੀ ਜੀ ਦੀ ਇਸ ਅਨੋਖੀ ਲੜਾਈ ਵਿਚ, ਜਿੱਤ ' ਦੋਹਾਂ ਹੀ ਧਿਰਾਂ ਦੀ ਹੋਈ ਸੀ। ਸਤਿਆਗ੍ਰਹਿ ਦੀ ਖ਼ੂਬਸੂਰਤੀ ਇਸੇ ਵਿਚ ਹੀ ਸੀ, ਜੋ ਗਾਂਧੀ ਜੀ ਨੇ ਹਾਸਲ ਕੀਤੀ ਸੀ। ਇਸ ਨੇ ਜਿੱਤ ਹਾਸਲ ਕੀਤੀ ਸੀ ਪਰ ਕਿਸੇ ਨੂੰ ਹਾਰ ਕੇ ਨਹੀਂ, ਸਗੋਂ ਕੇਵਲ ਜਿੱਤ ਕੇ । ਹਿੰਸਕ ਲੜਾਈ ਵਿਚ ਜਿੱਤ ਦੀ ਕੀਮਤ ਅਹਿੰਸਕ ਲੜਾਈ ਵਿਚ ਜਿੱਤ ਨਾਲੋਂ ਕਿਤੇ ਘਟ ਹੁੰਦੀ ਹੈ। ਅਹਿੰਸਾ ਦੀ ਲੜਾਈ, ਹਿੰਸਾ ਦੀ ਲੜਾਈ ਨਾਲੋਂ ਕਿਤੇ ਅੜਰੀ ਹੈ। ਹਿੰਸਾ ਦੀ ਲੜਾਈ ਵਿਚ ਤਾਂ ਜਿੱਤ ਦੀ ਕੀਮਤ ਹਮੇਸ਼ਾਂ ਹੀ ਲਾਭ ਨਾਲੋਂ ਵਧ ਹੁੰਦੀ ਹੈ ਜਿਵੇਂ ਕਿ ਸਮਰਾਟ ਆਸ਼ੋਕ ਨੇ ਕਾਲਿੰਗਾ ਦੀ ਤਬਾਹੀ ਤੋਂ ਬਾਅਦ ਮਹਿਸੂਸ ਕੀਤਾ ਸੀ ਅਤੇ ਦੋ ਹਜ਼ਾਰ ਤੋਂ ਵੀ ਵੱਧ ਸਾਲਾਂ ਬਾਅਦ ਵੈਲਿੰਗਟਨ ਦੇ ਡਿਊਕ ਨੇ ਜਾਣਿਆਂ ਸੀ ਜਦੋਂ ਅਜਿੱਤ ਵਿਖਾਈ ਦਿੰਦੇ ਨੈਪੋਲੀਅਨ ਦੀਆਂ ਫ਼ੌਜਾਂ ਨੂੰ ਪਛਾੜ ਕੇ ਉਸ ਕਿਹਾ ਸੀ : ਇਕ ਹਾਰੀ ਹੋਈ ਲੜਾਈ ਦੀ ਅੱਧੀ ਉਦਾਸੀ, ਜਿੱਤੀ ਹੋਈ ਲੜਾਈ ਦੀ ਉਦਾਸੀ ਦੇ ਬਰਾਬਰ ਹੀ ਹੁੰਦੀ ਹੈ।

# 24. ਅਫ਼ਰੀਕਾ ਨੂੰ ਅਲਵਿਦਾ

ਹਮੇਸ਼ਾਂ ਹੀ ਆਸ਼ਾਵਾਦੀ, ਗਾਂਧੀ ਜੀ ਨੇ ਦੱਖਣੀ ਅਫ਼ਰੀਕਾ ਵਿਚ, ਛਡਕੇ ਜਾ ਰਹੇ ਆਪਣੇ ਦੇਸ ਵਾਸੀਆਂ ਅਤੇ ਯੂਰਪੀਆਂ ਦੇ ਨਾਂ ਲਿਖੇ 'ਅਲਵਿਦਾ ਪੱਤਰ' ਵਿਚ ਸਮੱਟਸ ਨਾਲ ਹੋਏ ਸਮਝੌਤੇ, ਜੋ ਅਵੱਸ਼ ਹੀ ਇਕ ਤਰ੍ਹਾਂ ਨਾਲ ਰਾਜ਼ੀਨਾਵਾਂ ਹੀ ਸੀ, ਨੂੰ 'ਇਸ ਧਰਤੀ ਵਿਚ ਸਾਡਾ ਮੈਗਨਾਕਾਰਟ (ਆਜ਼ਾਦੀ ਦਾ ਪਰਵਾਨਾ) ਦਰਸਾਇਆ।' ਉਹ ਹਾਲੇ ਵੀ ਅੰਗਰੇਜ਼ੀ ਆਚਰਣ ਦੇ ਪੈਦਾਇਸ਼ੀ ਸ਼ਿਸ਼ਟਾਚਾਰ ਦੀ ਸ਼ਾਨਦਾਰ ਪਰੰਪਰਾ ਬਾਰੇ ਆਪਣੇ ਵਿਸ਼ਵਾਸ਼ ਦੇ ਅਸਰ ਆਧੀਨ ਸਨ। ਉਹ ਕਦੇ ਵੀ ਬਰਤਾਨਵੀ ਸੰਵਿਧਾਨ ਅਤੇ ਬਰਤਾਨਵੀ ਸਾਮਰਾਜ ਦੇ ਸਭਿਅਕ ਉਦੇਸ਼ ਦਾ ਬਾਰ ਬਾਰ ਜ਼ਿਕਰ ਕਰਨ ਤੋਂ ਨਹੀਂ ਸਨ ਥਕਦੇ।

'ਮੈਂ ਇਸ ਨੂੰ ਇਤਿਹਾਸਿਕ ਨਾਂ ਦਿੰਦਾ ਹਾਂ,' ਉਹਨਾਂ ਵਿਆਖਿਆਇਆ, 'ਇਸ ਕਰਕੇ ਨਹੀਂ ਕਿ ਇਸ ਰਾਹੀਂ ਸਾਨੂੰ ਉਹ ਹੱਕ ਹਾਸਲ ਹੋਏ ਹਨ, ਜੋ ਅਸੀਂ ਕਦੇ ਨਹੀਂ ਸਨ ਮਾਣੇ ਅਤੇ ਜੋ ਆਪਣੇ ਆਪ ਵਿਚ ਨਵੇਂ ਤੇ ਅਪਰਿਚਿਤ ਹਨ, ਸਗੋਂ ਇਸ ਲਈ ਕਿ ਇਹ ਸਾਨੂੰ ਅੱਠ ਸਾਲ ਦੀਆਂ ਕਠੋਰ ਮੁਸੀਬਤਾਂ ਪਿਛੋਂ ਹਾਸਲ ਹੋਏ ਹਨ, ਜਿਸ ਲਈ ਸਾਨੂੰ ਕੀਮਤੀ ਜਾਨ ਅਤੇ ਮਾਲ ਦਾ ਵੀ ਨੁਕਸਾਨ ਉਠਾਉਣਾ ਪਿਆ ਹੈ। ਇਸ ਜਿੱਤ ਨੂੰ ਮੈਂ ਆਪਣਾ ਮੈਗਨਾਕਾਰਟ ਆਖਦਾ ਹਾਂ, ਕਿਉਂ ਜੋ ਇਹ ਸਰਕਾਰ ਦੀ ਸਾਡੇ ਪ੍ਰਤੀ ਨੀਤੀ ਵਿਚ ਤਬਦੀਲੀ ਨੂੰ ਪ੍ਰਗਟਾਉਂਦਾ ਹੈ ਅਤੇ ਸਾਡੇ ਉਸ ਹੱਕ ਨੂੰ ਸਥਾਪਿਤ ਕਰਦਾ ਹੈ, ਜਿਸ ਰਾਹੀਂ ਨਾ ਕੇਵਲ ਸਾਨੂੰ ਸਾਡੇ ਨਾਲ ਸੰਬੰਧਿਤ ਮਾਮਲਿਆਂ ਵਿਚ ਹੀ ਪੁਛਿਆ ਜਾਵੇਗਾ, ਸਗੋਂ ਸਾਡੀਆਂ ਜਾਇਜ਼ ਖਾਹਿਸ਼ਾਂ ਦੀ ਵੀ ਕਦਰ ਕੀਤੀ ਜਾਵੇਗੀ। ਇਸ ਤੋਂ ਇਲਾਵਾ, ਇਹ ਸਮਝੌਤਾ ਬ੍ਰਿਟਿਸ਼ ਸੰਵਿਧਾਨ ਦੇ ਇਸ ਸਿੱਧਾਂਤ ਦੀ ਵੀ ਪੁਸ਼ਟੀ ਕਰਦਾ ਹੈ ਕਿ ਸਮਰਾਟ ਦੀ ਪਰਜਾ ਦਰਮਿਆਨ ਜਾਤ-ਪਾਤ ਦੇ ਆਧਾਰ 'ਤੇ ਕੋਈ ਕਾਨੂੰਨੀ ਅਸਮਾਨਤਾ ਨਹੀਂ ਹੋਵੇਗੀ, ਸਥਾਨਕ ਸੰਜੋਗ ਚਾਹੇ ਕੁਝ ਵੀ ਹੋਣ। ਸਭ ਤੋਂ ਵੱਧ ਮਹੱਤਵਪੂਰਣ ਗੱਲ ਇਹ ਹੈ ਕਿ ਇਹ ਸਮਝੌਤਾ ਇਸ ਕਰਕੇ ਸਾਡਾ ਮੈਗਨਾਕਾਰਟ ਹੈ ਕਿ ਇਸਨੇ ਸ਼ਾਂਤਮਈ ਪ੍ਰਤਿਰੋਧ ਨੂੰ ਨਿਆਂ ਸੰਗਤ ਅਤੇ ਇਕ ਸ਼ੁਧ ਸ਼ਸਤਰ ਦੇ ਤੌਰ ਤੇ ਦਰੁੱਸਤ ਠਹਿਰਾਇਆ ਹੈ, ਜਿਸ ਰਾਹੀਂ ਸਮਾਜ ਨੂੰ ਇਕ

ਨਵੀਂ ਸ਼ਕਤੀ ਹਾਸਲ ਹੋਈ ਹੈ ! ਮੈਂ ਤਾਂ ਇਸ ਨੂੰ ਮਤ (ਵੋਟ) ਨਾਲੋਂ ਵੀ ਕਈ ਗੁਣਾਂ ਵਧੇਰੇ ਸ਼ਕਤੀਸ਼ਾਲੀ ਮੰਨਦਾ ਹਾਂ, ਕਿਉਂਕਿ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਮਤ ਕਈ ਵਾਰ ਮਤਦਾਤਾਵਾਂ ਦਾ ਹੀ ਵਿਰੋਧ ਕਰ ਬੈਠਦਾ ਹੈ।'

ਕੇਪ ਟਾਊਨ ਵਿਖੇ ਆਮ ਸਭਾ ਨੂੰ ਆਖਰੀ ਵਾਰ ਸੰਬੋਧਨ ਕਰਦੇ ਹੋਏ ਉਹਨਾ ਕਿਹਾ : ਠੀਕ ਤੌਰ ਤੇ ਜਾਂ ਗਲਤ ਤੌਰ ਤੇ, ਚੰਗਿਆਈ ਲਈ ਜਾਂ ਬੁਰਾਈ ਲਈ, ਅੰਗਰੇਜ਼ ਅਤੇ ਹਿੰਦੁਸਤਾਨੀ ਇਕੋ ਤਾਣੇ ਦੇ ਪੇਟੇ ਹਨ ਅਤੇ ਇਹ ਦੋਵਾਂ ਜਾਤੀਆਂ ਲਈ ਇਹੀ ਸ਼ੋਭਦਾ ਹੈ ਕਿ ਇਹ ਆਪਣੇ ਆਪ ਨੂੰ ਇਸ ਰੂਪ ਵਿਚ ਢਾਲ ਲੈਣ ਅਤੇ ਆਉਣ ਵਾਲੀਆਂ ਪੀੜ੍ਹੀਆਂ ਲਈ ਇਕ ਸ਼ਾਨਦਾਰ ਵਿਰਾਸਤ ਛੱਡ ਜਾਣ ਅਤੇ ਇਹ ਦਿਖਾ ਦੇਣ ਕਿ ਭਾਵੇਂ ਸਲਤਨਤਾਂ ਆਉਂਦੀਆਂ ਤੇ ਜਾਂਦੀਆਂ ਰਹੀਆਂ ਹਨ ਪਰ ਇਹ ਸਾਮਰਾਜ ਆਪਣੇ ਆਪ ਵਿਚ ਇਕ ਮਿਸਾਲ ਹੀ ਰਹੇਗਾ; ਕਿ ਇਸ ਸਾਮਰਾਜ ਦੀ ਬੁਨਿਆਦ ਵਸਤੂ 'ਤੇ ਨਹੀਂ ਟਿਕੀ ਹੋਈ ਸਗੋਂ ਇਹ ਤਾਂ ਆਤਮਿਕ ਬੁਨਿਆਦਾਂ ਉਪਰ ਆਧਾਰਿਤ ਹੈ।'

ਇਹ ਤੱਥ ਕਿ ਅਗਲੇ ਪੰਜ ਸਾਲਾਂ ਵਿਚ ਹੀ ਬਰਤਾਨਵੀ ਸਰਕਾਰ ਆਪਣੇ ਦੇਸ ਅਤੇ ਭਾਰਤ ਵਿਚ ਆਪਣੇ ਇਕ ਸੁਹਿਰਦ ਦੋਸਤ ਦੇ ਇਸ ਹੁਲਾਸਮਈ ਵਿਸ਼ਵਾਸ਼ ਨੂੰ ਪੂਰੀ ਤਰ੍ਹਾਂ ਤਬਾਹ ਕਰਕੇ ਰਖ ਦੇਵੇਗੀ, ਨੇ ਸਾਮਰਾਜੀ ਤਕਦੀਰ ਨੂੰ ਪੁੱਠਾ ਗੇੜ ਦੇ ਦਿਤਾ। ਅੰਨੀ ਸ਼ਰਧਾ ਦਾ ਭਰਮ ਇਕ ਨਾ ਇਕ ਦਿਨ ਜ਼ਰੂਰ ਮਿਟਦਾ ਹੈ ਅਤੇ ਸਾਮਰਾਜੀ ਦੇਵਤਿਆਂ ਦਾ ਭਰਮ ਪਲਰ ਪੈਂਦਾ ਹੈ।

ਰੋਮਾਂ ਰੋਲਾਂ ਦੇ ਸ਼ਬਦਾਂ ਵਿਚ : 'ਯੂਰਪ ਵਿਚ ਕੋਈ ਵਿਸ਼ੇਸ਼ ਟੀਕਾ ਟਿਪਣੀ ਜਾਗ੍ਰਿਤ ਕੀਤੇ ਬਗੈਰ ਗਾਂਧੀ ਜੀ ਵੀਹ ਸਾਲਾਂ ਤੋਂ ਵੀ ਜ਼ਿਆਦਾ ਸਮੇਂ ਲਈ ਦੱਖਣੀ ਅਫ਼ਰੀਕਾ ਵਿਚ ਆਪਣਾ ਅੰਦੋਲਨ ਜਾਰੀ ਰਖ ਸਕਦੇ ਸਨ ਜੋ ਸਾਡੇ ਰਾਜਨੀਤਕ ਨੇਤਾਵਾਂ, ਇਤਿਹਾਸਕਾਰਾਂ, ਚਿੰਤਕਾ ਅਤੇ ਦਾਰਸ਼ਨਿਕਾਂ ਦੀ ਅਸੰਭਾਵੀ ਤੰਗ ਨਜ਼ਰੀ ਦਾ ਸਬੂਤ ਹੀ ਹੈ, ਕਿਉਂਕਿ ਗਾਂਧੀ ਜੀ ਦੀਆਂ ਕੋਸ਼ਿਸ਼ਾਂ ਇਕ ਆਤਮਾ ਦਾ ਮਹਾਕਾਵਿ ਸਨ...ਜਿਸਦਾ ਸਾਡੇ ਸਮਿਆਂ ਵਿਚ ਕੋਈ ਮੁਕਾਬਲਾ ਨਹੀਂ, ਲੋੜੀਂਦੇ ਬਲੀਦਾਨ ਦੀ ਗਹਿਰਾਈ ਅਤੇ ਨਿਸ਼ਠਾ ਕਰਕੇ ਨਹੀਂ, ਸਗੋਂ ਅੰਤਿਮ ਜਿੱਤ ਕਰਕੇ।'

18 ਜੁਲਾਈ 1914 ਨੂੰ ਗਾਂਧੀ ਜੀ ਨੇ ਕਸਤੂਰਬਾਈ ਅਤੇ ਕਾਲੇਨਬਾਕ ਸਹਿਤ ਉਸ ਅੰਧਕਾਰ ਗ੍ਰਸਤ ਭੂ-ਖੰਡ ਨੂੰ ਆਖਰੀ ਵਾਰ ਤੱਕਿਆ, ਜਿਥੋਂ ਉਹਨਾਂ ਰੋਸ਼ਨੀ ਹਾਸਲ ਕੀਤੀ ਸੀ। ਉਸਦੇ ਦੇਸ ਵਾਸੀ ਅੱਜ ਦੱਖਣੀ ਅਫ਼ਰੀਕਾ ਬਾਰੇ ਭਾਵੇਂ ਕੁਝ ਵੀ ਕਹਿਣ ਜਾਂ ਸੋਚਣ, ਰੱਬ ਦੇ ਇਸ ਬੰਦੇ ਜੋ ਹਮੇਸ਼ਾਂ ਪੂਰੀ ਮਾਨਵਤਾ ਦਾ ਮਨੁੱਖ ਬਣਕੇ ਰਿਹਾ, ਨੇ ਆਪਣੇ ਲੋਕਾਂ ਨਾਲ ਵੱਧ ਤੋਂ ਵੱਧ ਪਿਆਰ ਕੀਤਾ ਸੀ ਅਤੇ ਆਪਣੇ ਦਿਲ ਵਿਚ ਰਤਾ ਵੀ ਕੁੜੱਤਣ ਨਹੀਂ ਸੀ ਲਿਆਂਦੀ। ਉਹਨਾਂ ਨੇ, ਸਗੋਂ ਆਪਣੀ ਵਿਦਾਇਗੀ ਦੇ ਅੰਤਿਮ ਸ਼ਬਦਾਂ ਵਿਚ ਕਿਹਾ ਸੀ : 'ਮੇਰੀ ਮਾਤਭੂਮੀ ਤੋਂ ਬਾਅਦ ਇਹ ਧਰਤੀ ਮੇਰੇ ਲਈ ਪਵਿੱਤਰ ਅਤੇ ਪਿਆਰੀ ਬਣ ਗਈ ਹੈ। ਇਕ ਭਰੇ ਹੋਏ ਦਿਲ ਨਾਲ ਮੈਂ ਦੱਖਣੀ ਅਫ਼ਰੀਕਾ ਦੇ ਕੰਢਿਆਂ ਨੂੰ ਛੱਡ ਰਿਹਾ ਹਾਂ। ਜਿਨ੍ਹਾਂ ਦੂਰ ਮੈਂ ਰਹਾਂਗਾ, ਉਨ੍ਹਾਂ ਹੀ ਦੂਰ ਆਪਣੇ ਆਪ ਨੂੰ ਇਸਦੇ ਨਜ਼ਦੀਕ ਪਾਵਾਂਗਾ। ਇਸਦੇ

ਕਲਿਆਣ ਦੀ ਮੈਨੂੰ ਹਮੇਸ਼ਾਂ ਚਿੰਤਾ ਰਹੇਗੀ। ਮੇਰੇ ਦੇਸ਼ਵਾਸੀਆਂ ਨੇ ਜਿਨ੍ਹਾਂ ਪਿਆਰ ਮੈਨੂੰ ਬਖਸ਼ਿਆਂ ਹੈ, ਅਤੇ ਯੂਰਪਵਾਸੀਆਂ ਨੇ ਜਿਨ੍ਹਾਂ ਰਜਵਾਂ ਧੀਰਜ ਅਤੇ ਸਨੇਹ ਮੈਨੂੰ ਦਿੱਤਾ ਹੈ, ਉਹ ਮੈਂ ਹਮੇਸ਼ਾਂ ਆਪਣੀਆਂ ਯਾਦਾਂ ਵਿਚ ਇਕ ਮੁੱਲਵਾਨ ਸੰਪਤੀ ਵਾਂਗ ਸੰਭਾਲ ਕੇ ਰਖਾਂਗਾ।'

ਭਾਵੇਂ ਗਾਂਧੀ ਜੀ ਆਪਣੇ ਵਤਨ ਨੂੰ ਵਾਪਸ ਜਾਣ ਲਈ ਉਤਸੁਕ ਸਨ, ਗੋਖਲੇ ਜੀ ਨੇ ਉਹਨਾਂ ਨੂੰ ਇੰਗਲੈਂਡ ਬੁਲਾ ਲਿਆ। ਪਿਛਲੇ ਤਿੰਨ ਸਾਲ ਦਾ ਸਮਾਂ, ਗਾਂਧੀ ਜੀ ਲਈ ਬੜੀ ਜਾਨਮਾਰੀ ਦਾ ਸਮਾਂ ਸੀ ਅਤੇ ਉਹਨਾਂ ਨੇ ਹੁਣੇ ਹੁਣੇ ਹੀ ਕਿਸੇ ਹੋਰ ਨੈਤਿਕ ਭ੍ਰਿਸ਼ਟਤਾ ਦੀ ਖਾਤਰ ਪੰਦਰਾਂ ਦਿਨ ਦਾ ਵਰਤ ਰੱਖਿਆ ਸੀ। ਉਹ ਕਾਫ਼ੀ ਕਮਜ਼ੋਰ ਸਨ ਪਰ ਫਿਰ ਵੀ ਉਹਨਾਂ ਤੀਸਰੇ ਡੱਬੇ ਵਿਚ ਸਫ਼ਰ ਕਰਨ ਦੀ ਜ਼ਿੱਦ ਕੀਤੀ। ਖੁਸ਼ਕਿਸਮਤੀ ਨਾਲ ਜਹਾਜ਼ ਦੇ ਅਧਿਕਾਰੀਆਂ ਨੇ ਉਹਨਾਂ ਲਈ ਅਤੇ ਉਹਨਾਂ ਦੇ ਸਾਥੀਆਂ ਲਈ ਡੇਕ ਉਤੇ ਵਿਸੇਸ਼ ਪ੍ਰਬੰਧ ਕਰ ਦਿੱਤਾ। ਸਫ਼ਰ ਦੌਰਾਨ ਉਹਨਾਂ ਲਈ ਫਲਾਹਾਰੀ ਖਾਣੇ ਦਾ ਵੀ ਪ੍ਰਬੰਧ ਕਰ ਦਿੱਤਾ। ਕਲੇਨਬਾਕ ਦਾ ਸਾਥ ਸੁਹਾਵਣਾ ਸੀ ਅਤੇ ਉਹ ਆਪਣੀਆਂ ਭਵਿੱਖ ਦੀਆਂ ਯੋਜਨਾਵਾਂ ਨੂੰ ਬੜੇ ਅਰਾਮ ਨਾਲ ਵਿਚਾਰ ਸਕਦੇ ਹਨ।

ਸਫ਼ਰ ਦੀ ਇਕ ਘਟਨਾ, ਜਿਸਦਾ ਗਾਂਧੀ ਜੀ ਨੇ ਜ਼ਿਕਰ ਕੀਤਾ, ਇਹ ਦਰਸਾਉਂਦੀ ਹੈ ਕਿ ਕਲੇਨਬਾਕ ਦਾ ਨੇੜੇ ਦਾ ਸਾਥ ਕਿੰਨਾ ਮਹਿੰਗਾ ਸੀ। ਕਲੇਨਬਾਕ ਪਾਸ ਇਕ ਤੋਂ ਵੱਧ ਦੂਰਬੀਨਾਂ ਦੇ ਜੋੜੇ ਸਨ ਅਤੇ ਉਹਨਾਂ ਦੇ ਸਾਥੀ ਨਿਰੀਖਕ ਨੇ ਉਹਨਾਂ ਨੂੰ ਬਿਨਾ ਕਿਸੇ ਦਿਲਚਸਪੀ ਦੇ ਤਕਿਆ। ਦੂਰਬੀਨਾਂ ਦੀ ਮਲਕੀਅਤ, ਉਹਨਾਂ ਦੇ ਨਾ ਹੋਣ ਦੇ ਆਦਰਸ਼ ਨਾਲ ਕਿਵੇਂ ਅਨੁਕੂਲ ਹੋ ਸਕਦੀ ਸੀ—ਕਲੇਨਬਾਕ ਨੇ ਇਹ ਸੋਚ ਗਾਂਧੀ ਜੀ ਨਾਲ ਸਾਂਝੀ ਕੀਤੀ। ਇੰਜ ਇਹਨਾਂ ਦੂਰਬੀਨਾਂ ਨੂੰ ਪੁਆੜੇ ਦੀ ਜੜ੍ਹ ਬਨਾਉਣ ਦੀ ਥਾਂ, ਕਿਉਂ ਨਾ ਇਹਨਾਂ ਨੂੰ ਸਮੁੰਦਰ ਵਿਚ ਸੁੱਟ ਦਿੱਤਾ ਜਾਵੇ ਅਤੇ ਛੁਟਕਾਰਾ ਪਾ ਲਿਆ ਜਾਵੇ, ਗਾਂਧੀ ਜੀ ਨੇ ਸੁਝਾਅ ਦਿੱਤਾ। ਕਲੇਨਬਾਕ ਉਹਨਾਂ ਦੇ ਸੁਝਾਅ ਨਾਲ ਪੂਰੀ ਤਰ੍ਹਾਂ ਸਹਿਮਤ ਸੀ। 'ਜ਼ਰੂਰ, ਘਟੀਆ ਚੀਜ਼ਾਂ ਨੂੰ ਸੁੱਟ ਦੇਣਾ ਚਾਹੀਦਾ ਹੈ।' ਉਸਨੇ ਝੱਟ ਜਵਾਬ ਦਿੱਤਾ, 'ਤੇ ਮੈਂ ਇਕ ਦਮ ਉਹਨਾਂ ਨੂੰ ਸਮੁੰਦਰ ਵਿਚ ਸੁੱਟ ਦਿੱਤਾ,' ਸੰਤੁਸ਼ਟਤਾ ਦੇ ਇਕ ਵਿਸ਼ੇਸ਼ ਫਖਰ ਨਾਲ, ਗਾਂਧੀ ਜੀ ਨੇ ਯਾਦ ਕਰਦੇ ਹੋਏ ਕਿਹਾ।

ਜਿਉਂ ਹੀ ਜਹਾਜ਼ ਇੰਗਲਿਸ਼-ਚੈਨਲ ਵਿਚ ਦਾਖਲ ਹੋਇਆ ਤਾਂ ਅਚਾਨਕ ਮੁਸਾਫ਼ਰਾਂ ਨੂੰ ਵਿਸ਼ਵ ਜੰਗ ਦੀ ਖ਼ਬਰ ਨੇ ਆ ਦਬੋਚਿਆ। ਚੈਨਲ ਨੂੰ ਪਾਰ ਕਰਨ ਲਈ ਦੋ ਦਿਨ ਲਗ ਗਏ, ਕਿਉਂਕਿ ਜਹਾਜ਼ ਨੂੰ ਬੜੇ ਧਿਆਨ ਨਾਲ ਖਾਨਾ ਦੇ ਵਿਚੋਂ ਦੀ ਧੂਹ ਕੇ ਲਿਜਾਣਾ ਪਿਆ ਸੀ। ਲੰਦਨ ਪਹੁੰਚ ਕੇ ਗਾਂਧੀ ਨੂੰ ਪਤਾ ਲਗਾ ਕਿ ਗੋਖਲੇ ਜੀ ਜੋ ਪੈਰਿਸ ਗਏ ਸਨ, ਉਥੇ ਹੀ ਫਸੇ ਬੈਠੇ ਹਨ।

# 25. ਸਮਰਾਟ ਪ੍ਰਤੀ ਜ਼ਿਮੇਵਾਰੀ

ਬਰਤਾਨ ਨੂੰ ਯੁੱਧ ਵਿਚ ਸ਼ਾਮਲ ਵੇਖ ਕੇ ਗਾਂਧੀ ਜੀ ਦੀ ਕੀ ਜ਼ਿਮੇਵਾਰੀ ਬਣਦੀ ਸੀ ? ਕਾਰਜਹੀਣ ਰਹਿਣਾ ਜਾਂ ਚੁਪਚਾਪ ਬੈਠੇ ਰਹਿਣਾ ਅਤੇ ਕੁਝ ਨਾ ਕਰਨਾ ਜਾਂ ਜਿਵੇਂ ਇਕ ਦਿਲ ਫਰੇਬ ਅਮਰੀਕਨ ਕਹਾਵਤ ਹੈ : ਝਗੜੇ ਵਿਚ ਨਿਰਪੱਖ ਹੋ ਕੇ ਬੈਠੇ ਰਹਿਣਾ...ਇਹ ਗਾਂਧੀ ਜੀ ਦੇ ਸੁਭਾਅ ਤੋਂ ਉਲਟ ਸੀ। ਬੋਅਰ ਜੰਗ ਅਤੇ ਜ਼ੁਲੂ 'ਵਿਦਰੋਹ' ਸਮੇਂ, ਉਹਨਾਂ ਜੋ ਕੁਝ ਕੀਤਾ ਸੀ, ਉਹ ਯਾਦ ਹੋ ਉਠਿਆ। ਕੀ ਇਸ ਸੰਕਟ ਦੌਰਾਨ ਵੀ ਉਹਨਾਂ ਨੂੰ ਆਪਣੀਆਂ ਸੇਵਾਵਾਂ ਬਰਤਾਨਵੀ ਸਾਮਰਾਜ ਨੂੰ ਨਹੀਂ ਅਰਪਿਤ ਕਰਨੀਆ ਚਾਹੀਦੀਆਂ ?

ਉਹਨਾਂ ਇੰਗਲੈਂਡ ਵਿਚ ਆਪਣੇ ਹਿੰਦੁਸਤਾਨੀ ਦੋਸਤਾਂ ਨਾਲ ਵਿਚਾਰ-ਵਟਾਂਦਰਾ ਕੀਤਾ। ਬਹੁਤ ਸਾਰਿਆਂ ਦਾ ਤਾਂ ਇਹ ਵਿਚਾਰ ਸੀ ਕਿ ਇਹ ਮੌਕਾ ਇੰਗਲੈਂਡ ਦੀ ਮੱਦਦ ਕਰਨ ਨਾਲੋਂ, ਭਾਰਤ ਦੀ ਆਜ਼ਾਦੀ ਦੀ ਮੰਗ ਕਰਨ ਲਈ ਵਧੇਰੇ ਢੁਕਵਾਂ ਹੈ। ਗੁਲਾਮ ਦਾ ਇਹ ਫ਼ਰਜ਼ ਨਹੀਂ ਬਣਦਾ ਕਿ ਉਹ ਇਕ ਅਜਿਹੇ ਪ੍ਰਬੰਧ ਦੇ ਹੱਕ ਵਿਚ ਆਪਣੇ ਮਾਲਕ ਦੀ ਮੱਦਦ ਕਰੇ ਜਿਸਨੇ ਗੁਲਾਮੀ ਨੂੰ ਸੰਭਵ ਬਣਾਇਆ ਹੋਵੇ।

ਪਰ ਇਸ ਢੰਗ ਦੀ ਦਲੀਲ ਨੇ ਗਾਂਧੀ ਜੀ ਉਪਰ ਕੋਈ ਅਸਰ ਨਾ ਕੀਤਾ। ਪਹਿਲੀ ਗੱਲ ਤਾਂ ਇਹ ਸੀ ਕਿ ਉਹ ਉਸ ਸਮੇਂ ਬਰਤਾਨ ਨੂੰ ਭਾਰਤ ਦੀ ਆਜ਼ਾਦੀ ਦਾ ਦੁਸ਼ਮਣ ਨਹੀਂ ਸਨ ਸਮਝਦੇ। ਤੇ ਦੂਜੀ ਗੱਲ ਇਹ ਕਿ ਜੇਕਰ ਬਰਤਾਨ ਨੂੰ ਆਪਣਾ ਦੁਸ਼ਮਣ ਮੰਨ ਵੀ ਲਿਆ ਜਾਵੇ ਤਾਂ ਇਕ ਦੁਸ਼ਮਣ ਨੂੰ ਮੁਸੀਬਤ ਵਿਚ ਫਸੇ ਵੇਖਕੇ ਸਥਿਤੀ ਦਾ ਲਾਭ ਉਠਾਉਣਾ ਕੋਈ ਬਹਾਦਰੀ ਵਾਲਾ ਕੰਮ ਨਹੀਂ ਹੈ ਅਤੇ ਨਾ ਹੀ ਅਜਿਹਾ ਕਰਨਾ ਵਾਜ਼ਬ ਹੈ। ਇਸ ਲਈ ਉਹਨਾਂ ਬਰਤਾਨਵੀ ਪ੍ਰਸ਼ਾਸਨ ਨੂੰ ਚਿੱਠੀ ਲਿਖਕੇ 'ਭਾਰਤੀ ਐਂਬੂਲੰਸ ਸੈਨਿਕ-ਦੱਲ' ਦਾ ਗਠਨ ਕਰਨ ਦੀ ਪੇਸ਼ਕਸ਼ ਕੀਤੀ ਅਤੇ ਇੰਗਲੈਂਡ ਅਤੇ ਆਇਰਲੈਂਡ ਵਿਚ ਵਸਦੇ ਹਿੰਦੁਸਤਾਨਿਆਂ ਨੂੰ ਇਸ ਦੱਲ ਵਿਚ ਸ਼ਾਮਲ ਹੋਣ ਦਾ ਸੱਦਾ ਦਿੱਤਾ।

ਦੱਖਣੀ ਅਫ਼ਰੀਕਾ ਤੋਂ ਹੈਨਰੀ ਪੋਲਕ ਨੇ ਤਾਰ ਭੇਜ ਕੇ ਗਾਂਧੀ ਜੀ ਨੂੰ ਸਵਾਲ ਕੀਤਾ ਕਿ ਇੰਗਲੈਂਡ ਦਾ ਸਾਥ ਦੇਕੇ ਉਹ ਆਪਣੇ ਅਹਿੰਸਾ ਦੇ ਸਿੱਧਾਂਤ ਦੀ ਕਿਵੇਂ

ਰੱ੍ਖਿਆ ਕਰਨਗੇ ? ਪਰ ਗਾਂਧੀ ਜੀ ਕਦੇ ਵੀ ਅਨੁਸਾਰਕ ਵਿਅਕਤੀ ਨਹੀਂ ਸਨ... ਨਾ ਹੀ ਹੁਣ ਅਤੇ ਨਾ ਹੀ ਬਾਅਦ ਵਿਚ...ਇਸ ਮਾਮਲੇ ਵਿਚ ਜਾਂ ਕਿਸੇ ਹੋਰ ਮਾਮਲੇ ਵਿਚ । ਉਹ ਨਾਂ ਤਾਂ ਸ਼ਾਂਤਾਵਾਦ ਦੇ ਰਿਵਾਇਤੀ ਸਿੱਧਾਂਤ ਦੇ ਹੀ ਮਗਰ ਲਗੇ ਅਤੇ ਨਾ ਹੀ ਅਹਿੰਸਾ ਦੀ ਆਪਣੀ ਅਪਣਾਈ ਵਿਚਾਰਧਾਰਾ ਦੀ ਕਿਸੇ ਕੱਟੜ ਵਿਆਖਿਆ ਦੇ । ਉਹਨਾਂ ਦੀ ਆਪਣੀ ਧਾਰਣਾ ਜਨਮ ਲੈ ਰਹੀ ਸੀ । ਜਿਸਨੇ ਤਜ਼ਰਬੇ ਵਿਚੋਂ ਗੁਜ਼ਰਨਾ ਸੀ । ਉਹਨਾਂ ਨੇ ਜੁਝਾਰੂਆਂ ਅਤੇ ਅਣ-ਜੁਝਾਰੂਆਂ ਦਰਮਿਆਨ ਕੋਈ ਫ਼ਰਕ ਨਾ ਪਾਇਆ । ਜੇਕਰ ਮੰਤਵ ਭੈੜਾ ਹੈ ਤਾਂ ਕਿਸੇ ਨੂੰ ਕਿਸੇ ਵੀ ਹੈਸੀਅਤ ਵਿਚ ਕੁਝ ਵੀ ਕਰਨਾ ਨਹੀਂ ਬਣਦਾ । ਪਰ ਦੂਜੇ ਬੰਨੇ, ਜੇਕਰ ਕਿਸੇ ਨੂੰ ਸਥਿਤੀ ਦੀ ਸਮਝ ਹੀ ਨਹੀਂ ਪੈਂਦੀ ਤਾਂ ਉਸਨੂੰ ਉਹੀ ਕੁਝ ਕਰਨਾ ਚਾਹੀਦਾ ਹੈ ਜੋ ਕੁਝ ਉਹ ਕਰ ਸਕਦਾ ਹੋਵੇ ।

ਆਪਣੇ ਭਤੀਜੇ ਅਤੇ ਨਜ਼ਦੀਕੀ ਸਾਥੀ ਮਾਗਨਲਾਲ ਨੂੰ ਲਿਖੇ ਇਕ ਖ਼ੱਤ ਵਿਚ ਉਹਨਾਂ ਆਪਣੇ ਮਨ ਦੀ ਹਾਲਤ ਨੂੰ ਬਿਆਨ ਕੀਤਾ : 'ਜੇਕਰ ਕੋਈ ਬੁੱਚੜਖਾਨੇ ਦੀ ਸ਼ਫਾਈ ਨਹੀਂ ਕਰ ਸਕਦਾ ਤਾਂ ਉਸਨੂੰ ਕੋਈ ਹੱਕ ਨਹੀਂ ਕਿ ਉਹ ਕਸਾਈ ਦੇ ਘਰ ਦੀ ਸਫਾਈ ਕਰੇ । ਪਰ ਮੈਨੂੰ ਲਗਿਆ ਕਿ ਇੰਗਲੈਂਡ ਵਿਚ ਰਹਿੰਦੇ ਹੋਏ ਜਿਵੇਂ ਮੈਂ ਵੀ ਇਕ ਤਰ੍ਹਾਂ ਨਾਲ ਜੰਗ ਵਿਚ ਹਿੱਸਾ ਲੈ ਰਿਹਾ ਹੋਵਾਂ । ਲੰਦਨ ਵਿਚ ਲੜਾਈ ਦੌਰਾਨ ਜੋ ਖਾਣਾ ਆ ਰਿਹਾ ਸੀ, ਉਹ ਜਲ ਸੈਨਾ ਦੀ ਸੁਰੱ੍ਖਿਆ ਅਧੀਨ ਹੀ ਆ ਰਿਹਾ ਸੀ । ਇੰਜ ਅਜਿਹੇ ਭੋਜਨ ਨੂੰ ਖਾਣਾ ਵੀ ਗਲਤ ਗੱਲ ਸੀ...ਜਿਸ ਖਾਣੇ ਉਪਰ ਜੰਗ ਦਾ ਰੰਗ ਚੜ੍ਹਿਆ ਹੋਵੇ, ਉਸਨੂੰ ਖਾ ਲੈਣਾ ਅਤੇ ਉਸ ਜੰਗ ਲਈ ਕੋਈ ਕੰਮ ਨਾ ਕਰਨਾ, ਇਹ ਮੈਨੂੰ ਬਹੁਤ ਹੀ ਮਾੜੀ ਗੱਲ ਲਗੀ । ਜਦੋਂ ਹਜ਼ਾਰਾਂ ਲੋਕ ਆਪਣੀਆਂ ਜਾਨਾਂ ਵਾਰਨ ਲਈ ਯੁੱਧ ਦੇ ਮੈਦਾਨ ਵਿਚ ਆ ਨਿਤਰੇ ਹਨ...ਸਿਰਫ਼ ਇਸ ਕਰਕੇ ਕਿ ਅਜਿਹਾ ਕਰਨਾ ਉਹਨਾਂ ਆਪਣਾ ਫ਼ਰਜ਼ ਸਮਝਿਆ ਹੈ, ਤਾਂ ਮੈਂ ਕਿਵੇਂ ਚੁਪਚਾਪ ਬੈਠ ਸਕਦਾ ਹਾਂ ? ਮੇਰੇ ਹੱਥਾਂ 'ਚ ਬੰਦੂਕ ਤਾਂ ਕਦੇ ਨਹੀਂ ਚਲੇਗੀ । ਤੇ ਇੰਜ ਮੈਂ ਇਕ ਹੀ ਕੰਮ ਕਰ ਸਕਦਾ ਸੀ : ਜ਼ਖ਼ਮੀਆਂ ਦੀ ਸੇਵਾ ਕਰਨਾ, ਜੋ ਮੈਂ ਕੀਤਾ ।'

ਬਰਤਾਨਵੀ ਸਰਕਾਰ ਨੇ, ਗਾਂਧੀ ਦੀ ਪੇਸ਼ਕਸ਼ ਸਵੀਕਾਰ ਕਰਦੇ ਹੋਏ, ਉਹਨਾਂ ਨੂੰ ਅਤੇ ਉਹਨਾਂ ਦੇ ਸਵੈ-ਇੱਛਤ ਸਾਥੀਆਂ ਨੂੰ ਸਿਖਲਾਈ ਦੇਣੀ ਸ਼ੁਰੂ ਕਰ ਦਿੱਤੀ । ਪਰ ਸਿਖਲਾਈ ਖ਼ਤਮ ਹੋਣ ਅਤੇ ਸੇਵਾ ਦੱਲ ਨੂੰ ਜੰਗ ਦੇ ਮੈਦਾਨ ਵਿਚ ਭੇਜਣ ਤੋਂ ਪਹਿਲਾਂ ਹੀ ਗਾਂਧੀ ਜੀ ਅਚਾਨਕ ਪਲੂਰਸੀ ਰੋਗ ਨਾਲ ਪੀੜਤ ਹੋ ਉਠੇ ਅਤੇ ਇੰਜ ਉਹਨਾਂ ਨੂੰ ਸੇਵਾ-ਦੱਲ ਵਿਚੋਂ ਨਿਕਲਣਾ ਪਿਆ । ਉਹਨਾਂ ਦੇ ਦੋਸਤਾਂ, ਡਾਕਟਰਾਂ ਅਤੇ ਅਧਿਕਾਰੀਆਂ ਨੇ ਉਹਨਾਂ ਨੂੰ ਭਾਰਤ ਚਲੇ ਜਾਣ ਦੀ ਸਲਾਹ ਦਿੱਤੀ ਤਾਕਿ ਉਹਨਾਂ ਨੂੰ ਯੂਰਪ ਵਿਚ ਸਰਦੀ ਦੇ ਮੌਸਮ ਦਾ ਸਾਹਮਣਾ ਨਾ ਕਰਨਾ ਪਵੇ, ਜੋ ਉਹਨਾਂ ਦੇ ਇਲਾਜ ਲਈ ਵਿਘਨਕਾਰੀ ਹੋਣਾ ਸੀ । ਉਹਨਾਂ ਇਹ ਸਲਾਹ ਮੰਨ ਲਈ ਅਤੇ ਦਿਸੰਬਰ ਵਿਚ ਆਪਣੀ ਪਤਨੀ ਸਹਿਤ ਭਾਰਤ ਲਈ ਰਵਾਨਾ ਹੋ ਗਏ ।

ਕਾਲੇਨਬਾਕ, ਜੋ ਜਰਮਨ ਦਾ ਜੰਮਪਲ ਸੀ, ਨੂੰ ਉਹਨਾਂ ਦੇ ਨਾਲ ਭਾਰਤ ਜਾਣ

ਦੀ ਆਗਿਆ ਨਾ ਮਿਲ ਸਕੀ, ਹਾਲਾਂ ਕਿ ਗਾਂਧੀ ਜੀ ਨੇ ਉਸਨੂੰ ਬ੍ਰਿਟਿਸ਼ ਪਾਸਪੋਰਟ ਦੁਆਉਣ ਲਈ ਪੂਰਾ ਵਾਹ ਲਾਇਆ। 'ਕਾਲੇਨਬਾਕ ਦੀ ਜੁਦਾਈ ਦਾ ਸੱਲ ਮੇਰੇ ਲਈ ਅਸਹਿ ਸੀ,' ਗਾਂਧੀ ਜੀ ਨੇ ਲਿਖਿਆ, 'ਪਰ ਮੈਂ ਮਹਿਸੂਸ ਕਰ ਸਕਦਾ ਸੀ ਕਿ ਉਸਦੀ ਵੇਦਨਾ ਮੇਰੇ ਤੋਂ ਕਿਤੇ ਘਟ ਨਹੀਂ ਸੀ।'

ਦੇਸ-ਵਾਪਸੀ ਦਾ ਸਫ਼ਰ ਘਟਨਾਵਾਂ-ਰਹਿਤ ਸੀ। ਇਸ ਸਫ਼ਰ ਦੌਰਾਨ ਜੋ 'ਵਿਥ' ਉਹਨਾਂ ਗੋਰਿਆਂ ਅਤੇ ਹਿੰਦੁਸਤਾਨੀਆਂ ਦਰਮਿਆਨ ਮਹਿਸੂਸ ਕੀਤੀ ਉਹ ਉਹਨਾਂ ਦੇ ਦੱਖਣੀ ਅਫ਼ਰੀਕਾ ਦੇ ਸਫ਼ਰ ਨਾਲੋਂ ਵੀ ਕਿਤੇ ਵੱਧ ਸੀ। ਉਹਨਾਂ ਨੂੰ ਮਾਹੌਲ ਬਦਸ਼ਗਨਾ ਭਰਿਆ ਲਗਾ। ਉਹ ਜਲਦੀ ਤੋਂ ਜਲਦੀ ਆਪਣੇ ਦੇਸ ਵਾਪਸ ਪਹੁੰਚਣਾ ਚਾਹੁੰਦੇ ਸਨ, ਜਿਥੇ ਗੋਖਲੇ ਜੀ—ਜੋ ਉਹਨਾਂ ਤੋਂ ਪਹਿਲਾਂ ਹੀ ਉਥੇ ਚੁੱਕੇ ਸਨ—ਉਹਨਾਂ ਦੇ ਸਵਾਗਤ ਲਈ ਇੰਤਜ਼ਾਰ ਕਰ ਰਹੇ ਸਨ। ਉਹ '10 ਸਾਲ ਦੇ ਬਨਵਾਸ ਬਾਅਦ' ਘਰ ਪਰਤ ਰਹੇ ਸਨ ਹਾਲਾ ਕਿ ਘਰੋਂ ਬਾਹਰ ਰਹਿਣ ਦਾ ਸਮਾਂ ਕੁਲ ਮਿਲਾ ਕੇ ਇਸ ਤੋਂ ਦੁਗਣਾ ਬਣ ਜਾਂਦਾ ਸੀ।

# 26. ਘਰ ਵਾਪਸੀ

ਅਪ੍ਰੈਲ 1893 ਵਿਚ ਇਕ ਅਨਜਾਣ ਅਤੇ ਅਨੁਭਵਹੀਣ ਭਟਕਿਆ ਹੋਇਆ ਨੌਜਵਾਨ ਬੈਰਿਸਟਰ ਆਪਣੀ ਕਿਸਮਤ ਦੀ ਤਲਾਸ਼ ਵਿਚ ਦੱਖਣੀ ਅਫ਼ਰੀਕਾ ਗਿਆ ਸੀ। ਜਨਵਰੀ 1915 ਵਿਚ ਗਾਂਧੀ ਜੀ 20 ਸਾਲ ਦੇ ਅਨੋਖੇ 6 ਕਿਸ਼ਮਤ-ਚੱਕਰ,' ਜਿਸ ਦੌਰਾਨ ਉਹਨਾਂ ਉਹ ਸਭ ਕੁਝ ਵੀ ਗੁਆ ਦਿੱਤਾ ਸੀ ਜੋ ਉਹ ਆਪਣੇ ਨਾਲ ਲੈ ਗਏ ਸਨ, ਪਿਛੋਂ ਵਾਪਸ ਆਪਣੇ ਦੇਸ ਚੰਗਿਆਈ ਲਈ ਪਰਤੇ ਸਨ। ਉਹ ਆਪਣੇ ਨਾਲ ਇਕ ਅਦਿੱਖ ਅਤੇ ਅਵਿਨਾਸ਼ੀ ਤਕਦੀਰ ਲੈ ਕੇ ਪਰਤੇ ਸਨ, ਜਿਸ ਨੂੰ ਕਵੀ ਟੈਗੋਰ ਨੇ ਆਪਣੇ ਸ਼ਬਦਾਂ ਵਿਚ 'ਭਿਖਾਰੀ ਦੇ ਰੂਪ ਵਿਚ ਇਕ ਮਹਾਨ ਆਤਮਾ' ਦੀ ਸੰਪਤੀ ਆਖਿਆ। ਸੋਨੇ ਦੀਆਂ ਖਾਨਾ ਦੀ ਚੱਕ੍ਰਿਤਕਾਰੀ ਧਰਤੀ ਦੀ ਖੋਦਾਈ ਵਿਚੋਂ ਉਹਨਾਂ ਇਕ ਵਖਰੀ ਕਿਸਮ ਦਾ ਸੋਨਾ ਹਾਸਲ ਕੀਤਾ ਸੀ, ਜਿਸ ਨੂੰ ਨਾ ਤਾਂ ਕੋਈ ਚੋਰ ਚੁਰਾ ਸਕਦਾ ਸੀ ਅਤੇ ਨਾ ਹੀ ਕੋਈ ਅੱਗ ਪਿਘਲਾ ਸਕਦੀ ਸੀ।

ਪਰ ਉਹਨਾਂ ਦਿਨਾਂ ਵਿਚ ਬਹੁਤ ਘਟ ਲੋਕਾਂ ਨੂੰ ਹੀ ਗਾਂਧੀ ਜੀ ਦੀ ਪ੍ਰਤਿਭਾ ਦੀ ਸਹੀ ਜਾਣਕਾਰੀ ਸੀ, ਭਾਵੇਂ ਗੋਖਲੇ ਜੀ ਵਲੋਂ ਉਹਨਾਂ ਵਿਚ ਲਈ ਗਈ ਦਿਲਚਸਪੀ ਕਾਰਣ ਉਹਨਾਂ ਦਾ ਬੰਬਈ ਵਿਚ ਨਿਘਾ ਸੁਆਗਤ ਕੀਤਾ ਗਿਆ। ਗਾਂਧੀ ਜੀ ਵੀ ਆਪਣੇ ਭਾਰਤ ਤੋਂ ਭਲੀ ਭਾਂਤ ਜਾਣੂ ਨਹੀਂ ਸਨ। ਇਸੇ ਲਈ ਉਹਨਾਂ ਆਪਣੇ 'ਰਾਜਨੀਤਕ ਗੁਰੂ' ਗੋਖਲੇ ਜੀ ਨੂੰ ਝਟ ਇਹ ਵਚਨ ਦੇ ਦਿੱਤਾ ਕਿ ਉਹ ਭਾਰਤ ਵਿਚ ਆਪਣਾ ਇਹ ਪਹਿਲਾ ਸਾਲ ਇਥੋਂ ਦੀਆਂ ਹਾਲਤਾਂ ਦੇ ਅਧਿਐਨ ਵਿਚ ਗੁਜ਼ਾਰਨਗੇ, ਜਿਸ ਦੌਰਾਨ ਉਹ 'ਆਪਣੇ ਕੰਨ ਖੁੱਲ੍ਹੇ ਰਖਣਗੇ ਪਰ ਮੂੰਹ ਬੰਦ।'

ਰਾਜਕੋਟ ਅਤੇ ਪੋਰਬੰਦਰ ਵਿਖੇ ਆਪਣੇ ਘਰ ਦੇ ਲੋਕਾਂ ਨੂੰ ਕੁਝ ਦੇਰ ਮਿਲਣ ਪਿਛੋਂ, ਗਾਂਧੀ ਜੀ ਨੇ ਸ਼ਾਂਤੀਨਿਕੇਤਨ ਪਹੁੰਚਣ ਦੀ ਕਾਹਲ ਕੀਤੀ, ਜਿਥੇ ਫੀਨਿਕਸ਼ ਤੋਂ ਆਏ ਉਹਨਾਂ ਦੇ ਕੁਝ ਵਿਦਿਆਰਥੀਆਂ ਅਤੇ ਸਾਥੀਆਂ ਨੂੰ, ਬੰਗਾਲ ਵਿਚ ਰਾਬਿੰਦਰਾਨਾਥ ਟੈਗੋਰ ਦੇ ਸਕੂਲ-ਆਸ਼ਰਮ ਵਿਚ ਰਹਿਣ ਲਈ ਅਸਥਾਈ ਰਿਹਾਇਸ਼ ਮੁਹੱਈਆ ਕੀਤੀ ਗਈ ਸੀ।

ਹੈਰਾਨੀ ਦੀ ਗੱਲ ਇਹ ਹੈ ਕਿ ਆਧੁਨਿਕ ਭਾਰਤ ਦੀਆਂ ਇਹਨਾਂ ਦੋ ਮਹਾਨ

ਹਸਤੀਆਂ ਨੂੰ ਆਪਸ ਵਿਚ ਜੋੜਨ ਵਾਲਾ ਵਿਅਕਤੀ ਇਕ ਅੰਗਰੇਜ਼ ਸੀ, ਜਿਸਦਾ ਨਾਂ ਸੀ : ਚਾਰਲਸ ਫ਼ੀਅਰ ਐਂਡਰਿਊਜ। ਇਕ ਸੰਨਿਆਸੀ ਸੀ ਅਤੇ ਦੂਸਰਾ ਕਵੀ...ਬਾਹਰੋਂ ਦੋਵੇਂ ਇਕ ਦੂਜੇ ਤੋਂ ਭਿੰਨ ਪਰ ਅੰਦਰੂਨੀ ਸਮਾਨਤਾ ਵਿਚ ਕੋਈ ਫ਼ਰਕ ਨਹੀਂ ਸੀ। ਟੈਗੋਰ ਲਈ ਸੁੰਦਰਤਾ ਸੱਚ ਦਾ ਰੂਪ ਸੀ; ਗਾਂਧੀ ਜੀ ਨੂੰ ਸੱਚ ਤੋਂ ਸਿਵਾ ਹੋਰ ਕਿਸੇ ਸੁੰਦਰਤਾ ਦੀ ਲੋੜ ਨਹੀਂ ਸੀ ! ਦੋਵੇਂ ਇਕ ਦੂਜੇ ਨੂੰ ਸਮਝਦੇ ਸਨ, ਅੰਤਰ ਸਿਰਫ਼ ਪਰਿਭਾਸ਼ਾ ਦਾ ਸੀ...ਮੂਲ ਭੂਤ ਗੱਲ ਵਿਚ ਨਹੀਂ। ਟੈਗੋਰ ਜੀ ਸਭ ਤੋਂ ਪਹਿਲੇ ਮਹੱਤਵਪੂਰਣ ਸਮਕਾਲੀ ਸਨ, ਜਿਨ੍ਹਾਂ ਨੇ ਗਾਂਧੀ ਜੀ ਨੂੰ ਮਹਾਤਮਾ ਕਹਿਕੇ ਸੱਦਿਆ ਅਤੇ ਇਹ ਉਪਾਧੀ ਉਦੋਂ ਤੋਂ ਹੀ ਉਹਨਾਂ ਦੇ ਨਾਲ ਜੁੜ ਗਈ।

ਸ਼ਾਂਤੀਨਿਕੇਤਨ ਵਿਖੇ ਆਯੋਜਿਤ ਗਾਂਧੀ ਜੀ ਦਾ ਸੁਆਗਤ ਉਹਨਾਂ ਨੂੰ 'ਸਾਦਗੀ, ਕਲਾ ਅਤੇ ਪਿਆਰ ਦਾ ਸੁੰਦਰ ਸੁਮੇਲ' ਲਗਾ। ਉਹ ਉਥੇ ਕੇਵਲ ਇਕ ਹਫ਼ਤਾ ਹੀ ਠਹਿਰੇ ਪਰ ਇਸ ਸਮੇਂ ਦੀ ਸਦਾਬਹਾਰ ਸੁਗੰਧ ਹਮੇਸ਼ਾਂ ਤਾਜ਼ਾ ਰਹੀ। ਥੋੜ੍ਹੇ ਸਮੇਂ ਵਿਚ ਹੀ ਉਹਨਾਂ ਵਿਦਿਆਰਥੀਆਂ ਅਤੇ ਅਧਿਆਪਕਾਂ ਦੇ ਦਿਲ ਜਿੱਤ ਲਏ ਉਹਨਾਂ ਨੂੰ ਆਪਣੇ ਇਸ ਪ੍ਰਭਾਵ ਆਧੀਨ ਕਰ ਲਿਆ ਕਿ ਸਾਰੇ ਕੰਮ ਆਪਣੇ ਹੱਥੀਂ ਕਰਨੇ ਚਾਹੀਦੇ ਹਨ। ਇੰਜ ਤਨਖਾਹਦਾਰ ਰਸੋਈਏ ਦੀ ਛੁੱਟੀ ਕਰ ਦਿੱਤੀ ਗਈ। ਅਧਿਆਪਕ ਅਤੇ ਵਿਦਿਆਰਥੀ ਹੁਣ ਖੁਦ ਖਾਣਾ ਤਿਆਰ ਕਰਦੇ ਅਤੇ ਬਰਤਨ ਸਾਫ਼ ਕਰਦੇ। ਇਹਨਾਂ ਵਿਚ ਟੈਗੋਰ ਦੇ ਇਕ ਹੋਰ ਅੰਗਰੇਜ਼ ਦੋਸਤ ਪੀਅਰਸਨ, ਸਭ ਤੋਂ ਵੱਧ ਉਤਸ਼ਾਹੀ ਸਨ। ਰਾਤੋ-ਰਾਤ ਹੀ ਸ਼ਾਂਤੀਨਿਕੇਤਨ ਫ਼ੀਨਿਕਸ ਵਿਚ ਤਬਦੀਲ ਹੋ ਗਿਆ...ਭਾਵੇਂ ਪੂਰੇ ਰੂਪ ਵਿਚ ਇਹ ਫ਼ੀਨਿਕਸ ਵਰਗਾ ਨਹੀਂ ਸੀ ਕਿਉਂਕਿ ਜਦੋਂ ਇਕ ਟੋਲਾ ਬਰਤਨ ਸਾਫ਼ ਕਰ ਰਿਹਾ ਹੁੰਦਾ ਤਾਂ ਦੂਜਾ 'ਥਕੇਵੇਂ ਨੂੰ ਭੁਲਾਉਣ ਲਈ' ਉਹਨਾਂ ਲਈ ਸਿਤਾਰ ਵਜਾ ਰਿਹਾ ਹੁੰਦਾ।

ਜਦੋਂ ਇਸ 'ਪਰਿਵਰਤਨ' ਬਾਰੇ ਟੈਗੋਰ ਜੀ ਨੂੰ ਦਸਿਆ ਗਿਆ ਤਾਂ ਉਹਨਾਂ ਮੁਸਕਰਾ ਕੇ ਕਿਹਾ, 'ਇਹ ਪਰਿਵਰਤਨ ਸਵਰਾਜ ਦੀ ਚਾਬੀ ਹੈ।' ਪਰ ਇਸ ਮੁਸਕ੍ਰਾਹਟ ਵਿਚ ਮਨੋਰੰਜਨ ਵੀ ਸੀ ਅਤੇ ਸੰਦੇਹ ਵੀ। ਕੀ ਉਸ ਜਾਦੂਗਰ, ਜਿਸਨੇ ਉਹਨਾਂ ਨੂੰ ਉਤਸ਼ਾਹਿਤ ਕੀਤਾ ਹੈ, ਦੇ ਚਲੇ ਜਾਣ ਪਿਛੋਂ ਵੀ ਭਾਵਨਾ ਬਰਕਰਾਰ ਰਹੇਗੀ ? ਇਹ ਇੰਜ ਨਾ ਹੋ ਸਕਿਆ ਅਤੇ ਰਸੋਈਏ ਆਪਣੇ ਕੰਮ ਤੇ ਵਾਪਸ ਪਰਤ ਆਏ ਸਨ। ਪਰ ਇਹ ਯਾਦਗਾਰ ਅੱਜ ਵੀ ਇਕ ਪ੍ਰਤੀਕ ਦੇ ਰੂਪ ਵਿਚ ਜ਼ਿੰਦਾ ਹੈ। ਹਰ ਸਾਲ ਮਾਰਚ ਦੇ ਮਹੀਨੇ ਵਿਚ ਸ਼ਾਂਤੀਨਿਕੇਤਨ ਦੇ ਵਾਸੀ 'ਗਾਂਧੀ ਦਿਵਸ' ਮਨਾਉਂਦੇ ਹਨ, ਜਦੋਂ ਰਸੋਈਏ ਅਤੇ ਹੋਰ ਨੌਕਰ—ਚਾਕਰਾਂ ਨੂੰ ਛੁੱਟੀ ਦੇ ਦਿੱਤੀ ਜਾਂਦੀ ਹੈ ਅਤੇ ਸਾਰਾ ਕੰਮ ਵਿਦਿਆਰਥੀ ਅਤੇ ਅਧਿਆਪਕ ਖੁਦ ਕਰਦੇ ਹਨ।

ਗੋਖਲੇ ਜੀ ਦੀ ਮੌਤ ਦੀ ਆਚਾਨਕ ਖ਼ਬਰ ਕਾਰਣ ਗਾਂਧੀ ਜੀ ਨੂੰ ਸ਼ਾਂਤੀਨਿਕੇਤਨ ਛਡਣਾ ਪਿਆ। ਉਹ ਇਕਦਮ ਪੂਨਾ ਗਏ। ਜਿਥੇ ਗੋਖਲੇ ਜੀ ਵਲੋਂ ਸਥਾਪਿਤ 'ਸਰਵੈਂਟਸ ਆਫ਼ ਇੰਡੀਆ ਸੋਸਾਇਟੀ' ਨੂੰ ਆਪਣੀ ਸੇਵਾਵਾਂ ਅਰਪਿਤ ਕੀਤੀਆਂ। ਪਰ ਇਹ ਵੇਖਦੇ ਹੋਏ ਕਿ ਬਹੁਤ ਸਾਰੇ ਮੈਂਬਰ ਉਹਨਾਂ ਦੇ ਕ੍ਰਾਂਤੀਕਾਰੀ ਵਿਚਾਰਾਂ ਅਤੇ ਰਾਜਨੀਤਕ ਸੰਘਰਸ਼ ਦੇ ਢੰਗਾਂ ਪ੍ਰਤੀ ਬੇ-ਇਤਬਾਰੇ ਹਨ ਤਾਂ ਉਹਨਾਂ ਮੈਂਬਰ ਬਣਨ

ਲਈ ਦਿੱਤੀ ਅਰਜ਼ੀ ਵਾਪਸ ਲੈ ਲਈ ਤਾਂ ਕਿ ਸੋਸਾਇਟੀ ਵਿਚ ਕਿਸੇ ਕਿਸਮ ਦਾ ਕੋਈ ਤਣਾਉ ਨਾ ਖੜਾ ਹੋਵੇ ਅਤੇ ਆਪਣੇ ਲੱਛਣਿਕ ਸੁਭਾਅ ਵਿਚ ਆਪਣੇ ਆਪਨੂੰ ਕਿਹਾ, 'ਅਰਜੀ ਵਾਪਸ ਲੈ ਕੇ ਮੈਂ ਸੱਚੇ ਦਿਲੋਂ ਸੋਸਾਇਟੀ ਦਾ ਮੈਂਬਰ ਬਣ ਗਿਆ ਸੀ।'

ਗੋਖਲੇ ਜੀ ਨੂੰ ਦਿੱਤੇ ਵਚਨ ਅਨੁਸਾਰ, ਗਾਂਧੀ ਜੀ ਨੇ ਸਾਰਾ ਸਾਲ ਵੱਖ ਵੱਖ ਥਾਵਾਂ ਘੁੰਮਣ ਵਿਚ ਬਿਤਾਇਆ, ਜਿਥੇ ਆਪਣੀਆਂ ਅੱਖਾਂ ਅਤੇ ਕੰਨ ਖੁੱਲ੍ਹੇ ਰਖਦੇ ਹੋਏ ਉਹਨਾਂ ਸਭ ਕੁਝ ਖੁਦ ਵੇਖਿਆ। ਹਰਿਦੁਆਰ ਦੇ ਪਵਿੱਤਰ ਕੁੰਭ ਮੇਲੇ ਦੌਰਾਨ ਉਹਨਾਂ ਦਾ 'ਧਿਆਨ ਯਾਤਰੂਆਂ ਦੀ ਸ਼ਰਧਾ ਭਾਵਨਾਂ ਦੀ ਥਾਂ ਉਹਨਾਂ ਦੇ ਅਵੇਸਲੇਪਨ, ਪਾਖੰਡ ਅਤੇ ਕੁਚੱਜਪੁਣੇ ਵੱਲ ਵਧ ਸੀ।' ਧਰਮ ਦੇ ਨਾਂ ਤੇ ਦੁਸ਼ਟਤਾ ਅਤੇ ਧੋਖੇਬਾਜ਼ੀ ਨੂੰ ਵੇਖਕੇ ਉਹਨਾਂ ਦਾ ਮਨ ਬਹੁਤ ਦੁਖੀ ਹੋਇਆ ਅਤੇ ਸਾਰੀ ਰਾਤ ਬੈਠ ਕੇ ਸੋਚਦੇ ਰਹੇ ਕਿ ਉਹਨਾਂ ਨੂੰ ਕੀ ਕਰਨਾ ਚਾਹੀਦਾ ਹੈ ਅਤੇ ਦੂਜਿਆਂ ਦੇ ਪਾਪਾਂ ਦੇ ਪ੍ਰਾਸ਼ਚਿਤ ਲਈ ਉਹਨਾਂ ਨੂੰ ਕਿਹੜਾ ਆਤਮ—ਤਿਆਗ ਕਰਨਾ ਹੋਵੇਗਾ ? ਇੰਜ ਉਹਨਾਂ ਇਹ ਸੰਕਲਪ ਕੀਤਾ ਕਿ ਉਹ ਦਿਨ ਵਿਚ ਕੇਵਲ ਪੰਜ ਵਸਤੂਆਂ ਹੀ ਖਾਣਗੇ (ਜੇਕਰ ਕੋਈ ਦਵਾਈ ਖਾਣੀ ਪੈ ਜਾਵੇ ਤਾਂ ਉਹ ਵੀ ਇਹਨਾਂ ਵਿਚ ਸ਼ਾਮਲ ਹੋਵੇਗੀ) ਅਤੇ ਹਨੇਰਾ ਹੋਣ ਪਿਛੋਂ ਕੁਝ ਨਹੀਂ ਖਾਣਗੇ।

ਉਹਨਾਂ ਦੇ ਆਪਣੇ ਨੁਕਤਾ ਨਿਗਾਹ ਤੋਂ ਇਸ ਪ੍ਰਤਿਗਿਆ ਦਾ ਇਕ ਹੋਰ ਵੀ ਲਾਭ ਹੋਇਆ—ਉਹਨਾਂ ਆਪਣੇ ਭਵਿੱਖ ਦੇ ਮੀਜ਼ਬਾਨਾਂ ਨੂੰ ਉਹਨਾਂ ਦੀ ਆਓਭਗਤ ਵਿਚ ਵਧਾ ਚੜਾ ਕੇ ਖਾਣ-ਪੀਣ ਦੀ ਸੇਵਾ ਕਰਨ ਤੋਂ ਵਾਂਝਿਆ ਕਰ ਦਿੱਤਾ ਸੀ। ਉਹ ਆਪਣੇ ਉਸ ਸਮੇਂ ਦੇ ਮਾਨਸਿਕ ਗੁੱਸੇ ਨੂੰ ਨਹੀਂ ਸਨ ਭੁੱਲੇ ਜਦੋਂ ਇਕ ਵਾਰ ਕਲਕੱਤੇ ਦੀ ਫੇਰੀ ਦੌਰਾਨ ਉਹਨਾਂ ਨੂੰ ਪਤਾ ਲਗਾ ਲਗਾ ਕਿ ਉਹਨਾਂ ਦੀ ਆਓ-ਭਗਤ ਵਿਚ ਉਸ ਘਰ ਦੀਆਂ ਔਰਤਾਂ, ਜਿਥੇ ਉਹ ਠਹਿਰੇ ਸਨ, ਸਾਰੀ ਰਾਤ ਉਹਨਾਂ ਲਈ ਗਿਰੀਆਂ ਕੱਢਦੀਆਂ ਰਹੀਆਂ ਅਤੇ ਤਾਜ਼ੇ ਫਲਾਂ ਨੂੰ ਸਜਾਉਣ ਵਿਚ ਲਗੀਆਂ ਰਹੀਆਂ ਸਨ।

ਆਪਣੇ ਇਕ ਸਾਲ ਦੇ ਭਰਮਣ ਬਾਅਦ ਗਾਂਧੀ ਜੀ, ਜੋ ਆਪਣੇ ਫੀਨਿਕਸ ਲੋਕਾਂ ਲਈ ਸਥਾਈ ਘਰ ਸਥਾਪਤ ਕਰਨਾ ਚਾਹੁੰਦੇ ਸਨ, ਨੇ ਸਭ ਤੋਂ ਪਹਿਲਾਂ ਅਹਿਮਦਾਬਾਦ ਦੇ ਬਾਹਰ ਕੋਚਰਾਬ ਵਿਖੇ ਅਤੇ ਫਿਰ ਸਾਬਰਮਤੀ ਦਰਿਆ ਦੇ ਕੰਢੇ ਉਤੇ ਆਸ਼ਰਮ ਸਥਾਪਤ ਕੀਤਾ, ਜਿਸਨੂੰ ਸਤਿਆਗ੍ਰਹਿ ਆਸ਼ਰਮ ਦਾ ਨਾਂ ਦਿੱਤਾ ਗਿਆ। ਵੱਖ ਵੱਖ ਉਮਰ ਦੇ ਲਗਭਗ ਪੰਝੀ ਆਦਮੀ-ਔਰਤਾਂ ਇਥੇ ਰਹਿਣ ਲਗੇ, ਜਿੰਨ੍ਹਾਂ ਨੇ ਸੱਚ, ਬ੍ਰਹਮਚਰਜ, ਅਹਿੰਸਾ, ਚੋਰੀ ਨਾ ਕਰਨ, ਅਣਮਾਲਕੀਅਤ, ਜੀਭ/ਰਸ ਉਪਰ ਕਾਬੂ ਅਤੇ ਲੋਕ ਸੇਵਾ ਪ੍ਰਤੀ ਪੂਰਣ ਸਮਰਪਣ ਦੀ ਸੌਂਹ ਖਾਧੀ। ਇਹ ਦੇਸ਼ ਭਗਤਾਂ ਦਾ ਇਕ ਸੰਪੂਰਣ ਮੱਠ ਸੀ।

ਅਹਿਮਦਾਬਾਦ ਕਪੜਾ ਉਦਯੋਗ ਦਾ ਇਕ ਮਹੱਤਵਪੂਰਣ ਗੜ੍ਹ ਸੀ ਅਤੇ ਇਥੋਂ ਦੇ ਬਹੁਤ ਸਾਰੇ ਧਨਾਢ ਨਾਗਰਿਕਾਂ ਨੇ ਇਹ ਭਰੋਸਾ ਦਿੰਦੇ ਹੋਏ ਗਾਂਧੀ ਜੀ ਨੂੰ ਆਪਣਾ ਆਸ਼ਰਮ ਉਥੇ ਸਥਾਪਤ ਕਰਨ ਲਈ ਜ਼ੋਰ ਦਿੱਤਾ ਕਿ ਉਹ ਇਸਦੀ ਰਖ-ਰਖਾਈ ਲਈ ਹਰ ਤਰ੍ਹਾਂ ਨਾਲ ਦਾਨ ਕਰਨਗੇ। ਇਸ ਤੋਂ ਇਲਾਵਾ ਇਸ ਉਦਯੋਗਿਕ

ਯੰਤਰ ਪ੍ਰਧਾਨ ਸ਼ਹਿਰ ਵਿਚ ਗਾਂਧੀ ਜੀ ਚਰਖੇ ਦੀ ਲੋਕ-ਪ੍ਰੀਯਤਾ ਦੀ ਚੁਣੌਤੀ ਨੂੰ ਪੂਰਿਆਂ ਕਰਨਾ ਚਾਹੁੰਦੇ ਸਨ । ਪਰ ਗਾਂਧੀ ਜੀ ਜਿਸ ਬੇੜੀ ਵਿਚ ਸਵਾਰ ਸਨ, ਉਸਦੀ ਅਡੋਲ ਰਵਾਨਗੀ ਯਕੀਨੀ ਨਾ ਰਹੀ । ਜਿਵੇਂ ਹੀ ਉਹਨਾਂ ਇਕ 'ਅਛੂਤ' ਨੂੰ ਆਸ਼ਰਮ ਦਾ ਮੈਂਬਰ ਬਣਾਇਆ, ਤਾਂ ਉਥੇ ਹੰਗਾਮਾ ਮੱਚ ਗਿਆ । ਦਾਨ ਮਿਲਣੇ ਬੰਦ ਹੋ ਗਏ ।

ਸਭ ਤੋਂ ਦੁੱਖ ਵਾਲੀ ਗੱਲ ਇਹ ਸੀ ਕਿ ਆਸ਼ਰਮ ਵਿਚੋਂ ਹੀ ਉਹਨਾਂ ਦੇ ਕੁਝ ਨਜ਼ਦੀਕੀ ਸਾਥੀਆਂ ਨੇ ਆਪਣੇ ਦਰਮਿਆਨ 'ਅਛੂਤ' ਨੂੰ ਰਖਣ ਤੋਂ ਇਨਕਾਰ ਕਰ ਦਿੱਤਾ । ਇਥੋਂ ਤਕ ਕਿ ਕਸਤੂਰਬਾ, ਜਿੰਨ੍ਹੇ ਦੱਖਣੀ ਅਫ਼ਰੀਕਾ ਵਿਚ ਕਈ ਅਛੂਤਾਂ ਨੂੰ ਛੂਹਿਆ ਸੀ, ਨੇ ਵੀ ਇਥੇ ਅਜਿਹਾ ਕਰਨ ਤੋਂ ਮਨ੍ਹਾ ਕਰ ਦਿੱਤਾ ਪਰ ਗਾਂਧੀ ਜੀ ਆਪਣੇ ਵਿਚਾਰਾਂ ਵਿਚ ਅਟੱਲ ਸਨ । ਉਹਨਾਂ ਨੇ ਕਿਹਾ ਕਿ ਜੇਕਰ ਸਾਰਿਆਂ ਦਾ ਏਨਾ ਵਿਰੋਧ ਹੈ, ਤਾਂ ਉਹ ਆਸ਼ਰਮ ਛਡ ਕੇ ਅਛੂਤਾਂ ਦੀ ਬਸਤੀ ਵਿਚ ਜਾਕੇ ਰਹਿਣ ਲਗ ਪੈਣਗੇ ਅਤੇ ਉਥੇ ਹੀ ਕੁਝ ਕੰਮ-ਕਾਜ ਕਰਕੇ ਆਪਣਾ ਗੁਜ਼ਾਰਾ ਕਰ ਲੈਣਗੇ । ਤੂਫ਼ਾਨ ਸ਼ਾਂਤ ਹੋ ਗਿਆ ।

ਗਾਂਧੀ ਜੀ ਨੇ ਹਿੰਦੁਸਤਾਨ ਵਿਚ ਆਪਣਾ ਸਭ ਤੋਂ ਪਹਿਲਾ ਜਨਤਕ-ਭਾਸ਼ਣ ਫਰਵਰੀ 1916 ਵਿਚ ਬਨਾਰਸ ਹਿੰਦੂ ਯੂਨੀਵਰਸਟੀ ਦੇ ਉਦਘਾਟਣੀ ਸਮਾਰੋਹ ਸਮੇਂ ਦਿੱਤਾ । ਇਹ ਸਮਾਗਮ ਬੜੀ ਧੂਮ ਧਾਮ ਨਾਲ ਮਨਾਇਆ ਗਿਆ, ਜਿਥੇ ਵਾਇਸਰਾਇ, ਅਨੇਕਾਂ ਰਾਜਕੁਮਾਰੀਆਂ ਅਤੇ ਧਨਾਢ ਲੋਕ ਪਹੁੰਚੇ ਹੋਏ ਸਨ । ਅੰਗਰੇਜ਼ੀ ਵਿਚ ਭਾਸ਼ਣ ਦਿੰਦੇ ਹੋਏ ਉਹਨਾਂ ਨੇ ਗਹਿਰੀ 'ਸ਼ਰਮ ਅਤੇ ਅਪਮਾਨ' ਦਾ ਪ੍ਰਗਟਾਵਾ ਕੀਤਾ : 'ਮੈਨੂੰ ਆਪਣੇ ਦੇਸ਼ਵਾਸੀਆਂ ਦੇ ਸਾਹਮਣੇ ਹੀ ਇਕ ਅਜਿਹੀ ਭਾਸ਼ਾ ਵਿਚ ਬੋਲਣ ਲਈ ਆਖਿਆ ਗਿਆ ਹੈ, ਜੋ ਮੇਰੇ ਲਈ ਵਿਦੇਸ਼ੀ ਹੈ ।' ਜਦੋਂ ਉਹਨਾਂ ਹੀਰਿਆਂ-ਜਵਾਹਰਾਂ ਵਿਚ ਲੱਦੀਆਂ ਰਾਜਕੁਮਾਰੀਆਂ ਵੱਲ ਇਸ਼ਾਰਾ ਕਰਦੇ ਹੋਏ ਇਹ ਆਖਿਆ, 'ਜਦ ਤਕ ਤੁਸੀਂ ਇਸ ਹਾਰ-ਸ਼ਿੰਗਾਰ ਨੂੰ ਲਾਹ ਨਹੀਂ ਸੁੱਟਦੇ ਅਤੇ ਆਪਣੇ ਦੇਸ਼-ਵਾਸੀਆਂ ਨੂੰ ਅਰਪਿਤ ਨਹੀਂ ਕਰ ਦਿੰਦੇ ਤਦ ਤਕ ਹਿੰਦੁਸਤਾਨ ਦਾ ਕਲਿਆਣ ਨਹੀਂ ਹੋ ਸਕਦਾ,' ਤਾਂ ਇਹ ਸ਼ਾਨਦਾਰ ਇਕੱਠ ਕ੍ਰੋਧ ਦੇ ਭਾਂਬੜ ਵਿਚ ਮੱਚ ਉਠਿਆ । ਬਹੁਤ ਸਾਰੀਆਂ ਰਾਜਕੁਮਾਰੀਆਂ ਗੁੱਸੇ ਵਿਚ ਸਮਾਗਮ ਵਿਚੇ ਛਡ ਕੇ ਉਥੋਂ ਚਲੇ ਗਈਆਂ ।

ਇਕ ਸਾਲ ਦੇ ਸਵੈ-ਇੱਛਤ ਪ੍ਰਤੀਬੱਧ ਪਿਛੋਂ ਹੁਣ ਉਹ ਭੰਬਾਕੇ ਵਾਂਗ ਮੱਚ ਸਕਦੇ ਸਨ । ਤੇ ਇਹ ਇੰਜ ਹੀ ਹੋਇਆ ।

# 27. ਭਾਰਤ ਵਿਚ ਅਭਿਆਸ

ਗਾਂਧੀ ਜੀ ਸੰਘਰਸ਼ ਕਰਨ ਜਾਂ ਨੇਤਾ ਬਨਣ ਲਈ ਉਤਸੁਕ ਨਹੀਂ ਸਨ। ਉਹਨਾਂ ਕਦੇ ਵੀ ਪਹਿਲਾਂ; ਹੁਣ ਜਾਂ ਬਾਅਦ ਵਿਚ ਇਹਨਾਂ ਦੋਹਾਂ ਵਿਚੋਂ ਕਿਸੇ ਇਕ ਨੂੰ ਵੀ ਨਹੀਂ ਸੀ ਚਾਹਿਆ ਪਰ ਉਹਨਾਂ ਸੰਘਰਸ਼ ਅਤੇ ਨੇਤਾਗਿਰੀ ਦੋਹਾਂ ਨੂੰ ਹੀ ਆਪਣੇ ਸਿਰ 'ਤੇ ਸਵਾਰ ਪਾਇਆ...ਦੋ ਦਹਾਕੇ ਪਹਿਲਾਂ ਦੱਖਣੀ ਅਫ਼ਰੀਕਾ ਵਿਚ ਅਤੇ ਹੁਣ ਭਾਰਤ ਵਿਚ। ਤਕਦੀਰ ਨੇ ਇਹਨਾਂ ਦੋਹਾਂ ਨੂੰ ਹੀ ਉਹਨਾਂ ਦੇ ਲੇਖੇ ਮੜ੍ਹ ਦਿੱਤਾ ਹੋਇਆ ਸੀ ਅਤੇ ਉਹ ਇਹਨਾਂ ਤੋਂ ਭੱਜ ਨਹੀਂ ਸਨ ਸਕਦੇ।

ਉਹ ਹਾਲੇ ਦੇਸ਼ ਦੀ ਰਾਜਨੀਤਕ ਸਥਿਤੀ ਦਾ ਜਾਇਜ਼ਾ ਹੀ ਲਾ ਰਹੇ ਸਨ ਅਤੇ ਆਪਣੇ ਆਸ਼ਰਮ ਦੀ ਦੇਖ ਭਾਲ ਹੀ ਕਰ ਰਹੇ ਸਨ ਜਦੋਂ ਉਹਨਾਂ ਨੂੰ ਭਾਰਤ ਵਿਚ ਨਾਗਰਿਕ ਪ੍ਰਤੀਰੋਧ (ਜਾਂ ਜਿਵੇਂ ਉਹ ਇਸਨੂੰ ਸਤਿਆਗ੍ਰਹਿ ਦੇ ਨਾਂ ਨਾਲ ਪੁਕਾਰਦੇ ਸਨ) ਵਿਚ ਆਪਣੇ ਪਹਿਲੇ ਅਭਿਆਸ ਜਾਂ ਜ਼ੋਖ਼ਮ ਦਾ ਸਾਹਮਣਾ ਕਰਨਾ ਪਿਆ।

ਇਹ ਘਟਨਾ ਬਿਹਾਰ ਦੇ ਇਕ ਜ਼ਿਲ੍ਹੇ ਚੰਪਾਰਣ ਵਿਚ ਵਾਪਰੀ ਜਿਥੇ ਉਹ ਗਰੀਬ ਕਿਸਾਨਾਂ ਦੇ ਬਾਰ ਬਾਰ ਬੇਨਤੀ ਕਰਨ 'ਤੇ 1917 ਵਿਚ ਗਏ ਸਨ। ਉਹਨਾਂ ਗਾਂਧੀ ਜੀ ਨੂੰ ਉਹ ਇਲਾਕਾ ਵੇਖਣ ਲਈ ਤਰਲੇ ਪਾਏ ਸਨ ਤਾਕਿ ਉਹ ਉਥੋਂ ਦੇ ਕਿਸਾਨਾਂ ਦੀ ਤਰਸਯੋਗ ਹਾਲਤ ਨੂੰ ਵੇਖ ਸਕਣ। ਇਹਨਾਂ ਕਿਸਾਨਾਂ ਨੂੰ ਯੂਰਪੀਅਨ ਜ਼ਮੀਨ-ਮਾਲਕਾਂ ਦੀ ਭੂਮੀ ਦੇ ਕੁਝ ਹਿੱਸੇ ਵਿਚ ਨੀਲ ਦੀ ਖੇਤੀ ਕਰਨ ਲਈ ਮਜ਼ਬੂਰ ਕੀਤਾ ਜਾਂਦਾ ਸੀ ਅਤੇ ਉਸਦੀ ਪੈਦਾਵਾਰ ਬੜੇ ਘਾਟੇ ਵਿਚ ਮਾਲਕਾਂ ਨੂੰ ਇਕ ਨਿਸ਼ਚਿਤ ਕੀਮਤ 'ਤੇ ਵੇਚਣੀ ਪੈਂਦੀ ਸੀ। ਇਹ ਪ੍ਰਬੰਧ, ਜਿਸਨੂੰ ਕਾਨੂੰਨ ਦਾ ਸਮਰੱਥਨ ਹਾਸਲ ਸੀ, ਅਤੇ ਜੋ ਡੰਡੇ ਦੇ ਜ਼ੋਰ ਨਾਲ ਲਾਗੂ ਕੀਤਾ ਜਾਂਦਾ ਸੀ, ਅਨਰਥ ਪੂਰਨ ਅਤੇ ਆਪਹੁਦਰਾ ਸੀ ਜਿਸਦੇ ਬੋਝ ਹੇਠ ਕਿਸਾਨ ਕਰਾਹ ਰਹੇ ਸਨ।

ਗਾਂਧੀ ਜੀ ਨੇ ਇਸਤੋਂ ਪਹਿਲਾਂ ਕਦੇ ਵੀ ਚੰਪਾਰਣ ਬਾਰੇ ਨਹੀਂ ਸੀ ਸੁਣਿਆਂ ਅਤੇ ਨਾ ਹੀ ਉਹਨਾਂ ਨੂੰ ਨੀਲ ਖੇਤੀ ਬਾਰੇ ਹੀ ਕੋਈ ਜਾਣਕਾਰੀ ਸੀ। ਪਰ ਜਦੋਂ ਉਹ ਕਿਸਾਨਾਂ ਨੂੰ ਮਿਲੇ ਅਤੇ ਉਹਨਾਂ ਦੀਆਂ ਬਿਪਤਾਵਾਂ ਨੂੰ ਸੁਣਿਆਂ ਤਾਂ ਉਹ ਸਮਝ ਗਏ ਕਿ ਉਹਨਾਂ ਦਾ ਸਭ ਤੋਂ ਪਹਿਲਾ ਕੰਮ ਉਹਨਾਂ ਦੀ ਮੱਦਦ ਕਰਨਾ ਹੀ ਹੈ। ਇਹ ਖਬਰ



ਦੱਖਣੀ ਅਫ਼ਰੀਕਾ ਵਿਚ ਆਪਣੀ ਪਤਨੀ ਕਸਤੂਰਬਾ ਨਾਲ (1913)



ਦੱਖਣੀ ਅਫ਼ਰੀਕਾ ਵਿਚ ਐਂਬੂਲੈਂਸ ਸੈਨਿਕ ਦੱਲ ਦੇ ਸਾਰਜੰਟ ਮੇਜਰ ਵਜੋਂ

ਨਵੀਂ ਦਿੱਲੀ ਵਿਚ ਆਪਣੇ 21 ਦਿਨਾਂ ਦੇ ਵਰਤ ਦੌਰਾਨ ਛੇ ਸਾਲ ਦੀ
ਬਾਲੜੀ ਇੰਦਰਾ ਨਾਲ (1924)



ਜਵਾਹਰਲਾਲ ਨਹਿਰੂ ਨਾਲ



ਸ਼ਾਂਤੀਨਿਕੇਤਨ ਵਿਖੇ ਰਾਬਿੰਦਰਾਨਾਥ ਟੈਗੋਰ ਨਾਲ (1940)





ਨੋਆਖਲੀ ਵਿਚ ਬਾਂਸ ਦੇ ਇਕ ਪੁਲ ਨੂੰ ਪਾਰ ਕਰਦੇ ਹੋਏ (1947)



ਨੋਆਖਲੀ ਟੋਪ ਪਹਿਨ ਕੇ ਕੱਤਦੇ ਹੋਏ

ਕਿ ਇਕ ਮਹਾਤਮਾ ਇਸ ਬੇਇਨਸਾਫ਼ੀ ਦੀ ਪੜਤਾਲ ਕਰਨ ਲਈ ਪਹੁੰਚਿਆ ਹੈ, ਜੰਗਲ ਦੀ ਅੱਗ ਵਾਂਗ ਚਾਰੇ ਪਾਸੇ ਫੈਲ ਗਈ ਅਤੇ ਹਜ਼ਾਰਾਂ ਕਿਸਾਨ ਆਪਣੇ ਘਰ-ਬਾਰ ਛਡ ਕੇ ਕੂੰਡਾਂ ਵਿਚ ਗਾਂਧੀ ਜੀ ਦੇ ਦਰਸ਼ਨਾਂ ਲਈ ਅਤੇ ਆਪਣੀਆਂ ਬਿਪਤਾਵਾਂ ਸੁਨਾਉਣ ਲਈ ਉਹਨਾਂ ਨੂੰ ਮਿਲਣ ਲਈ ਤੁਰ ਪਏ। ਕੁਝ ਸਵਾਰਥੀਧੜੇ ਇਕਦਮ ਉਹਨਾਂ ਦੇ ਖਿਲਾਫ਼ ਹੋ ਉਠੇ ਅਤੇ ਪੁਲਸ ਸੁਪਰਡੈਂਟ ਨੇ ਗਾਂਧੀ ਜੀ ਨੂੰ ਆਦੇਸ਼ ਦਿੱਤੇ ਕਿ ਉਹ ਤੁਰੰਤ ਉਸ ਜ਼ਿਲ੍ਹੇ ਤੋਂ ਬਾਹਰ ਚਲੇ ਜਾਣ। ਜਦੋਂ ਗਾਂਧੀ ਜੀ ਨੇ ਉਸ ਦਾ ਹੁਕਮ ਮੰਨਣ ਤੋਂ ਇਨਕਾਰ ਕਰ ਦਿੱਤਾ ਤਾਂ ਉਹਨਾਂ ਨੂੰ ਅਗਲੇ ਦਿਨ ਅਦਾਲਤ ਵਿਚ ਪੇਸ਼ ਹੋਣ ਲਈ ਕਿਹਾ ਗਿਆ। ਹਜ਼ਾਰਾਂ ਦੀ ਗਿਣਤੀ ਵਿਚ ਕਿਸਾਨ ਗਾਂਧੀ ਜੀ ਦੇ ਪਿਛੇ ਅਦਾਲਤ ਵਿਚ ਪਹੁੰਚ ਗਏ। ਮੈਜਿਸਟਰੇਟ ਨੇ ਸ਼ਰਮਿੰਦੇ ਹੋ ਕੇ ਗਾਂਧੀ ਜੀ ਦੇ ਖ਼ਿਲਾਫ਼ ਕਾਨੂੰਨੀ ਕਾਰਵਾਈ ਮੁਲਤਵੀ ਕਰ ਦਿੱਤੀ ਅਤੇ ਅਪਰਾਧੀ ਨੂੰ ਬਿਨਾਂ ਜਮਾਨਤ ਦੇ ਹੀ ਛੱਡ ਦਿੱਤਾ ਕਿਉਂ ਜੋ ਗਾਂਧੀ ਜੀ ਨੇ ਕੋਈ ਵੀ ਜ਼ਮਾਨਤ ਪੇਸ਼ ਕਰਨ ਤੋਂ ਇਨਕਾਰ ਕਰ ਦਿੱਤਾ ਸੀ।

ਬਾਅਦ ਵਿਚ ਉਹਨਾਂ ਵਿਰੁੱਧ ਕੇਸ ਵਾਪਸ ਲੈ ਲਿਆ ਗਿਆ। ਗਾਂਧੀ ਜੀ ਨੇ ਆਪਣੀ ਪੜਤਾਲ ਜਾਰੀ ਰਖੀ। ਪੜਤਾਲ ਦੇ ਨਾਲ ਨਾਲ ਉਹਨਾਂ ਨੇ ਕਿਸਾਨਾਂ ਨੂੰ ਸਤਿਆਗ੍ਰਹਿ ਦੇ ਨਿਯਮ ਵੀ ਸਮਝਾਏ। ਉਹਨਾਂ ਦਰਸਾਇਆ ਕਿ ਆਜ਼ਾਦੀ ਦੀ ਨੀਂਹ ਡਰ ਤੋਂ ਆਜ਼ਾਦੀ ਹਾਸਲ ਕਰਕੇ ਹੀ ਉਸਾਰੀ ਜਾ ਸਕਦੀ ਹੈ। ਉਹਨਾਂ ਨੇ ਕੁਝ ਸਵੈ-ਸੇਵਕਾਂ ਨੂੰ ਸੰਗਠਿਤ ਕੀਤਾ ਜੋ ਅਨਪੜ੍ਹ ਕਿਸਾਨਾਂ ਨੂੰ ਮੁੱਢਲੇ ਸਿਹਤ ਵਿਗਿਆਨ ਬਾਰੇ ਸਿੱਖਿਆ ਦਿੰਦੇ ਸਨ ਅਤੇ ਉਹਨਾਂ ਦੇ ਬੱਚਿਆਂ ਲਈ ਸਕੂਲ ਚਲਾਉਂਦੇ ਸਨ। ਗਾਂਧੀਅਨ ਵਿਚਾਰਧਾਰਾ ਦਾ ਇਹ ਇਕ ਵਿਲੱਖਣ ਸਰੂਪ ਸੀ। ਉਹ ਇਕੋ ਸਮੇਂ ਦੋ ਮੋਰਚਿਆਂ 'ਤੇ ਲੜਾਈ ਲੜ ਰਹੇ ਸਨ : ਬਾਹਰੀ ਮੋਰਚੇ 'ਤੇ ਬੇਇਨਸਾਫੀ ਵਿਰੁੱਧ ਲੜਾਈ ਸੀ ਅਤੇ ਅੰਦਰੂਨੀ ਮੋਰਚੇ 'ਤੇ ਅਗਿਆਨਤਾ ਅਤੇ ਲਾਚਾਰੀ ਦੇ ਖਿਲਾਫ਼। ਆਜ਼ਾਦ ਹੋਣ ਲਈ ਮਨੁੱਖ ਨੂੰ ਆਪਣੇ ਪੈਰਾਂ 'ਤੇ ਖੜੇ ਹੋਣ ਦੀ ਜਾਂਚ ਆਉਣੀ ਚਾਹੀਦੀ ਹੈ। ਇਥੋਂ ਤਕ ਕਿ ਜਦੋਂ ਉਹਨਾਂ ਨੇ ਕਿਸਾਨਾਂ ਨੂੰ ਆਪਣੇ ਹੱਕਾਂ ਲਈ ਸੰਘਰਸ਼ ਕਰਨ ਲਈ ਪ੍ਰੇਰਿਤ ਕੀਤਾ ਤਾਂ ਉਹਨਾਂ ਨੂੰ ਆਪਣੇ ਫ਼ਰਜ਼ਾਂ ਦੀ ਪਾਲਣਾ ਕਰਨ ਲਈ ਸਿੱਖਿਆ ਦਿੱਤੀ।

ਜਿੰਨਾ ਵੱਧ ਉਹਨਾਂ ਲੋਕਾਂ ਦਰਮਿਆਨ ਕੰਮ ਕੀਤਾ, ਪ੍ਰਸ਼ਾਸਨ ਉਨਾ ਹੀ ਵੱਧ ਪ੍ਰੇਸ਼ਾਨ ਅਤੇ ਨਿਰ-ਉਤਸ਼ਾਹਿਤ ਹੁੰਦਾ ਗਿਆ। ਹਾਰ ਕੇ ਸਰਕਾਰ ਨੂੰ ਇਕ ਪੜਤਾਲੀਆਂ ਕਮਿਸ਼ਨ ਮੁਕੱਰਰ ਕਰਨਾ ਪਿਆ ਜਿਸ ਵਿਚ ਗਾਂਧੀ ਜੀ ਨੂੰ ਵੀ ਇਕ ਮੈਂਬਰ ਦੇ ਤੌਰ ਤੇ ਸ਼ਾਮਲ ਕੀਤਾ ਗਿਆ। ਕਮਿਸ਼ਨ ਦੀ ਰਿਪੋਰਟ, ਜੋ ਸਰਵਸੰਮਤੀ ਨਾਲ ਤਿਆਰ ਕੀਤੀ ਗਈ ਸੀ, ਕਿਸਾਨ ਮੁਜ਼ਾਹਰਿਆਂ ਦੇ ਹੱਕ ਵਿਚ ਗਈ। ਹਾਲਾਂ ਕਿ ਗਾਂਧੀ ਜੀ, ਜੋ ਹਮੇਸ਼ਾਂ ਹੀ ਵਿਰੋਧੀ ਦੀ ਜਾਇਜ਼ ਗੱਲ ਨੂੰ ਮੰਨਦੇ ਸਨ, ਨੇ ਜ਼ਮੀਨ-ਮਾਲਕਾਂ ਦੇ ਹੱਕ ਵਿਚ ਵੀ ਕੁਝ ਛੋਟੀਆਂ ਛੋਟੀਆਂ ਰਿਆਇਤਾਂ ਦੇਣ ਬਾਰੇ ਆਪਣੀ ਸਹਿਮਤੀ ਦਿੱਤੀ ਸੀ। ਜ਼ਾਰਜ ਰੈਨੀ, ਜੋ ਇਸ ਕਮਿਸ਼ਨ ਦਾ ਮੈਂਬਰ ਸੀ, ਗਾਂਧੀ ਜੀ ਦੀ ਦੋ-ਪੱਖੀ ਤੀਖਣ ਸਮਰਥਤਾ—ਜਿਸ ਰਾਹੀਂ ਉਹ ਇਕ ਪਾਸੇ ਆਪਣਾ ਪੱਖ

ਯਕੀਨਤਾ ਨਾਲ ਪੇਸ਼ ਕਰ ਰਹੇ ਸਨ ਅਤੇ ਦੂਜੇ ਪਾਸੇ ਬਿਨਾਂ ਕਿਸੇ ਵਿਤਕਰੇ ਦੇ ਵਿਰੋਧੀ ਦੇ ਨੁਕਤੇ ਨੂੰ ਵੀ ਵਾਚ ਰਹੇ ਸਨ—ਤੋਂ ਏਨਾ ਪ੍ਰਭਾਵਿਤ ਹੋਇਆ ਕਿ ਉਸ ਆਖਿਆ : 'ਗਾਂਧੀ ਜੀ ਤੋਂ ਮੈਨੂੰ ਪੈਗੰਬਰ ਪੱਾਲ ਦੀ ਯਾਦ ਆ ਜਾਂਦੀ ਹੈ।'

ਹਾਲੇ ਚੰਪਾਰਣ ਵਿਖੇ ਗਾਂਧੀ ਜੀ ਦਾ ਕੰਮ ਸਮਾਪਤ ਨਹੀਂ ਸੀ ਹੋਇਆ ਕਿ ਉਹਨਾਂ ਨੂੰ ਇਕ ਜ਼ਰੂਰੀ ਸੰਦੇਸ਼ ਖਾਤਰ ਸਾਬਰਮਤੀ ਆਸ਼ਰਮ ਵਾਪਸ ਪਰਤਣਾ ਪਿਆ ਜਿਥੇ ਅਹਿਮਦਾਬਾਦ ਦੇ ਕਪੜਾ ਮਿੱਲਾਂ ਦੇ ਮਜ਼ਦੂਰਾਂ ਦਾ ਮਿੱਲ-ਮਾਲਕਾਂ ਨਾਲ ਝਗੜਾ ਗੰਭੀਰ ਰੂਪ ਧਾਰਣ ਕਰ ਗਿਆ ਸੀ। ਇਹ ਵੇਖਣ 'ਤੇ ਕਿ ਮਜ਼ਦੂਰਾਂ ਦੀਆਂ ਮੰਗਾਂ ਬਹੁਤ ਜਾਇਜ਼ ਹਨ ਅਤੇ ਮਿੱਲ ਮਾਲਕ ਝਗੜੇ ਨੂੰ ਜਾਣਬੁਝ ਕੇ ਕਿਸੇ ਸਾਲਸੀ ਨੂੰ ਸੌਂਪਣ ਲਈ ਤਿਆਰ ਨਹੀਂ ਹਨ, ਗਾਂਧੀ ਜੀ ਨੇ ਮਜ਼ਦੂਰਾਂ ਨੂੰ ਹੜਤਾਲ ਕਰਨ ਲਈ ਸਲਾਹ ਦਿੱਤੀ। ਅਜਿਹਾ ਕਰਨ ਤੋਂ ਪਹਿਲਾਂ ਉਹਨਾਂ ਮਜ਼ਦੂਰਾਂ ਤੋਂ ਇਹ ਵਚਨ ਲਿਆ ਕਿ ਉਹਨਾਂ ਦਾ ਸੰਘਰਸ਼ ਅਹਿੰਸਕ ਹੋਵੇਗਾ। ਮਜ਼ਦੂਰਾਂ ਨੇ ਗਾਂਧੀ ਜੀ ਦੇ ਸੁਝਾਅ ਨੂੰ ਸਹਿਜੇ ਹੀ ਸਵੀਕਾਰ ਕਰ ਲਿਆ।

ਪਰ ਦੋ ਹਫਤਿਆਂ ਬਾਅਦ ਹੀ ਮਜ਼ਦੂਰਾਂ ਦਾ ਉਤਸ਼ਾਹ ਢਿੱਲ੍ਹਾ ਪੈਣਾ ਸ਼ੁਰੂ ਹੋ ਗਿਆ ਅਤੇ ਉਹਨਾਂ ਦਾ ਆਤਮ ਬਲ ਕਮਜ਼ੋਰ ਪੈ ਗਿਆ। ਗਾਂਧੀ ਜੀ ਨੂੰ ਇਸ ਗੱਲ ਦਾ ਡਰ ਹੋਣ ਲਗਾ ਕਿ ਮਜ਼ਦੂਰਾਂ ਵਿਚੋਂ ਕੋਈ ਆਪਣੀ ਪ੍ਰਤਿਗਿਆ ਨਾ ਤੋੜ ਦੇਵੇ ਅਤੇ ਸੰਘਰਸ਼ ਨੂੰ ਹਿੰਸਾ ਦਾ ਰੂਪ ਨਾ ਦੇ ਦੇਵੇ। ਕਿਉਂ ਜੋ ਭੁਖਮਰੀ ਦਾ ਡਰ ਮਜ਼ਦੂਰਾਂ ਨੂੰ ਮਾਯੂਸੀ ਵੱਲ ਲੈਜਾ ਰਿਹਾ ਸੀ। ਗਾਂਧੀ ਜੀ ਨੇ ਖੁਦ ਭੁੱਖੇ ਰਹਿਣ ਦਾ ਫ਼ੈਸਲਾ ਕੀਤਾ ਕਿ ਉਹ ਉਨ੍ਹਾਂ ਚਿਰ ਖਾਣੇ ਨੂੰ ਮੂੰਹ ਨਹੀਂ ਲਾਉਣਗੇ। ਜਦ ਤਕ ਕੋਈ ਸਮਝੌਤਾ ਨਹੀਂ ਹੋ ਜਾਦਾ।

ਗਾਂਧੀ ਜੀ ਦਾ ਫ਼ੈਸਲਾ ਸੁਣਕੇ ਮਜ਼ਦੂਰ ਸੁੰਨ ਹੋ ਗਏ। 'ਤੁਸੀਂ ਨਹੀਂ, ਸਗੋਂ ਅਸੀਂ ਭੁੱਖ-ਹੜਤਾਲ ਕਰਾਂਗੇ,' ਉਹਨਾਂ ਨੇ ਉਜਰ ਕੀਤੀ। ਪਰ ਗਾਂਧੀ ਜੀ ਨੇ ਉਹਨਾਂ ਨੂੰ ਅਜਿਹਾ ਨਾ ਕਰਨ ਦਿੱਤਾ ਅਤੇ ਆਖਿਆ ਕਿ ਉਹਨਾਂ ਨੂੰ ਇਸ ਗੱਲ ਵਿਚ ਹੀ ਸੰਤੁਸ਼ਟਤਾ ਹੋਵੇਗੀ, ਜੇਕਰ ਉਹ ਆਪਣੀ ਅਹਿੰਸਾ ਦੀ ਪ੍ਰਤਿਗਿਆ 'ਤੇ ਕਾਇਮ ਰਹਿੰਦੇ ਹਨ। ਮਿੱਲ-ਮਾਲਕ ਤਾਂ ਹੋਰ ਵਧੇਰੇ ਘਬਰਾਏ ਹੋਏ ਸਨ। ਦੋਹਾਂ ਪਾਸਿਆਂ ਤੋਂ ਫਸੇ ਵੇਖਕੇ ਉਹ ਨੈਤਿਕ ਦੁਬਿਧਾ ਵਿਚ ਸਨ। ਤਿੰਨ ਦਿਨਾਂ ਬਾਅਦ ਦੋਵੇਂ ਧਿਰ ਪੰਚ-ਫ਼ੈਸਲੇ ਲਈ ਰਾਜ਼ੀ ਹੋ ਗਏ ਅਤੇ ਚਾਰੇ ਪਾਸੇ ਖੁਸ਼ੀ ਦੀ ਲਹਿਰ ਫੈਲ ਗਈ।

ਇਸ ਵਰਤ ਨੇ ਗਾਂਧੀ ਜੀ ਨੂੰ ਇਕ ਨੈਤਿਕ ਦੁਬਿਧਾ ਵਿਚੋਂ ਨਿਕਲਣ ਲਈ ਜ਼ਰੂਰ ਮੱਦਦ ਕੀਤੀ। ਇਸਨੇ ਉਹਨਾਂ ਨੂੰ ਲਾਚਾਰੀ ਦੀ ਅਸਹਿ ਭਾਵਨਾ ਤੋਂ ਬਚਾ ਲਿਆ ਸੀ। ਆਪ ਸਹੇੜੇ ਕਸ਼ਟ ਨੇ ਉਹਨਾਂ ਅੰਦਰ ਇਕ ਆਤਮਕ ਵਿਸਮਾਦ ਪੈਦਾ ਕਰ ਦਿੱਤਾ। ਪਰ ਇਸਨੇ ਦੂਜੀ ਧਿਰ ਨੂੰ ਉਹਨਾਂ ਦੀ ਇਕ ਆਪਣੀ ਹੀ ਨੈਤਿਕ ਦੁਬਿੱਧਾ ਵਿਚ ਪਾ ਦਿੱਤਾ। ਇਸ ਵਿਚ ਕੋਈ ਸ਼ੱਕ ਨਹੀਂ ਕਿ ਵਰਤ ਨੇ ਉਹਨਾਂ ਦੇ ਦਿਲ ਨੂੰ ਛੂਹਿਆ ਸੀ ਅਤੇ ਕਈ ਵਾਰ ਪਿਘਲਾਇਆ ਵੀ ਸੀ...ਜਿਵੇਂ ਕਿ ਦੂਜਿਆਂ ਦੀ ਖ਼ਾਤਰ ਖੁਸ਼ੀ ਪੂਰਵਕ ਕਸ਼ਟ ਸਹਿਣ ਕਰਕੇ ਹੁੰਦਾ ਹੀ ਹੈ, ਪਰ ਇਸਦਾ ਪ੍ਰਭਾਵ

ਕੁਝ ਕੁਝ ਹੀ ਬਲ-ਪੂਰਵਕ ਸੀ। ਬੱਲ, ਬੱਲ ਹੀ ਰਹਿੰਦਾ ਹੈ ਜੇਕਰ ਇਹ ਪਿਆਰ ਨਾਲ ਇਸਤੇਮਾਲ ਕੀਤਾ ਜਾਵੇ ਨਾ ਕਿ ਅੰਨੀ ਤਾਕਤ ਨਾਲ।

ਇਸ ਕਰੜੀ ਪ੍ਰੀਖਿਆ ਦੇ ਲਗਭਗ ਛੇਤੀ ਬਾਅਦ ਹੀ ਗੁਜਰਾਤ ਦੇ ਖੇੜਾ ਜ਼ਿਲ੍ਹੇ ਤੋਂ ਕਿਰਸਾਣੀ-ਮੁਸੀਬਤ ਦੀ ਖ਼ਬਰ ਆ ਗਈ। 'ਮੇਰੇ ਪਾਸ ਸਾਹ ਲੈਣ ਲਈ ਵੀ ਸਮਾਂ ਨਹੀਂ ਸੀ,' ਗਾਂਧੀ ਜੀ ਨੇ ਬਾਅਦ ਵਿਚ ਟਿਪਣੀ ਕਰਦੇ ਹੋਏ ਆਖਿਆ। ਫ਼ਸਲਾਂ ਦੀ ਘੋਰ ਤਬਾਹੀ ਕਾਰਣ ਕਿਸਾਨ ਭੁੱਖਮਰੀ ਦੇ ਸ਼ਿਕਾਰ ਹੋ ਰਹੇ ਸਨ ਪਰ ਪ੍ਰਸ਼ਾਸਨ ਮਾਲੀਆ ਉਗਰਾਹੁਣ ਲਈ ਬਜ਼ਿੱਦ ਸੀ। ਗਾਂਧੀ ਜੀ ਨੇ ਨਾਗਰਿਕ ਪ੍ਰਤਿਰੋਧ ਦੀ ਸਲਾਹ ਦਿੱਤੀ ਅਤੇ ਹਰ ਛੋਟੇ-ਵੱਡੇ ਕਿਸਾਨ ਨੂੰ ਇਹ ਪ੍ਰਤਿਗਿਆ ਲੈਣ ਲਈ ਰਜ਼ਾਮੰਦ ਕੀਤਾ ਕਿ ਉਹ ਉਨ੍ਹਾਂ ਚਿਰ ਮਾਲੀਆ ਨਹੀਂ ਭਰਨਗੇ ਜਦ ਤਕ ਉਹਨਾਂ ਕਿਸਾਨਾਂ ਦਾ ਮਾਲੀਆ ਮੁਆਫ਼ ਨਹੀਂ ਹੋ ਜਾਂਦਾ ਜੋ ਇਸਨੂੰ ਭਰਨ ਦੀ ਸਥਿਤੀ ਵਿਚ ਨਹੀਂ ਹਨ।

ਇਹ ਅੰਦੋਲਨ ਲੱਗਭਗ ਚਾਰ ਮਹੀਨੇ ਚਲਦਾ ਰਿਹਾ। ਆਖਰ ਸਰਕਾਰ ਨੂੰ ਗਰੀਬ ਕਿਸਾਨਾਂ ਤੋਂ ਮਾਲੀਆ ਉਗਰਾਹੁਣਾ ਮੁਲਤਵੀ ਕਰਨਾ ਪਿਆ। ਇਸਦਾ ਅੰਤ ਹਮੇਸ਼ਾਂ ਵਾਂਗ ਸਮਝੌਤੇ 'ਤੇ ਹੀ ਮੁਕਿਆ। ਪਰ ਗਾਂਧੀ ਜੀ ਨੂੰ ਵੱਡੀ ਖੁਸ਼ੀ ਇਸ ਗੱਲ ਦੀ ਸੀ ਕਿ ਕਿਸਾਨਾਂ ਨੇ ਖੁਦ ਇਹ ਵੇਖ ਲਿਆ ਸੀ 'ਕਿ ਲੋਕਾਂ ਦਾ ਕਲਿਆਣ ਉਹਨਾਂ ਦੇ ਆਪਣੇ ਆਪ ਉਪਰ ਨਿਰਭਰ ਕਰਦਾ ਹੈ—ਕਸ਼ਟ ਅਤੇ ਕੁਰਬਾਨੀ ਲਈ ਉਹਨਾਂ ਅੰਦਰ ਸਮਰਥਤਾ ਹੈ।'

ਇਸ ਦੌਰਾਨ ਯੂਰਪ ਵਿਚ ਮਹਾਂਯੁੱਧ ਨੇ ਤਰਥੱਲੀ ਮਚਾ ਦਿੱਤੀ ਸੀ ਅਤੇ ਸੰਕਟ-ਕਾਲ ਦੀ ਸਥਿਤੀ ਬਣ ਚੁੱਕੀ ਸੀ। ਇਸਨੇ ਇਕ ਅਜਿਹੀ ਹਾਲਤ ਪੈਦਾ ਕਰ ਦਿੱਤੀ ਜਿਸਤੋਂ ਅੱਜ ਵੀ ਪੱਛਮ ਦੇ ਅਮਨ-ਪਸੰਦ ਲੋਕ ਘਬਰਾ ਜਾਂਦੇ ਹਨ। ਸੰਨ 1918 ਦੇ ਸ਼ੁਰੂ ਵਿਚ, ਜਦੋਂ ਜਰਮਨੀ ਵਲੋਂ ਖ਼ਤਰੇ ਦਾ ਅਹਿਸਾਸ ਹੋਇਆ ਤਾਂ ਵਾਇਸਰਾਇ ਲਾਰਡ ਚੈਲਮਸ ਫੋਰਡ ਨੇ ਦਿੱਲੀ ਵਿਖੇ ਇਕ ਯੁੱਧ-ਕਾਨਫ਼ਰੰਸ ਬੁਲਾਈ ਤਾਕਿ ਜਵਾਨਾਂ ਦੀ ਵੱਧ ਤੋਂ ਵੱਧ ਭਰਤੀ ਲਈ ਹਿੰਦੁਸਤਾਨੀ ਨੇਤਾਵਾਂ ਦਾ ਸਹਿਯੋਗ ਕੀਤਾ ਜਾ ਸਕੇ। ਗਾਂਧੀ ਜੀ ਨੂੰ ਵੀ ਇਸ ਕਾਨਫ਼੍ਰੰਸ ਵਿਚ ਬੁਲਾਇਆ ਗਿਆ। ਚੰਪਾਰਣ ਅਤੇ ਖੇੜ੍ਹਾ ਦੀਆਂ ਘਟਨਾਵਾਂ ਦੇ ਬਾਵਜੂਦ ਉਹ ਹਾਲੇ ਵੀ ਇਸ ਵਿਸ਼ਵਾਸ਼ ਵਿਚ ਯਕੀਨਬੱਧ ਸਨ ਕਿ ਬਰਤਾਨਵੀ ਸਾਮਰਾਜ ਵੱਧ ਤੋਂ ਵੱਧ ਲੋਕਾਂ ਦੇ ਭਲੇ ਲਈ ਵਿਦਮਾਨ ਹੋਇਆ ਹੈ ਅਤੇ ਭਾਰਤ ਦੇ ਬਰਤਾਨ ਨਾਲ ਸੰਬੰਧਾਂ ਦਾ ਜੁੜਨਾ ਇਕ ਸੁਭਾਗ ਹੈ! ਉਹਨਾਂ ਸੱਦੇ ਨੂੰ ਸਵੀਕਾਰ ਕੀਤਾ ਅਤੇ ਇਸ ਮਤੇ ਦੀ ਹਿਮਾਇਤ ਕੀਤੀ ਕਿ ਜ਼ਰੂਰਤ ਦੀ ਘੜੀ ਵਿਚ ਸਾਮਰਾਜ ਦੀ ਸਹਾਇਤਾ ਕਰਨਾ ਹਰ ਭਾਰਤੀ ਦਾ ਫ਼ਰਜ਼ ਬਣਦਾ ਹੈ। ਉਹਨਾਂ ਇਸਤੋਂ ਵੀ ਵੱਧ ਕੀਤਾ। ਉਹਨਾਂ ਖੁਦ 'ਭਰਤੀ ਸਾਰਜੈਂਟ' ਬਣਕੇ ਲੋਕਾਂ ਨੂੰ ਸਾਮਰਾਜੀ ਸੈਨਾ ਵਿਚ ਭਰਤੀ ਹੋਣ ਲਈ ਪ੍ਰੇਰਿਤ ਕੀਤਾ।

ਪਹਿਲੇ ਮੌਕਿਆਂ ਦੇ ਉਲਟ ਜਦੋਂ ਉਹਨਾਂ ਸੰਕਟ ਵੇਲੇ ਐਂਬੂਲੰਸ ਸੈਨਿਕ ਦੱਲ ਖੜ੍ਹਾ ਕਰਕੇ ਸਾਮਰਾਜ ਦੀ ਸਵੈ-ਇੱਛਤ ਮਦਦ ਕੀਤੀ ਸੀ, ਇਸ ਵਾਰ ਉਹਨਾਂ ਨੇ ਲੋਕਾਂ ਨੂੰ ਮਰਨ ਜਾਂ ਮਾਰਨ ਲਈ ਭਰਤੀ ਹੋਣ ਲਈ ਪ੍ਰੇਰਿਤ ਕੀਤਾ ਸੀ। ਉਹ ਜਾਣਦੇ

ਸਨ ਕਿ ਉਹਨਾਂ ਦੀ ਮੁਹਿੰਮ ਨੇ ਲੋਕਾਂ ਉਪਰ ਬਹੁਤ ਘੱਟ ਅਸਰ ਪਾਇਆ ਹੈ ਅਤੇ ਅਸਲ ਵਿਚ ਉਸੇ ਖੇਤ੍ਰਾ ਜ਼ਿਲੇ ਵਿਚ ਜਿਥੇ ਉਹਨਾਂ ਨੇ ਹੁਣੇ ਹੁਣੇ ਮਾਲੀਆ ਨਾ ਦੇਣ ਦੀ ਮੁਹਿੰਮ ਚਲਾਈ ਸੀ ਅਤੇ ਉਥੋਂ ਦੇ ਲੋਕਾਂ ਦੇ ਹਰਮਨ ਪਿਆਰੇ ਨੇਤਾ ਸਨ, ਵਿਚ ਜਦੋਂ ਉਹ ਦੁਬਾਰਾ ਭਰਤੀ-ਸਾਰਜੈਂਟ ਦੇ ਤੌਰ 'ਤੇ ਗਏ ਤਾਂ ਕੋਈ ਵੀ ਉਹਨਾਂ ਨੂੰ ਸੁਣਨ ਲਈ ਜਾਂ ਆਉ ਭਗਤ ਕਰਨ ਲਈ ਨਾ ਬਹੁੜਿਆ । ਪਰ ਜਿਸ ਕੰਮ ਨੂੰ ਉਹ ਗੁਣ-ਔਗੁਣ ਦੇ ਆਧਾਰ 'ਤੇ ਠੀਕ ਸਮਝਦੇ ਹੁੰਦੇ, ਉਸਨੂੰ ਨੇਪਰੇ ਚਾੜਣ ਵਿਚ ਸਮੂਹਿਕ ਪ੍ਰਵਾਨਗੀ ਦੀ ਘਾਟ ਨੂੰ ਉਹਨਾਂ ਕਦੇ ਵੀ ਆਪਣੇ ਰਾਹ ਵਿਚ ਰੋੜਾ ਨਾ ਬਣਨ ਦਿੱਤਾ ।

ਇਸ ਕੇਸ ਵਿਚ ਗਾਂਧੀ ਜੀ ਨੂੰ ਇਹ ਲੱਗਾ ਕਿ ਉਹਨਾਂ ਦੇ ਦੇਸ਼ ਵਾਸੀਆਂ ਦੀ ਸ਼ਾਂਤੀ ਪ੍ਰੀਯਤਾ ਉਹਨਾਂ ਦੀ ਅਹਿੰਸਾ ਵਿਚ ਸਾਹਸ ਪੂਰਵਕ ਸ਼ਰਧਾ ਕਾਰਣ ਨਹੀਂ ਹੈ, ਸਗੋਂ ਯੁੱਧ ਕਰਨ ਦੇ ਭੈ ਦੀ ਕਾਇਰਤਾ ਵਿਚ ਹੈ, ਜਿਵੇਂ ਕਿ ਉਹਨਾਂ ਨੇ ਆਪਣੇ ਪੁਰਾਣੇ ਮਿੱਤਰ ਪੋਲਕ ਨੂੰ ਲਿਖਿਆ : 'ਮੇਰੀ ਭਰਤੀ-ਮੁਹਿੰਮ ਬਾਰੇ ਤੁਹਾਡੇ ਕੀ ਵਿਚਾਰ ਹਨ । ਮੇਰੇ ਲਈ ਤਾਂ ਇਹ ਇਕ ਧਾਰਮਿਕ ਗਤੀਵਿਧੀ ਹੈ ਜੋ ਮੈਂ ਅਹਿੰਸਾ ਦੇ ਪਵਿੱਤਰ ਸਿੱਧਾਂਤ ਆਧੀਨ ਸ਼ੁਰੂ ਕੀਤੀ ਹੈ । ਮੈਂ ਇਹ ਜਾਣ ਲਿਆ ਹੈ ਕਿ ਭਾਰਤ ਨੇ ਲੜਨ ਦੀ ਸ਼ਕਤੀ ਗੁਆ ਲਈ ਹੈ—ਲੜਨ ਦੀ ਖਾਹਿਸ਼ ਨਹੀਂ । ਭਾਰਤ ਨੂੰ ਦੁਬਾਰਾ ਇਹ ਸ਼ਕਤੀ ਹਾਸਲ ਕਰਨੀ ਹੋਵੇਗੀ ਅਤੇ ਫਿਰ ਜੇ ਇਹ ਚਾਹਵੇ ਤਾ ਪੀੜਤ ਸੰਸਾਰ ਨੂੰ ਅਹਿੰਸਾ ਦੀ ਸਿਖਿਆ ਵੰਡ ਸਕਦਾ ਹੈ । ਇਹ ਸਿਖਿਆ ਉਸਨੂੰ ਵੱਧ ਤੋਂ ਵੱਧ ਆਪਣੀ ਸ਼ਕਤੀ ਵਿਚੋਂ ਦੇਣੀ ਹੋਵੇਗੀ, ਨਾ ਕਿ ਆਪਣੀ ਕਮਜ਼ੋਰੀ ਵਿਚੋਂ । ਹੋ ਸਕਦਾ ਹੈ ਕਿ ਇਹ ਕਦੇ ਵੀ ਅਜਿਹਾ ਨਾ ਕਰ ਸਕੇ । ਮੇਰੇ ਲਈ ਇਸਦਾ ਮਤਲਬ ਇਸਦਾ ਵਿਨਾਸ਼ ਹੋਵੇਗਾ । ਭਾਰਤ ਆਪਣੀ ਵਿਅਕਤੀਗਤਤਾ ਗੁਆ ਬੈਠੇਗਾ ਅਤੇ ਦੂਜਿਆਂ ਮੁਲਕਾਂ ਵਾਂਗ ਤਾਕਤਵਰਾਂ ਦਾ ਪੁਜਾਰੀ ਬਣਕੇ ਰਹਿ ਜਾਵੇਗਾ । ਭਰਤੀ ਦਾ ਇਹ ਕੰਮ ਸ਼ਾਇਦ ਬਹੁਤ ਹੀ ਔਖਾ ਹੈ, ਫਿਰ ਵੀ ਮੈਂ ਇਹ ਨਿਭਾ ਰਿਹਾ ਹਾਂ ।'

ਇਸ ਕੰਮ ਨੇ ਉਹਨਾਂ ਦੀ ਸਿਹਤ 'ਤੇ ਬਹੁਤ ਮਾੜਾ ਅਸਰ ਕੀਤਾ, ਜੋ ਏਨੀ ਖਸਤਾ ਹੋ ਗਈ ਸੀ ਕਿ ਉਹ ਲਗਭਗ ਮੌਤ ਦੇ ਦਰਵਾਜ਼ੇ ਕੋਲ ਪਹੁੰਚ ਚੁੱਕੇ ਸਨ । ਇਕ ਵੇਲੇ ਤਾਂ ਉਹਨਾਂ ਨੂੰ ਇਹ ਲਗਾ ਕਿ ਉਹ ਹੁਣ ਨਹੀਂ ਬਚਣਗੇ ਅਤੇ ਆਪਣੇ ਕੋਲ ਖਲੋਤੇ ਲੋਕਾਂ ਨੂੰ ਨਿਰਾਸ਼ਾਪੂਰਵਕ ਕਿਹਾ ਕਿ 'ਮੈਂ ਆਪਣੇ ਸਮੁੱਚੇ ਜੀਵਨ ਵਿਚ ਕੋਈ ਨਾ ਕੋਈ ਸੰਘਰਸ਼ ਸ਼ੁਰੂ ਕੀਤਾ ਹੈ ਤੇ ਉਹਨਾਂ ਨੂੰ ਅਧ-ਵਿਚਾਲੇ ਹੀ ਛੱਡ ਦਿੱਤਾ ਹੈ । ਹੁਣ ਮੈਨੂੰ ਆਪਣੀ ਅੰਤਿਮ ਯਾਤਰਾ ਲਈ ਰਵਾਨਾ ਹੋਣਾ ਪੈ ਰਿਹਾ ਹੈ ਪਰ ਜੇ ਈਸ਼ਵਰ ਦੀ ਇਹੀ ਮਰਜ਼ੀ ਹੈ ਤਾਂ ਹੋਰ ਕੋਈ ਚਾਰਾ ਨਹੀਂ ।'

ਇਸ ਲੰਮੀ ਬਿਮਾਰੀ ਦੌਰਾਨ ਹੀ ਉਹਨਾਂ ਦੀ ਪਤਨੀ ਨੇ ਉਹਨਾਂ ਨੂੰ ਬੱਕਰੀ ਦਾ ਦੁੱਧ ਪੀਣ ਲਈ ਮਜ਼ਬੂਰ ਕੀਤਾ । ਇਸਤੋਂ ਪਹਿਲਾਂ ਉਹਨਾਂ ਨੇ ਦੁੱਧ ਬਿਲਕੁਲ ਨਾ ਪੀਣ ਦੀ ਕਸਮ ਖਾਧੀ ਹੋਈ ਸੀ । ਇਕ ਤਾਂ ਇਸ ਕਰਕੇ ਕਿ ਉਹ ਇਹ ਮੰਨਦੇ ਸਨ ਕਿ ਕਿਸੇ ਵੀ ਜਾਨਵਰ ਤੋਂ ਉਤਪੰਨ ਹੋਇਆ ਕੋਈ ਵੀ ਆਹਾਰ ਮਨੁੱਖ ਲਈ ਪ੍ਰਕ੍ਰਿਤਕ ਆਹਾਰ ਨਹੀਂ ਹੋ ਸਕਦਾ ਤੇ ਦੂਜਾ ਇਸ ਕਰਕੇ ਉਹਨਾਂ ਨੇ ਦੋਧੀਆਂ ਦੇ ਨਿਰਦਈ

ਵਿਵਹਾਰ ਬਾਰੇ ਇਹ ਸੁਣ ਰੱਖਿਆ ਸੀ ਕਿ ਉਹ ਮਾਸੂਮ ਗਾਵਾਂ ਅਤੇ ਮੱਝਾਂ ਦੇ ਥਣਾਂ 'ਚੋਂ ਦੁੱਧ ਦੀ ਆਖਰੀ ਬੂੰਦ ਵੀ ਨਿਚੋੜ ਲੈਂਦੇ ਹਨ। ਇੰਜ ਜਦੋਂ ਡਾਕਟਰਾਂ ਨੇ ਉਹਨਾਂ ਨੂੰ ਦੁੱਧ ਪੀਣ ਲਈ ਜ਼ੋਰ ਦਿੱਤਾ ਅਤੇ ਉਹਨਾਂ ਨੇ ਆਪਣੀ ਪਹਿਲੀ ਪ੍ਰਤਿਗਿਆ ਕਾਰਣ ਆਪਣੀ ਅਸਮਰਥਤਾ ਪ੍ਰਗਟਾਈ ਤਾਂ ਕਸਤੂਰਬਾ (ਜਿਵੇਂ ਕਸਤੂਰਬਾਈ ਜਾਣੇ ਜਾਂਦੇ ਸਨ) ਨੇ ਇਹ ਨੁਕਤਾ ਉਠਾਇਆ ਕਿ ਉਹਨਾਂ ਦੀ ਪ੍ਰਤਿਗਿਆ ਕੇਵਲ ਗਾਂ ਅਤੇ ਮੱਝ ਦੇ ਦੁੱਧ ਨਾਲ ਹੀ ਸੰਬੰਧਿਤ ਹੈ। ਗਾਂਧੀ ਜੀ ਭਾਵੇਂ ਸਰੀਰਕ ਪਖੋਂ ਕਾਫ਼ੀ ਕਮਜ਼ੋਰ ਸਨ ਪਰ ਮਾਨਸਿਕ ਤੌਰ 'ਤੇ ਪੂਰੀ ਤਰ੍ਹਾਂ ਸੁਚੇਤ ਸਨ ਅਤੇ ਜਾਣਦੇ ਸਨ ਕਿ ਉਹਨਾਂ ਨੂੰ ਦੱਸਿਆ ਜਾ ਰਿਹਾ ਫ਼ਰਕ ਇਕ ਤਰ੍ਹਾਂ ਨਾਲ ਵਾਕ-ਛਲ ਹੀ ਹੈ। 'ਇਹ ਸਭ ਕੁਝ ਜਾਣਦੇ ਹੋਏ ਵੀ ਮੈਂ ਬੱਕਰੀ ਦਾ ਦੁੱਧ ਪੀਣਾ ਮਨਜ਼ੂਰ ਕਰ ਲਿਆ,' ਉਹਨਾਂ ਨੇ ਬਾਅਦ ਵਿਚ ਲਿਖਿਆ। 'ਸੱਚ ਦੇ ਪ੍ਰਤੀ ਮੇਰੀ ਭਗਤੀ ਦੀ ਤੁਲਨਾ ਵਿਚ ਜਿਉਣ ਲਈ ਮੇਰੀ ਇੱਛਾ ਵਧੇਰੇ ਬਲਵਾਨ ਸਾਬਤ ਹੋਈ ਅਤੇ ਸੱਚ ਦੇ ਉਪਾਸ਼ਕ ਨੇ ਸਤਿਆਗ੍ਰਹਿ ਦਾ ਯੁੱਧ ਲੜ ਲੈਣ ਦੀ ਉਤਸੁਕਤਾ ਵਿਚ ਪਵਿੱਤਰ ਆਦਰਸ਼ ਨਾਲ ਸਮਝੌਤਾ ਕਰ ਲਿਆ।'

# 28. ਤੂਫ਼ਾਨ ਦੀ ਸਵਾਰੀ

ਲੜਾਈ ਬਹੁਤੀ ਦੂਰ ਨਹੀਂ ਸੀ। ਆ ਰਹੇ ਤੂਫ਼ਾਨ ਦੀ ਗੜਗੜਾਹਟ ਸੁਣਾਈ ਦੇ ਰਹੀ ਸੀ। ਜੰਗ ਵਿਚ ਬਰਤਾਨ ਦੀ ਜਿੱਤ ਨੇ ਇਹ ਆਸਾਂ ਬੰਨੀਆਂ ਸਨ ਕਿ ਹੁਣ ਹਿੰਦੁਸਤਾਨ ਨੂੰ ਜ਼ਰੂਰ ਆਜ਼ਾਦ ਕਰ ਦਿੱਤਾ ਜਾਵੇਗਾ। ਇਸੇ ਆਸ ਵਿਚ ਹੀ ਗਾਂਧੀ ਜੀ ਨੇ ਜੰਗ ਵਿਚ ਅੰਗਰੇਜ਼ਾਂ ਦੀ ਮਦਦ ਕਰਨ ਲਈ ਲੋਕਾਂ ਨੂੰ ਬੁਲਾਵਾ ਦਿੱਤਾ ਸੀ। 'ਸਾਡੀ ਇਹ ਭੇਂਟ ਇਕ ਚੰਗੇ ਭਵਿੱਖ ਦੀ ਆਸ ਕਰਦੀ ਹੈ,' ਉਹਨਾਂ ਨੇ 1918 ਵਿਚ ਵਾਇਸਰਾਇ ਨੂੰ ਲਿਖਿਆ ਸੀ। ਪਰ ਇਸਦੇ ਉਲਟ ਲੋਕਾਂ ਨੂੰ ਸਰਕਾਰ ਵਲੋਂ ਤੋਹਫੇ ਵਜੋਂ ਰੋਲੈਟ ਬਿਲ ਪ੍ਰਾਪਤ ਹੋਇਆ, ਜਿਸ ਰਾਹੀਂ ਉਹਨਾਂ ਦੇ ਨਾਗਰਿਕ ਅਧਿਕਾਰਾਂ ਵਿਚ ਬਹੁਤ ਬੁਰੀ ਤਰ੍ਹਾਂ ਕਟੌਤੀਆਂ ਕਰ ਦਿਤੀਆਂ ਗਈਆਂ ਅਤੇ ਗ਼ੈਰ-ਜ਼ਿਮੇਦਾਰ ਪ੍ਰਬੰਧਕ ਨੂੰ ਮਨਮਰਜ਼ੀ ਕਰਨ ਦੇ ਅਧਿਕਾਰ ਦੇ ਦਿੱਤੇ ਗਏ ਜਿਸ ਆਧੀਨ ਬਿਨਾਂ ਕਿਸੇ ਉਚਿਤ ਮੁਕੱਦਮੇ ਦੇ ਕਿਸੇ ਵੀ ਵਿਅਕਤੀ ਨੂੰ ਗ੍ਰਿਫ਼ਤਾਰ ਜਾਂ ਕੈਦ ਕੀਤਾ ਜਾ ਸਕਦਾ ਸੀ।

ਹਮੇਸ਼ਾਂ ਵਾਂਗ ਇਹ ਚੁਣੌਤੀ ਵੀ ਗਾਂਧੀ ਜੀ ਲਈ ਸੰਜੀਵਨੀ ਸ਼ਕਤੀ ਸਾਬਤ ਹੋਈ। ਇਸਨੇ ਗਾਂਧੀ ਜੀ ਦੀ ਅਸਥਾਈ ਮਯੂਸੀ ਨੂੰ ਦੂਰ ਕਰ ਦਿੱਤਾ, ਉਹਨਾਂ ਅੰਦਰ ਜੀਣ ਦੀ ਇੱਛਾ ਤੀਬਰ ਹੋ ਗਈ ਅਤੇ ਉਹਨਾਂ ਨੂੰ ਯੁੱਧ ਦੇ ਮੈਦਾਨ ਵਿਚ ਲਿਆ ਖੜ੍ਹਾ ਕੀਤਾ, ਹਾਲਾਂ ਕਿ ਉਹ ਹਾਲੇ ਬਿਮਾਰੀ ਤੋਂ ਪੂਰੀ ਤਰ੍ਹਾਂ ਰਾਜ਼ੀ ਨਹੀਂ ਸਨ ਹੋਏ।

ਉਹ ਦਿੱਲੀ ਗਏ ਅਤੇ ਵਿਧਾਨ ਪ੍ਰੀਸ਼ਦ ਵਿਚ ਬਿੱਲ ਉਪਰ ਕੀਤੀ ਗਈ ਬਹਿਸ ਨੂੰ ਸੁਣਿਆਂ—ਆਪਣੇ ਪੂਰੇ ਜੀਵਨ ਵਿਚ ਉਹਨਾਂ ਬੱਸ ਇਹੋ ਇਕੋ ਇਕ ਵਿਧਾਨ ਸਭਾ ਦੀ ਮੀਟਿੰਗ ਵਿਚ ਭਾਗ ਲਿਆ ਸੀ। ਉਹਨਾਂ ਨੇ ਭਾਰਤੀ ਨੇਤਾਵਾਂ ਦੀਆਂ ਜ਼ੋਸ਼ੀਲੀਆਂ ਤਕਰੀਰਾਂ ਨੂੰ ਸੁਣਿਆਂ—ਜਿੰਨ੍ਹਾਂ ਰਾਹੀਂ ਉਹਨਾਂ ਸਰਕਾਰ ਤੋਂ ਦੂਸ਼ਤ ਤੇ ਜ਼ਾਲਮਾਨਾ ਕਾਨੂੰਨਾਂ ਨੂੰ ਵਾਪਸ ਲੈਣ ਲਈ ਜ਼ੋਰ ਪਾਇਆ ਸੀ ਅਤੇ ਵਾਇਸਰਾਇ, ਜੋ ਉਥੇ ਹਾਜ਼ਰ ਸੀ ਅਤੇ ਸਭ ਕੁਝ ਸੁਣ ਰਿਹਾ ਸੀ, ਨੂੰ ਇਸ ਵਿਚੋਂ ਨਿਕਲਣ ਵਾਲੇ ਗੰਭੀਰ ਸਿੱਟਿਆਂ ਬਾਰੇ ਚਿਤਾਵਨੀ ਦਿੱਤੀ ਜੇਕਰ ਮਨਮਰਜ਼ੀ ਦੇ ਕਾਨੂੰਨਾਂ ਨੂੰ ਇਕ ਮੁੱਠ ਹੋਏ ਲੋਕਾਂ ਉਪਰ ਲਾਗੂ ਕਰਨ ਤੋਂ ਨਾ ਰੋਕਿਆ ਗਿਆ। ਇਹ ਮਹਿਸੂਸ ਕਰਦੇ ਹੋਏ ਕਿ

ਵਾਇਸਰਾਇ 'ਬੋਲਿਆਂ ਵਾਂਗ ਚੁੱਪ ਚਾਪ ਸਭ ਕੁਝ ਸੁਣ ਰਿਹਾ ਸੀ, ਗਾਂਧੀ ਜੀ ਨੇ ਇਕ ਮਿੰਟ ਲਈ ਸੋਚਿਆ ਕਿ ਉਸਨੂੰ ਇਹਨਾਂ ਗੱਲਾਂ ਰਾਹੀਂ ਹਿਲੂਣਿਆਂ ਨਹੀਂ ਜਾ ਸਕਦਾ, ਭਾਵੇਂ ਉਹ ਕਿੰਨੀਆਂ ਹੀ ਸੱਚੀਆਂ ਅਤੇ ਪ੍ਰਭਾਵਸ਼ਾਲੀ ਕਿਉਂ ਨਾ ਹੋਣ।' ਪਰੰਤੂ ਜਿਵੇਂ ਉਹਨਾਂ ਬਾਅਦ ਵਿਚ ਮਹਿਸੂਸ ਕੀਤਾ, 'ਤੁਸੀਂ ਇਕ ਆਦਮੀ ਨੂੰ ਤਾਂ ਹੀ ਉਠਾ ਸਕਦੇ ਹੋ ਜੇਕਰ ਉਹ ਸੱਚੀਂ-ਮੁੱਚੀਂ ਸੁੱਤਾ ਪਿਆ ਹੋਵੇ, ਪਰ ਜੇਕਰ ਉਹ ਸੌਣ ਦਾ ਬਹਾਨਾ ਕਰ ਰਿਹਾ ਹੋਵੇ ਤਾਂ ਤੁਹਾਡੀ ਕੋਈ ਵੀ ਕੋਸ਼ਿਸ਼ ਉਸ ਉਪਰ ਕੋਈ ਅਸਰ ਨਹੀਂ ਕਰੇਗੀ।'

ਰੌਲੈਟ ਬਿੱਲ ਨੇ ਗਾਂਧੀ ਜੀ ਨੂੰ ਸਰਗਰਮ ਭਾਰਤੀ ਰਾਜਨੀਤੀ ਦੇ ਤੂਫ਼ਾਨ 'ਤੇ ਸਵਾਰ ਕਰ ਦਿੱਤਾ। ਸੰਨ 1919 ਤੋਂ ਲੈਕੇ 1948 ਵਿਚ ਉਹਨਾਂ ਦੀ ਮੌਤ ਤਕ ਉਹ ਭਾਰਤੀ ਰੰਗ ਮੰਚ ਦੇ ਕੇਂਦਰ-ਬਿੰਦੂ ਬਣੇ ਰਹੇ ਅਤੇ ਉਸ ਮਹਾਨ ਇਤਿਹਾਸਕ ਨਾਟਕ ਦੇ ਉਹ ਮੁੱਖ ਨਾਇਕ ਸਨ ਜੋ ਮੁਲਕ ਦੀ ਆਜ਼ਾਦੀ ਹਾਸਲ ਹੋਣ ਨਾਲ ਸਮਾਪਤ ਹੋਇਆ। ਉਹਨਾਂ ਨੇ ਹਿੰਦੁਸਤਾਨ ਦੀ ਰਾਜਨੀਤੀ ਦੇ ਸਮੁੱਚੇ ਸਰੂਪ ਨੂੰ ਹੀ ਬਦਲ ਦਿੱਤਾ, ਪਰ ਉਹ ਆਪ ਨਹੀਂ ਸਨ ਬਦਲੇ। ਸਿਰਫ਼ ਉਹਨਾਂ ਦੀ ਕਾਰਜ ਸ਼ਕਤੀ ਅਤੇ ਸਮਰੱਥਤਤਾ ਵਿਚ ਹੀ ਅਪਾਰ ਵਾਧਾ ਹੋਇਆ ਸੀ। ਯੁੱਧ ਦੇ ਧੂੰਏਂ ਅਤੇ ਸ਼ੋਰ ਵਿਚ ਉਹ ਅਵੱਸ਼ ਹੀ ਇਕ ਮਹਾ-ਮਾਨਵ ਬਣਕੇ ਰਹੇ।

ਕਿਉਂ ਜੋ ਰੌਲੈਟ ਬਿਲ ਕਿਸੇ ਇਕ ਸਥਾਨ ਨਾਲ ਸੰਬੰਧਿਤ ਨਹੀਂ ਸੀ ਅਤੇ ਇਸ ਵਿਰੁੱਧ ਸੰਘਰਸ਼ ਰਾਸ਼ਟਰੀ ਪੱਧਰ 'ਤੇ ਕਰਨਾ ਬਣਦਾ ਸੀ, ਗਾਂਧੀ ਜੀ ਨੇ ਇਸ ਬਾਰੇ ਡੂਘਾ ਵਿਚਾਰ ਕੀਤਾ ਕਿ ਸੰਘਰਸ਼ ਲਈ ਕਿਹੜਾ ਰੁਖ ਅਪਣਾਇਆ ਜਾਵੇ। ਇਸ ਤੋਂ ਪਹਿਲਾਂ ਉਹਨਾਂ ਨੇ ਇਕ ਸਤਿਆਗ੍ਰਹਿ-ਸਭਾ ਦਾ ਨਿਰਮਾਣ ਕੀਤਾ ਸੀ ਅਤੇ ਅਹਿੰਸਾ ਦੀ ਪ੍ਰਤਿਗਿਆ ਦਾ ਇਕ ਖਰੜਾ ਤਿਆਰ ਕੀਤਾ ਸੀ, ਜਿਸ ਉਪਰ ਸਾਰੇ ਮੈਂਬਰਾਂ ਨੇ ਹਸਤਾਖਰ ਕੀਤੇ ਸਨ। ਪਰ ਇਹ ਸਭ ਕੁਝ ਕਾਫੀ ਨਹੀਂ ਸੀ। ਉਹਨਾਂ ਨੇ ਲੋਕਾਂ ਅੰਦਰ ਇਸ ਬਿੱਲ ਪ੍ਰਤੀ ਵਿਰੋਧਤਾ ਦੀ ਇੱਛਾ ਨੂੰ ਉਜਾਗਰ ਕਰਨਾ ਸੀ ਅਤੇ ਨਾਲ ਹੀ ਹਿੰਸਾ ਤੋਂ ਦੂਰ ਰਖਣਾ ਸੀ...ਕੇਵਲ ਬੰਬਈ ਜਾਂ ਦਿੱਲੀ ਵਿਚ ਹੀ ਨਹੀਂ, ਸਗੋਂ ਸਮੁੱਚੇ ਦੇਸ਼ ਵਿਚ। ਵਿਦੇਸ਼ ਪਰਤਣ ਤੋਂ ਬਾਅਦ ਉਹ ਉੱਤਰੀ ਭਾਰਤ ਵਿਚ ਕਾਫ਼ੀ ਘੁੰਮ ਚੁੱਕੇ ਸਨ। ਦੱਖਣੀ ਭਾਰਤ ਨੂੰ ਉਹਨਾਂ ਹਾਲੇ ਆਪਣੇ ਨੇੜੇ ਲਿਆਉਣਾ ਸੀ ਅਤੇ ਇੰਜ ਉਹ ਦੱਖਣੀ ਭਾਰਤ ਦੇ ਦੌਰੇ ਤੇ ਚੱਲ ਪਏ।

ਇਸ ਦੌਰੇ ਦੌਰਾਨ ਹੀ ਉਹਨਾਂ ਦੀ ਮੁਲਾਕਾਤ ਰਾਜਗੋਪਾਲਚਾਰੀ ਨਾਲ ਹੋਈ, ਜੋ ਬਾਅਦ ਵਿਚ ਰਾਸ਼ਟਰੀ ਸੰਘਰਸ਼ ਵਿਚ ਉਹਨਾਂ ਦੇ ਸਭ ਤੋਂ ਵੱਧ ਵਿਸ਼ਵਾਸ਼ ਅਤੇ ਸ਼ਰਧਾਲੂ ਸਾਥੀ ਬਣ ਗਏ ਸਨ। ਇਕ ਦਿਨ ਜਦੋਂ ਉਹ ਰਾਜਾ ਜੀ (ਜਿਵੇਂ ਰਾਜਗੋਪਾਲਚਾਰੀ ਆਮ ਤੌਰ ਤੇ ਜਾਣੇ ਜਾਂਦੇ ਸਨ) ਦੇ ਘਰ ਠਹਿਰੇ ਹੋਏ ਸਨ ਤਾਂ ਇਕ ਰਾਤ ਗਾਂਧੀ ਜੀ, ਜੋ ਹਾਲੇ ਵੀ ਇਸ ਸੋਚ ਵਿਚ ਸਨ ਕਿ ਸਤਿਆਗ੍ਰਹਿ ਨੂੰ ਕਿਹੜਾ ਰੂਪ ਦਿੱਤਾ ਜਾਵੇ, ਨੂੰ ਸੁੱਤੇ ਸੁੱਤੇ ਇਕ ਵਿਚਾਰ ਆਇਆ 'ਜਿਵੇਂ ਉਹ ਸੁਪਨੇ ਵਿਚ ਹੋਣ,' ਕਿ ਉਹਨਾਂ ਦਾ ਸਭ ਤੋਂ ਪਹਿਲਾਂ ਕਦਮ ਇਹ ਹੋਣਾ ਚਾਹੀਦਾ ਹੈ ਕਿ ਸਮੁੱਚੇ ਦੇਸ਼ ਵਿਚ ਇਕ ਆਮ ਹੜਤਾਲ ਕੀਤੀ ਜਾਵੇ—ਭਾਵ ਸਭ ਕੰਮ ਕਾਰ ਠੱਪ ਰੱਖਿਆ

ਜਾਵੇ 'ਅਤੇ ਉਸ ਦਿਨ ਨੂੰ ਵਰਤ ਅਤੇ ਪ੍ਰਾਰਥਨਾ ਦੇ ਰੂਪ ਵਿਚ ਮਨਾਇਆ ਜਾਵੇ ।'

ਇਸ ਪ੍ਰਕਾਰ 30 ਮਾਰਚ 1919 ਵਾਲਾ ਦਿਨ ਹੜਤਾਲ ਦੇ ਰੂਪ ਵਿਚ ਮਨਾਉਣ ਲਈ ਐਲਾਨਿਆ ਗਿਆ । ਬਾਅਦ ਵਿਚ ਇਹ ਮਿਤੀ ਬਦਲ ਕੇ 6 ਅਪ੍ਰੈਲ ਕਰ ਦਿੱਤੀ ਗਈ । ਇਸ ਤਬਦੀਲੀ ਕਾਰਨ ਕੁਝ ਗਲਤ ਫਹਿਮੀਆਂ ਪੈਦਾ ਹੋ ਗਈਆਂ ਕਿਉਂਕਿ ਜਿਥੇ ਦਿੱਲੀ ਵਿਚ ਹੜਤਾਲ 30 ਮਾਰਚ ਨੂੰ ਕੀਤੀ ਗਈ, ਉਥੇ ਬਾਕੀ ਸਾਰੇ ਭਾਰਤ ਵਿਚ 6 ਅਪ੍ਰੈਲ ਨੂੰ ਕੀਤੀ ਗਈ । ਪਰ ਦਿੱਲੀ ਵਿਚ ਵੀ ਅਤੇ ਬਾਕੀ ਸਾਰੇ ਦੇਸ਼ ਵਿਚ ਵੀ ਹੜਤਾਲ ਦਾ ਦਿਨ ਬੇਮਿਸਾਲ ਜਨਤਕ ਉਤਸ਼ਾਹ ਨਾਲ ਮਨਾਇਆ ਗਿਆ, ਜਿਸ ਤੋਂ ਗਾਂਧੀ ਜੀ ਵੀ ਹੈਰਾਨ ਰਹਿ ਗਏ । ਉਹਨਾਂ ਇਹ ਮਹਿਸੂਸ ਹੀ ਨਹੀਂ ਸੀ ਕੀਤਾ ਕਿ ਭਾਰਤੀ ਜਨਤਾ ਉਪਰ ਉਹਨਾਂ ਦੀ ਸਖਸ਼ੀਅਤ ਦੀ ਖਿੱਚ ਕਿੰਨੀ ਨਾਟਕੀ ਹੈ । ਬਰਤਾਨਵੀ ਸਾਮਰਾਜ ਦੇ ਸਾਬਕ 'ਭਰਤੀ ਸਾਰਜੈਂਟ' ਨੂੰ ਇਕ ਵਿਦਰੋਹੀ ਦੇ ਰੂਪ ਵਿਚ ਵੇਖਕੇ ਸਰਕਾਰ ਦੇ ਇਤਮਿਨਾਨ ਨੂੰ ਤਕੜਾ ਝਟਕਾ ਲੱਗਾ ।

ਗਾਂਧੀ ਜੀ ਹੜਤਾਲ ਵਾਲੇ ਦਿਨ ਬੰਬਈ ਵਿਚ ਸਨ । ਉਹਨਾਂ ਨੇ ਸਾਰੇ ਪ੍ਰੋਗਰਾਮ ਨੂੰ ਖੁਦ ਮਾਰਗ ਦਰਸ਼ਨ ਦਿੱਤਾ, ਜਿਸ ਦੌਰਾਨ ਪ੍ਰਤੀਬੰਧ ਦੀ ਉਲੰਘਣਾ ਕਰਦੇ ਹੋਏ, ਉਹਨਾਂ ਦੀਆਂ ਗੁਜ਼ਰਾਤੀ ਪੁਸਤਕਾਂ, ਜੋ ਪਹਿਲਾਂ ਜ਼ਬਤ ਕੀਤੀਆਂ ਜਾ ਚੁਕੀਆਂ ਸਨ, ਦੀ ਖੁੱਲ੍ਹੀ ਵਿਕਰੀ ਵੀ ਸ਼ੁਰੂ ਕੀਤੀ । ਇਹ ਪੁਸਤਕਾਂ ਸਨ : 'ਹਿੰਦੂ ਸਵਾਰਾਜ' ਅਤੇ ਰੁਸਕਿਨ ਦੀ 'ਅਨ ਟੂ ਦਿਸ ਲਾਸਟ' ਦਾ ਗੁਜ਼ਰਾਤੀ ਰੂਪਾਂਤਰਣ । ਸਰਕਾਰ ਨੇ ਸਮਝਦਾਰੀ ਤੋਂ ਕੰਮ ਲੈਂਦੇ ਹੋਏ ਇਹਨਾਂ ਕਿਤਾਬਾਂ ਦੀ ਵਿਕਰੀ ਵਿਚ ਕੋਈ ਦਖਲ ਨਾ ਦਿੱਤਾ । ਆਪਣੇ ਬਚਾਅ ਲਈ ਉਹਨਾਂ ਇਹ ਬਹਾਨਾ ਘੜ ਲਿਆ ਸੀ ਕਿ ਪ੍ਰਤੀਬੰਧ ਤਾਂ ਕੇਵਲ ਪਹਿਲੇ ਸੰਸਕਰਣ ਉਪਰ ਸੀ ਨਾ ਕਿ ਪੁਨਰ-ਪ੍ਰਕਾਸ਼ਿਤ ਸੰਸਕਰਣ ਉਪਰ ।

ਅਗਲੇ ਦਿਨ ਗਾਂਧੀ ਜੀ ਦਿੱਲੀ ਲਈ ਰਵਾਨਾ ਹੋ ਗਏ, ਜਿਥੇ 30 ਮਾਰਚ ਦੀ ਹੜਤਾਲ ਨੂੰ ਅਸਫਲ ਬਨਾਉਣ ਲਈ ਸਰਕਾਰ ਨੇ ਸਖ਼ਤੀ ਤੋਂ ਕੰਮ ਲਿਆ ਸੀ ਅਤੇ ਬੇਗੁਨਾਹ ਪ੍ਰਦਰਸ਼ਨਕਾਰੀਆਂ ਉਪਰ ਅੰਨ੍ਹੇਵਾਹ ਗੋਲੀ ਚਲਾਈ ਸੀ । ਦਿੱਲੀ ਪਹੁੰਚਣ ਤੋਂ ਪਹਿਲਾਂ ਹੀ ਇਕ ਛੋਟੇ ਜਿਹੇ ਸਟੇਸ਼ਨ 'ਤੇ ਗਾਂਧੀ ਜੀ ਨੂੰ ਅੱਗੇ ਜਾਣ ਤੋਂ ਰੋਕ ਦਿੱਤਾ ਗਿਆ । ਜਦੋਂ ਉਹਨਾਂ ਇਸ ਆਦੇਸ਼ ਦੀ ਪਾਲਣਾ ਕਰਨ ਤੋਂ ਇਨਕਾਰ ਕਰ ਦਿੱਤਾ ਤਾਂ ਉਹਨਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਵਾਪਸ ਬੰਬਈ ਲੈਜਾਇਆ ਗਿਆ, ਜਿਥੇ ਜਾਕੇ ਉਹਨਾਂ ਨੂੰ ਛਡ ਦਿੱਤਾ ਗਿਆ । ਇਸ ਦੌਰਾਨ ਉਹਨਾਂ ਦੀ ਗ੍ਰਿਫ਼ਤਾਰੀ ਦੀ ਖ਼ਬਰ ਜੰਗਲ ਦੀ ਅੱਗ ਵਾਂਗ ਪੂਰੇ ਹਿੰਦੁਸਤਾਨ ਵਿਚ ਫੈਲ ਗਈ ਅਤੇ ਬਹੁਤ ਸਾਰੇ ਸ਼ਹਿਰਾਂ ਵਿਚ ਲੋਕ ਗੁੱਸੇ ਵਿਚ ਭੜਕਦੇ ਹੋਏ ਹਿੰਸਾ 'ਤੇ ਉਤਰ ਆਏ ।

ਜਦੋਂ ਗਾਂਧੀ ਜੀ ਨੂੰ ਇਸ ਹਿੰਸਾ ਦਾ ਪਤਾ ਲਗਾ ਤਾਂ ਉਹ ਬਹੁਤ ਘਬਰਾ ਗਏ ਅਤੇ ਮਹਿਸੂਸ ਕੀਤਾ 'ਕਿ ਜੇ ਮੇਰੇ ਸਰੀਰ ਵਿਚੀਂ ਖੰਜਰ ਵੀ ਲੰਘ ਜਾਂਦਾ ਤਾਂ ਉਸਨੇ ਮੈਨੂੰ ਕੋਈ ਦਰਦ ਨਹੀਂ ਸੀ ਪਹੁੰਚਾਉਣਾ ।' ਇਹ ਜਾਣ ਕੇ ਕਿ ਬਿਨਾ ਕਿਸੇ ਭਲੀ-ਭਾਂਤ ਸਿਖਲਾਈ ਦੇ ਲੋਕਾਂ ਵਲੋਂ ਸਤਿਆਗ੍ਰਹਿ ਲਈ ਤਿਆਰ ਹੋ ਜਾਣਾ ਉਹਨਾਂ ਦਾ ਇਕ ਗਲਤ ਕਿਆਸ ਸੀ ਤਾਂ ਉਹਨਾਂ ਖੁੱਲ੍ਹੇ ਆਮ ਆਪਣੇ ਆਪ ਨੂੰ ਕਸੂਰਵਾਰ

ਮੰਨਦੇ ਕਿਹਾ ਕਿ ਉਹ ਹਿਮਾਲੀਆ ਜਿੰਨੀ ਬਹੁਤ ਵੱਡੀ ਗਲਤੀ' ਕਰ ਬੈਠੇ ਹਨ। ਉਹਨਾਂ ਪ੍ਰਾਸ਼ਚਿਤ ਵਜੋਂ ਤਿੰਨ ਦਿਨ ਦਾ ਵਰਤ ਰੱਖਿਆ ਅਤੇ ਸਤਿਆਗ੍ਰਹਿ ਅੰਦੋਲਨ ਨੂੰ ਮੁਲਤਵੀ ਕਰ ਦਿੱਤਾ। ਉਸੇ ਦਿਨ ਹੀ 13 ਅਪ੍ਰੈਲ 1919 ਨੂੰ, ਜਦੋਂ ਉਹਨਾਂ ਨੇ ਭੜਕੀ ਹੋਈ ਜਨਤਾ ਦੀਆਂ ਹਿੰਸਕ ਕਾਰਵਾਈਆਂ ਦੇ ਪ੍ਰਾਸ਼ਚਿਤ ਵਜੋਂ ਆਪਣੇ ਵਰਤ ਦਾ ਐਲਾਨ ਕੀਤਾ ਸੀ ਤਾਂ ਜਨਰਲ ਡਾਇਰ ਨੇ ਅੰਮ੍ਰਿਤਸਰ ਵਿਚ ਬਰਤਾਨਵੀ ਸੈਨਾ ਦੀ ਕਮਾਨ ਕਰਦੇ ਹੋਏ ਨਿਹੱਥੇ ਲੋਕਾਂ ਉਪਰ ਅੰਨ੍ਹੇਵਾਹ ਗੋਲੀਆਂ ਦੀ ਵਰਖਾ ਕੀਤੀ। ਇਹ ਲੋਕ, ਜਿਨ੍ਹਾਂ ਵਿਚ ਆਦਮੀ, ਔਰਤਾਂ ਅਤੇ ਬੱਚੇ ਸ਼ਾਮਲ ਸਨ, ਨਵੇਂ ਸਾਲ ਦੀ ਖੁਸ਼ੀ ਮਨਾਉਣ ਲਈ ਜਲ੍ਹਿਆਂ ਵਾਲੇ ਬਾਗ਼ ਵਿਚ ਇੱਕਠੇ ਹੋਏ ਸਨ। ਇਸ ਬਾਗ਼ ਦੇ ਅੰਦਰ ਆਉਣ-ਜਾਣ ਲਈ ਇਕ ਹੀ ਦਰਵਾਜ਼ਾ ਸੀ, ਜਿਥੇ ਜਨਰਲ ਨੇ ਆਪਣੀ ਸੈਨਾ ਅਤੇ ਬੰਦੂਕਾਂ ਫਿਟ ਕਰ ਦਿੱਤੀਆਂ। ਕੰਧਾਂ ਏਨੀਆਂ ਉਚੀਆਂ ਸਨ ਕਿ ਲੋਕ ਟੱਪ ਨਹੀਂ ਸਨ ਸਕਦੇ। ਇਹ ਇੰਜ ਸੀ ਜਿਵੇਂ ਪਿੰਜਰੇ ਵਿਚ ਫਸੇ ਚੂਹਿਆਂ ਨੂੰ ਗੋਲੀਆਂ ਮਾਰੀਆਂ ਜਾ ਰਹੀਆਂ ਹੋਣ। ਸਰਕਾਰੀ ਰਿਪੋਰਟ ਅਨੁਸਾਰ ਇਸ ਘਟਨਾ ਵਿਚ 400 ਲੋਕ ਮਰੇ ਅਤੇ 1000 ਤੋਂ 2000 ਦੇ ਦਰਮਿਆਨ ਜ਼ਖ਼ਮੀ ਹੋਏ, ਜਦੋਂ ਕਿ ਗਾਂਧੀ ਜੀ ਵਲੋਂ ਖੁਦ ਕੀਤੀ ਗਈ ਪੜਤਾਲ ਅਨੁਸਾਰ ਮਰਨ ਵਾਲਿਆਂ ਦੀ ਗਿਣਤੀ ਅੰਦਾਜ਼ਨ 1200 ਸੀ ਅਤੇ ਜ਼ਖ਼ਮੀਆਂ ਦੀ 3600 ਸੀ।

ਬੇਗੁਨਾਹਾਂ ਦੇ ਇਸ ਕਤਲਾਮ ਦੀ ਅਗਲੀ ਕੜੀ ਪੰਜਾਬ ਵਿਚ ਮਾਰਸ਼ਲ ਲਾਅ ਲਾਗੂ ਕਰਨਾ ਸੀ, ਜਿਸ ਦੌਰਾਨ ਲੋਕਾਂ ਨੂੰ ਅੰਨ੍ਹੇਵਾਹ ਗ੍ਰਿਫ਼ਤਾਰ ਕੀਤਾ ਗਿਆ, ਕੋੜਿਆਂ ਨਾਲ ਮਾਰਿਆ ਗਿਆ ਅਤੇ ਉਹਨਾਂ ਨਾਲ ਅਣਮਨੁੱਖੀ ਵਿਵਹਾਰ ਕੀਤਾ ਗਿਆ। ਜਦੋਂ ਕਿਸੇ ਵਿਸ਼ੇਸ਼ ਗਲੀ ਵਿਚੋਂ ਕਿਸੇ ਭਾਰਤੀ ਨੂੰ ਲੰਘਣਾ ਪੈਂਦਾ ਸੀ ਤਾਂ ਉਸਨੂੰ ਕੀੜਿਆਂ ਵਾਂਗ ਰੀਂਗ ਕੇ ਲੰਘਣਾ ਪੈਂਦਾ ਸੀ। ਉਸ ਦਿਨ ਦੀਆਂ ਘਟਨਾਵਾਂ, ਜਿਸਨੂੰ ਸਰ ਵੈਲੇਨ ਟਾਇਨ ਕੀਰੋਲ ਨੇ 'ਬਰਤਾਨਵੀ ਭਾਰਤ ਦੇ ਇਤਿਹਾਸ ਵਿਚ ਇਕ ਕਾਲਾ ਦਿਨ' ਆਖਿਆ ਸੀ, ਭਾਰਤੀ-ਬਰਤਾਨਵੀ ਸੰਬੰਧਾਂ ਦੇ ਇਤਿਹਾਸ ਵਿਚ ਇਕ ਬਦਲਵਾਂ ਮੋੜ ਸਨ। ਬਰਤਾਨਵੀ ਰਾਜ ਦੀ ਵਿਸ਼ਾਲ ਇਮਾਰਤ ਵਿਚ ਇਹ ਇਕ ਪਹਿਲੀ ਖ਼ਤਰਨਾਕ ਦਰਾੜ ਸੀ। ਪਹਾੜ ਵਾਂਗ ਨਜ਼ਰ ਆਉਂਦਾ ਸਾਮਰਾਜ ਮੁੜ ਕਦੇ ਵੀ ਅਜਿਹਾ ਨਾਂ ਰਹਿ ਸਕਿਆ। ਬਰਤਾਨ ਦੀ ਨੈਤਿਕ ਪ੍ਰਤਿਸ਼ਠਾ ਨੂੰ ਅਜਿਹੀ ਸੱਟ ਵੱਜੀ ਕਿ ਇਹ ਉਦੋਂ ਤਕ ਆਪਣੇ ਪੈਰਾਂ 'ਤੇ ਨਾ ਖਲੋ ਸਕੀ ਜਦ ਤਕ 28 ਸਾਲਾਂ ਬਾਅਦ ਉਸਨੇ ਭਾਰਤ ਉਤੋਂ ਆਪਣਾ ਕਬਜ਼ਾ ਨਾ ਹਟਾ ਲਿਆ।

ਇਹ ਗਾਂਧੀ ਜੀ ਦਾ ਵਿਸ਼ੇਸ਼ ਲੱਛਣਿਕ ਸੁਭਾਓ ਸੀ ਕਿ ਜਿਥੇ ਉਹ ਪੰਜਾਬ ਦੀਆਂ ਤ੍ਰਾਸਦਿਕ ਘਟਨਾਵਾਂ ਪ੍ਰਤੀ ਚਿੰਤਤ ਸਨ, ਉਥੇ ਉਹਨਾਂ ਮੁਸਲਮਾਨਾਂ ਦੇ ਦੁੱਖ ਨੂੰ ਵੀ ਆਪਣਾ ਦੁੱਖ ਮੰਨਿਆ। ਤੁਰਕੀ ਸੁਲਤਾਨ ਦੀ ਹਾਰ ਮੁਸਲਮਾਨਾ ਲਈ ਨਿਰਾਸ਼ਾ ਦਾ ਵਿਸ਼ਾ ਸੀ ਕਿਉਂਕਿ ਉਸਨੂੰ ਇਸਲਾਮ ਧਰਮ ਦਾ ਧਾਰਮਿਕ ਪ੍ਰਮੁੱਖ ਯਾਨੀ ਖਲੀਫ਼ਾ ਮੰਨਿਆ ਜਾਂਦਾ ਸੀ। ਅਸਲ ਵਿਚ ਇਸ ਗੱਲ ਨੂੰ ਲੈਕੇ ਉਹਨਾਂ ਨੇ ਸਭ ਤੋਂ ਪਹਿਲੀ ਵਾਰ ਆਪਣੇ ਦੇਸ਼ ਵਾਸੀ ਹਿੰਦੂਆਂ ਅਤੇ ਮੁਸਲਮਾਨਾ, ਦੋਹਾਂ ਨੂੰ, ਅੰਗਰੇਜ਼ ਸਰਕਾਰ ਵਿਰੁੱਧ ਨਾ-ਮਿਲਵਰਤਣ ਅੰਦੋਲਨ ਚਲਾਉਣ ਲਈ ਕਿਹਾ।

ਰੌਲੇਟ ਐਕਟ ਅਤੇ ਪੰਜਾਬ ਅਤਿਆਚਾਰ ਦੀ ਸਮੱਸਿਆ ਭਾਵੇਂ ਤੁਰਕੀ ਸਾਮਰਾਜ ਦੀ ਹਾਰ ਦੀ ਸਮੱਸਿਆ ਨਾਲੋਂ ਬਿਲਕੁਲ ਭਿੰਨ ਸੀ, ਪਰ ਗਾਂਧੀ ਜੀ ਵਲੋਂ ਇਹਨਾਂ ਦੋਹਾਂ ਸਮੱਸਿਆਵਾਂ ਨੂੰ ਇਕ ਰਾਸ਼ਟਰੀ ਯੁੱਧ ਦੇ ਰੂਪ ਵਲੋਂ ਵੇਖਣਾ, ਉਦੋਂ ਵੀ, ਉਹਨਾਂ ਦੇ ਕਈ ਪ੍ਰਸ਼ੰਸਕਾ ਨੂੰ ਚੰਗਾ ਨਹੀਂ ਸੀ ਲੱਗਾ। ਕਈ ਤਾਂ ਇਹ ਮਹਿਸੂਸ ਕਰਦੇ ਸਨ ਕਿ ਤੁਰਕੀ ਸੁਲਤਾਨ, ਜੋ ਸਿਧਾਂਤਕ ਰੂਪ ਵਿਚ ਭਾਵੇਂ ਇਕ ਧਾਰਮਿਕ ਪ੍ਰਮੁੱਖ ਹੀ ਸੀ, ਅਸਲ ਵਿਚ ਪਤਨਸ਼ੀਲ ਅਤੇ ਤਾਨਾਸ਼ਾਹੀ ਸਾਮਰਾਜ ਦਾ ਪ੍ਰਤੀਗਾਮੀ ਪ੍ਰਤੀਕ ਹੀ ਸੀ ਅਤੇ ਅਰਬ ਲੋਕਾਂ ਦਾ ਇਸ ਰਾਜ ਤੋਂ ਛੁਟਕਾਰਾ ਪਾਉਣਾ ਉਹਨਾਂ ਦੇ ਭਲੇ ਦੀ ਗੱਲ ਸੀ। ਪਰ ਗਾਂਧੀ ਜੀ ਨੇ ਇਸ ਸਮੱਸਿਆ ਨੂੰ ਵਖਰੇ ਹੀ ਪਰਿਪੇਖ ਵਿਚ ਵੇਖਿਆ। ਉਹਨਾਂ ਲਈ ਇਹ ਆਪਣੇ ਮੁਸਲਮਾਨ ਭਰਾਵਾਂ ਦੀ ਬਿਪਤਾ ਦੇ ਸਮੇਂ ਵਿਚ ਹਿੰਦੂਆਂ ਵਲੋਂ ਉਹਨਾਂ ਦੇ ਨਾਲ ਖੜ੍ਹਨ ਦਾ ਪ੍ਰਸ਼ਨ ਸੀ। 'ਉਹਨਾਂ ਦੇ ਦੁੱਖ ਸਾਡੇ ਦੁੱਖ ਹਨ।' ਉਹਨਾਂ ਨੇ ਜ਼ੋਰ ਦੇ ਕੇ ਕਿਹਾ।

# 29. ਇਕ ਮਹਾਨ ਚੜ੍ਹਾਅ

ਗੰਭੀਰ ਉਕਸਾਹਟ ਦੇ ਬਾਵਜੂਦ, ਗਾਂਧੀ ਜੀ ਨੇ ਹਾਲੇ ਵੀ ਅੰਗਰੇਜ਼ਾਂ ਦੇ ਇਰਾਦੇ ਵਿਚ ਆਪਣਾ ਵਿਸ਼ਵਾਸ਼ ਪੂਰੀ ਤਰ੍ਹਾਂ ਖ਼ਤਮ ਨਹੀਂ ਸੀ ਕੀਤਾ । ਸੰਨ 1919 ਦੇ ਲੱਗਭਗ ਅਖੀਰ ਵਿਚ, ਗਾਂਧੀ ਜੀ ਨੇ ਇੰਡੀਅਨ ਨੈਸ਼ਨਲ ਕਾਂਗਰਸ ਨੂੰ ਇਹ ਮਸ਼ਵਰਾ ਦਿੱਤਾ ਕਿ ਉਹ ਸਮਰਾਟ ਦੇ ਇਸ ਐਲਾਨ ਦਾ ਸਵਾਗਤ ਕਰਨ ਜਿਸ ਰਾਹੀਂ ਰਿਫਾਰਮਜ ਐਕਟ ਨੂੰ ਪ੍ਰਵਾਨਗੀ ਦਿੱਤੀ ਗਈ ਸੀ ਅਤੇ ਵਾਸਤਵਿਕ ਸਹਿਯੋਗ ਦੀ ਭਾਵਨਾ ਵਿਚ ਨਵੇਂ ਵਿਧਾਨਕ ਤਜ਼ਰਬੇ ਨੂੰ ਠੀਕ ਪਰਿਪੇਖ ਵਿਚ ਲੈਣ । ਅੰਮ੍ਰਿਤਸਰ ਵਿਚ ਜ਼ੋਸ਼ੀਲੇ ਨੇਤਾਵਾਂ ਦੀ ਮੀਟਿੰਗ ਵਿਚ ਬਰਤਾਨਵੀ ਸਾਮਰਾਜ ਦੀਆਂ ਸਾਬਕ ਦਹਿਸ਼ਤ ਗਰਦੀ ਦੀਆਂ ਕਾਰਵਾਈਆਂ ਬਾਰੇ ਬਿਆਨਾਂ ਦੀ ਗੂੰਜ ਆਸਮਾਨ ਨੂੰ ਛੂਹ ਰਹੀ ਸੀ ਤਾਂ ਉਹਨਾਂ ਚਿਤਾਵਨੀ ਦਿੰਦੇ ਕਿਹਾ, ਮੈਂ ਆਖਦਾ ਹਾਂ, ਪਾਗਲਪੁਣੇ ਦਾ ਜਵਾਬ ਪਾਗਲਪੁਣੇ ਵਿਚ ਨਾ ਦਿਓ, ਸਗੋਂ ਪਾਗਲਪੁਣੇ ਦਾ ਜਵਾਬ ਸੂਝਬੂਝ ਦਿਓ—ਇੰਜ ਸਾਰੀ ਸਥਿਤੀ ਤੁਹਾਡੇ ਹੱਥ ਵਿਚ ਹੋਵੇਗੀ ।'

ਪਰ ਉਹਨਾਂ ਦੇ ਵਿਸ਼ਵਾਸ ਨੂੰ ਸਹਿਜੇ ਸਹਿਜੇ ਕਮਜ਼ੋਰ ਕੀਤਾ ਜਾ ਰਿਹਾ ਸੀ । ਗਾਂਧੀ ਜੀ ਦੇ ਵਿਸ਼ਵਾਸ ਨੂੰ ਉਸ ਸਮੇਂ ਗਹਿਰਾ ਧੱਕਾ ਲਗਾ ਜਦੋਂ ਉਹਨਾਂ ਨੇ ਇਹ ਵੇਖਿਆ ਕਿ ਅੰਗਰੇਜ਼ ਸਰਕਾਰ ਪੰਜਾਬ ਵਿਚ ਕੀਤੀਆਂ ਜ਼ਿਆਦਤੀਆਂ ਖਾਤਰ ਆਪਣੇ ਵਿਚ ਸੁਧਾਰ ਕਰਨ ਦੀ ਥਾਂ ਗੈਰ ਜ਼ਿਮੇਵਾਰ ਅਧਿਕਾਰੀਆਂ ਦੇ ਅਪਰਾਧਜਨਕ ਕਾਰਨਾਮਿਆਂ ਉਤੇ ਪੜਦਾ ਪਾਉਣ ਲਈ ਤੁਲੀ ਹੋਈ ਹੈ ਅਤੇ ਅੰਗਰੇਜ਼ ਲੋਕ—ਜਿਨ੍ਹਾਂ ਬਾਰੇ ਗਾਂਧੀ ਜੀ ਨੂੰ ਵੱਡਾ ਵਿਸ਼ਵਾਸ ਸੀ ਕਿ ਉਹਨਾਂ ਅੰਦਰ ਸਦਭਾਵਨਾ ਦੀ ਪ੍ਰਵਿਰਤੀ ਹੈ ਅਤੇ ਜ਼ੁਲਮ ਪ੍ਰਤੀ ਨਫ਼ਰਤ ਕਰਦੇ ਹਨ ਬੁਰਕੇ ਦੀ ਚਿਤਾਵਨੀ ਕਿ ਮਹਾਨ ਸਾਮਰਾਜ ਅਤੇ ਛੋਟੇ ਵਿਚਾਰ ਇਕੱਠੇ ਨਹੀਂ ਚਲਦੇ, ਨੂੰ ਅਣਗੌਲਦੇ ਹੋਏ ਜਨਰਲ ਡਾਇਰ ਵਾਸਤੇ ਸਰਕਾਰੀ ਖਜ਼ਾਨੇ ਵਿਚ ਧਨ ਦਾ ਚੋਖਾ ਵਾਧਾ ਕਰ ਰਹੇ ਸਨ । ਇਸਤੋਂ ਪਹਿਲਾਂ ਜਿਹੜਾ ਸ਼ਾਸ਼ਨ, ਉਹਨਾਂ ਨੂੰ ਸਮੁੱਚੇ ਤੌਰ ਤੇ ਲਾਭਦਾਇਕ ਦਿਖਾਈ ਦਿੰਦਾ ਸੀ, ਹੁਣ ਉਹਨਾਂ ਨੂੰ ਮਨਹੂਸ ਅਤੇ ਬਨਾਵਟੀ ਜਾਪਣ ਲੱਗਾ । ਇਹੋ ਜਿਹੇ ਸ਼ੈਤਾਨ-

ਵਾਦੀ ਰਾਜ ਦੇ ਖਿਲਾਫ਼ ਨਾ-ਮਿਲਵਰਤਣ ਕਰਨਾ ਹਰ ਭਾਰਤੀ ਦਾ ਫ਼ਰਜ਼ ਬਣਦਾ ਸੀ।

ਉਹਨਾਂ ਹਮੇਸ਼ਾਂ ਇਸ ਗੱਲ ਵਿਚ ਯਕੀਨ ਕੀਤਾ ਸੀ ਕਿ ਆਦਮੀਆਂ ਵਾਂਗ ਮੁਲਕ ਵੀ ਆਪਣੀ ਆਜ਼ਾਦੀ ਆਪਣੀਆਂ ਕਮਜ਼ੋਰੀਆਂ ਕਾਰਣ ਗੁਆ ਬੈਠਦੇ ਹਨ ਅਤੇ ਬਹੁਤ ਪਹਿਲਾਂ ਕੋਈ 1909 ਵਿਚ ਉਹਨਾਂ ਆਪਣੀ ਪੁਸਤਕ "ਹਿੰਦ ਸਵਰਾਜ" ਵਿਚ ਲਿਖਿਆ ਸੀ : 'ਅੰਗਰੇਜ਼ਾਂ ਨੇ ਭਾਰਤ ਉਤੇ ਕਬਜ਼ਾ ਨਹੀਂ ਕੀਤਾ, ਸਗੋਂ ਅਸਾਂ ਆਪਣਾ ਦੇਸ਼ ਉਹਨਾਂ ਨੂੰ ਦੇ ਦਿੱਤਾ ਹੈ। ਉਹ ਆਪਣੀ ਤਾਕਤ ਕਾਰਨ ਭਾਰਤ ਵਿਚ ਨਹੀਂ ਬੈਠੇ ਹੋਏ, ਸਗੋਂ ਇਸ ਕਾਰਨ ਕਿ ਅਸੀਂ ਉਹਨਾਂ ਨੂੰ ਰਖਿਆ ਹੋਇਆ ਹੈ।' ਇੰਜ ਜੇਕਰ ਹਿੰਦੁਸਤਾਨੀ ਆਪਣਾ ਸਹਿਯੋਗ, ਜੋ ਕਈ ਸਾਲਾਂ ਤੋਂ ਆਪਣੀ ਮਰਜ਼ੀ ਨਾਲ ਚੁਪਚਾਪ ਦਿੰਦੇ ਸਨ, ਵਾਪਸ ਲੈ ਲੈਂਦੇ ਤਾਂ ਇਹ ਸ਼ਾਸਨ ਆਵੱਸ਼ ਹੀ ਡਿਗ ਪੈਣਾ ਸੀ।

ਉਹਨਾਂ ਨੇ ਖਿਲਾਫਤ ਕਮੇਟੀ ਅਤੇ ਨੈਸ਼ਨਲ ਕਾਂਗਰਸ ਨੂੰ ਭਾਰਤ ਵਿਚ ਅੰਗਰੇਜ਼ ਸਰਕਾਰ ਦੇ ਖਿਲਾਫ਼ ਆਪਣੇ ਅਹਿੰਸਕ ਨਾ-ਮਿਲਵਰਤਣ ਦੇ ਪ੍ਰੋਗਰਾਮ ਨੂੰ ਸਵੀਕਾਰ ਕਰ ਲੈਣ ਲਈ ਉਕਸਾਇਆ। ਕਿਉਂ ਜੋ ਵਿਦੇਸ਼ੀ ਸਰਕਾਰ ਪੂਰੀ ਤਰ੍ਹਾਂ ਬੁਰਾਈਆਂ ਨਾਲ ਭਰੀ ਹੋਈ ਸੀ, ਇੰਜ ਉਹਨਾਂ ਅਧੀਨ ਵਿਕਸਤ ਸਾਰੀਆਂ ਸੰਸਥਾਵਾਂ ਉਪਰ ਵੀ ਬੁਰਾਈ ਦਾ ਰੰਗ ਚੜ੍ਹ ਚੁਕਾ ਸੀ ਅਤੇ ਇਹਨਾਂ ਸਾਰਿਆਂ ਦਾ ਬਾਈਕਾਟ ਕਰਨਾ ਹੀ ਹੋਵੇਗਾ। ਸਰਕਾਰੀ ਕਰਮਚਾਰੀਆਂ ਨੂੰ ਆਪਣੀਆਂ ਨੌਕਰੀਆਂ ਤੋਂ ਅਸਤੀਫੇ ਦੇ ਦੇਣੇ ਹੋਣਗੇ, ਵਕੀਲਾਂ ਨੂੰ ਅਦਾਲਤਾਂ ਵਿਚ ਜਾਣਾ ਬੰਦ ਕਰਨਾ ਹੋਵੇਗਾ, ਵਿਦਿ-ਆਰਥੀਆਂ ਨੂੰ ਸਕੂਲ ਕਾਲਜ ਛਡਣੇ ਹੋਣਗੇ। ਹਰ ਇਕ ਨੂੰ ਅੰਗਰੇਜ਼ੀ ਵਸਤਾਂ ਦਾ ਪ੍ਰਯੋਗ ਬੰਦ ਕਰਨਾ ਹੋਵੇਗਾ—ਖਾਸ ਕਰਕੇ ਕਪੜਿਆਂ ਦਾ। ਹਰ ਇਕ ਨੂੰ ਆਪਣੇ ਆਪ ਨੂੰ ਜਨਤਾ ਦੇ ਸੇਵਕ ਵਜੋਂ ਅਰਪਿਤ ਕਰਨਾ ਹੋਵੇਗਾ ਅਤੇ ਆਜ਼ਾਦੀ ਦਾ ਸਵੈ-ਇੱਛਤ, ਅਹਿੰਸਕ ਸੈਨਿਕ ਬਨਣਾ ਹੋਵੇਗਾ।

ਇਹ ਪ੍ਰੋਗਰਾਮ ਏਨਾ ਕਲਪਨਾਵਾਦੀ ਸੀ ਕਿ ਇਹ ਵਿਹਾਰਕ ਨਹੀਂ ਸੀ ਲਗਦਾ ਅਤੇ ਬਹੁਤ ਸਾਰੇ ਸੰਜੀਦਾ ਅਤੇ ਅਨੁਭਵੀ ਸਿਆਸਤਦਾਨਾਂ ਨੇ ਜਾਂ ਤਾਂ ਪ੍ਰਸੰਨਤਾ, ਜ਼ਾਹਿਰ ਕੀਤੀ ਜਾਂ ਫਿਰ ਖੁੱਲ੍ਹੇ ਆਮ ਇਸਦੀ ਖਿੱਲੀ ਉਡਾਈ। ਪਰ ਗਾਂਧੀ ਜੀ ਦੀ ਪੁਕਾਰ ਨੇ ਜਾਦੂ ਦੇ ਡੰਡੇ ਵਾਂਗ ਕੰਮ ਕੀਤਾ ਅਤੇ ਲੋਕਾਂ ਵਿਚ ਬੇਮਿਸਾਲ ਉਤਸ਼ਾਹ ਦਾ ਤੂਫ਼ਾਨ ਪੈਦਾ ਕਰ ਦਿੱਤਾ। ਇਹ ਯਾਦ ਦੁਹਰਾਉਣਾ ਬੜਾ ਦਿਲਚਸਪ ਹੋਵੇਗਾ ਕਿ ਹਾਲੇ ਚਾਰ ਸਾਲ ਪਹਿਲਾਂ ਹੀ ਜਦੋਂ ਗਾਂਧੀ ਜੀ ਨੇ ਕਾਂਗਰਸ ਦੇ ਲਖਨਊ ਇਜਲਾਸ ਵਿਚ ਭਾਗ ਲਿਆ ਸੀ ਤਾਂ ਉਹ ਉਥੇ ਇਕ ਦਰਸ਼ਕ ਦੇ ਰੂਪ ਵਿਚ ਹੀ ਸਨ ਨਾ ਕਿ ਗੱਲਬਾਤ ਵਿਚ ਹਿੱਸਾ ਲੈਣ ਵਾਲਿਆਂ ਵਿਚੋਂ ਅਤੇ ਜਵਾਹਰ ਲਾਲ ਨਹਿਰੂ ਨੂੰ ਉਹ 'ਇਕ ਦੂਰ ਖੜਾ, ਵਖਰੇ ਸੁਭਾਅ ਵਾਲਾ ਅਤੇ ਅਣਰਾਜਨੀਤਕ ਵਿਅਕਤੀ ਵਿਖਾਈ ਦਿੱਤਾ ਸੀ।' ਹੁਣ ਉਹ ਸਮੁੱਚੇ ਮੈਦਾਨ 'ਤੇ ਛਾਏ ਹੋਏ ਸਨ ਅਤੇ ਉਹਨਾਂ ਨੈਸ਼ਨਲ ਕਾਂਗਰਸ ਦਾ ਸਰੂਪ ਲਗਭਗ ਬਦਲ ਕੇ ਹੀ ਰਖ ਦਿੱਤਾ ਸੀ। ਹੁਣ ਸਿਰਫ ਗੱਲਾਂਬਾਤਾਂ ਕਰਨ ਵਾਲੇ ਸਿਆਸਤਦਾਨ ਵੀ ਕਾਰਜਸ਼ੀਲ ਸਿਪਾਹੀਆਂ ਵਿਚ

ਤਬਦੀਲ ਹੋ ਗਏ ਸਨ ਅਤੇ ਸਮਾਜ ਦੇ ਉਹ ਨੇਤਾ, ਜਿਨ੍ਹਾਂ ਨੇ ਰਹਿਣ ਸਹਿਣ ਦਾ ਅੰਗਰੇਜ਼ੀ ਢੰਗ ਅਪਣਾ ਲਿਆ ਸੀ, ਦੇਸੀ ਸਫੇਦ ਖੱਦਰ ਪਹਿਨਦੇ ਹੋਏ, ਲੋਕ ਸੇਵਕ ਬਣ ਗਏ ਸਨ ।

ਹੁਣ ਤੋਂ ਗਾਂਧੀ ਜੀ ਨੇ ਬੁੱਧੀਜੀਵੀਆਂ ਅਤੇ ਸਾਧਾਰਣ ਲੋਕਾਂ ਵਿਚਲੀ ਦੂਰੀ ਨੂੰ ਘਟਾਉਣ ਦੇ ਯਤਨ ਲਗਾਤਾਰ ਜਾਰੀ ਰਖੇ ਅਤੇ ਇਵੇਂ ਹੀ ਸਵਰਾਜ ਦੇ ਸੰਕਲਪ ਨੂੰ ਵਿਸਤ੍ਰਿਤ ਕਰਨ ਦੇ ਤਾਕਿ ਇਸ ਵਿਚ ਸਮਾਜਕ ਅਤੇ ਨੈਤਿਕ ਨਵਜੀਵਨ ਦੇ ਹਰ ਪਹਿਲੂ ਨੂੰ ਸ਼ਾਮਲ ਕੀਤਾ ਜਾ ਸਕੇ । ਇਸ ਵਿਚ ਕੋਈ ਹੈਰਾਨੀ ਨਹੀਂ ਕਿ ਉਹਨਾਂ ਦੇ ਜੀਵਨ ਦੀ ਕਹਾਣੀ ਦਰਅਸਲ ਸੁਸਤ ਅਤੇ ਨਿਰਉਤਸ਼ਾਹੀ ਵਿਖਾਈ ਦਿੰਦੇ ਉਹਨਾਂ ਲੋਕਾਂ ਦੀ ਕਹਾਣੀ ਹੈ, ਜਿਨ੍ਹਾਂ ਨੇ ਆਪਣੇ ਦੇਸ਼ ਦੀ ਆਜ਼ਾਦੀ ਲਈ ਸੰਘਰਸ਼ ਕੀਤਾ ਅਤੇ ਆਜ਼ਾਦੀ ਹਾਸਲ ਕੀਤੀ ।

ਇਹ ਬੜੀ ਮਹੱਤਵਪੂਰਣ ਗੱਲ ਹੈ ਕਿ ਉਹਨਾਂ ਦੀ ਆਪਣੀ ਸਵੈਜੀਵਨੀ, ਉਹਨਾਂ ਦੇ ਮਹਾਤਮਾ ਦੇ ਤੌਰ ਤੇ ਉਗਮਣ ਅਤੇ ਆਪਣੇ ਲੋਕਾਂ ਦੇ ਇਕ ਨਿਰਵਿਵਾਦੀ ਨੇਤਾ ਬਣ ਜਾਣ ਨਾਲ ਸਮਾਪਤ ਹੋ ਜਾਂਦੀ ਹੈ । ਇੰਜ ਉਹਨਾਂ ਦਾ ਜੀਵਨ, ਇਕ ਖੁੱਲ੍ਹੀ ਕਿਤਾਬ ਵਾਂਗ ਹੈ । ਉਹਨਾਂ ਦਾ ਹਰ ਸੰਕੇਤ, ਹਰ ਕਾਰਜ ਕਿਸੇ ਤੋਂ ਲੁਕਿਆ ਹੋਇਆ ਨਹੀਂ ਸੀ । ਉਹਨਾਂ ਨੇ ਖੁਦ ਆਪਣੇ ਵਿਚਾਰਾਂ ਨੂੰ ਉਹਨਾਂ ਵਲੋਂ ਸੰਪਾਦਿਤ ਕੀਤੀ ਜਾਂਦੀਆਂ ਦੋ ਸਪਤਾਹਿਕ ਪੱਤ੍ਰਕਾਵਾਂ—ਅੰਗਰੇਜ਼ੀ ਵਿਚ 'ਯੰਗ ਇੰਡੀਆ' ਅਤੇ ਗੁਜਰਾਤੀ ਵਿਚ 'ਨਵਜੀਵਨ' ਦੇ ਕਾਲਮਾਂ ਵਿਚ ਲੋਕਾਂ ਨਾਲ ਸਾਂਝਿਆਂ ਕੀਤਾ ਸੀ ।

ਹਮੇਸ਼ਾਂ ਵਾਂਗ, ਉਹਨਾਂ ਆਪਣਾ ਸੰਘਰਸ਼ ਸਰਕਾਰ ਨੂੰ ਅਗਾਊ ਚਿਤਾਵਨੀ ਦੇ ਕੇ ਸ਼ੁਰੂ ਕੀਤਾ । ਸਾਮਰਾਜ ਦੀ ਸੇਵਾ ਵਿਚ ਕੀਤੇ ਲੋਕ-ਉਪਕਾਰੀ ਕੰਮਾਂ ਦੀ ਖਾਤਰ ਉਹਨਾਂ ਨੂੰ ਬਰਤਾਨਵੀ ਸਰਕਾਰ ਵਲੋਂ ਮਿਲੇ ਇਨਾਮ ਅਤੇ ਤਮਗੇ ਵਾਪਸ ਕਰਦੇ ਹੋਏ, ਉਹਨਾਂ ਵਾਇਸਰਾਇ ਨੂੰ ਲਿਖਿਆ : 'ਮੈਂ ਉਸ ਸਰਕਾਰ ਲਈ ਨਾ ਤਾਂ ਸਤਿਕਾਰ ਅਤੇ ਨਾ ਹੀ ਮੋਹ ਰਖ ਸਕਦਾ ਹਾਂ, ਜੋ ਆਪਣੀ ਅਨੈਤਿਕਤਾ ਨੂੰ ਸੁਰੱਖਿਅਤ ਰਖਣ ਲਈ ਇਕ ਤੋਂ ਬਾਅਦ ਦੂਜੀ ਗਲਤੀ ਕਰੀ ਜਾ ਰਹੀ ਹੈ ।' ਉਹਨਾਂ ਵਲੋਂ ਪਹਿਲ ਕਰਨ ਪਿਛੋਂ ਬਹੁਤ ਸਾਰੇ ਭਾਰਤੀਆਂ ਨੇ ਉਹਨਾਂ ਨੂੰ ਮਿਲੇ ਖਿਤਾਬ ਅਤੇ ਸਨਮਾਨ ਤਿਆਗ ਦਿੱਤੇ । (ਰਾਬਿੰਦਰਾਨਾਥ ਟੈਗੋਰ ਨੇ ਪਹਿਲਾਂ ਹੀ ਜਲ੍ਹਿਆਂ ਵਾਲੇ ਬਾਗ ਦੇ ਕਤਲਾਮ ਤੋਂ ਛੇਤੀ ਬਾਅਦ ਹੀ ਆਪਣੇ ਸਰ ਦੇ ਖਿਤਾਬ ਨੂੰ ਵਾਪਸ ਕਰ ਦਿੱਤਾ ਸੀ ।) ਵਕੀਲਾਂ ਨੇ ਆਪਣੀ ਵਕਾਲਤ ਬੰਦ ਕਰ ਦਿੱਤੀ ਅਤੇ ਵਿਦਿਆਰਥੀਆਂ ਨੇ ਸਕੂਲ, ਕਾਲਜ ਜਾਣਾ ਬੰਦ ਕਰ ਦਿੱਤਾ । ਹਜ਼ਾਰਾਂ ਸ਼ਹਿਰੀ ਪਿੰਡਾਂ ਵੱਲ ਨੂੰ ਤੁਰ ਪਏ ਤਾਕਿ ਦੁਸ਼ਟ ਸਰਕਾਰ ਪ੍ਰਤੀ ਆਹਿੰਸਾਵਾਦੀ ਨਾ-ਮਿਲਵਰਤਣ ਲਹਿਰ ਦੇ ਸੰਦੇਸ਼ ਨੂੰ ਦੂਰ ਦੂਰ ਤਕ ਪਹੁੰਚਾਇਆ ਜਾ ਸਕੇ ।

ਸਦੀਆਂ ਤੋਂ ਉਘਲਾਏ ਹੋਏ ਲੋਕ ਆਪਣੀ ਮਾਨਵੀ ਪ੍ਰਤਿਸ਼ਠਾ ਦੀ ਨਵੀਂ ਸੰਚੇਤਨਤਾ ਦੇ ਪਰਮ ਹਰਸ਼ ਵਿਚ ਉਠ ਖੜ੍ਹੇ ਹੋਏ ਅਤੇ ਉਹਨਾਂ ਅੰਦਰ ਕੁਰਬਾਨੀ ਦੀ ਉਮੰਗ ਅਤੇ ਉਤਸ਼ਾਹ ਜਾਗ ਪਿਆ । ਸ਼ਹਿਰਾਂ, ਕਸਬਿਆਂ ਅਤੇ ਪਿੰਡਾਂ ਦੀਆਂ ਗਲੀਆਂ ਅਤੇ ਚੌਕਾਂ ਵਿਚ ਵਿਦੇਸ਼ੀ ਕਪੜਿਆਂ ਦੀ ਲੋਹੜੀ ਬਾਲੀ ਗਈ ਅਤੇ ਹਜ਼ਾਰਾਂ ਘਰਾਂ

ਵਿਚ ਕੁਰਬਾਨੀ ਦੇ ਭਜਨ ਵਾਂਗ ਚਰਖਿਆਂ ਦੀ ਘੂਕ ਗੂੰਜ ਉਠੀ । ਔਰਤਾਂ, ਜੋ ਸਦੀਆਂ ਤੋਂ ਘਰੋਗੀ ਦੁਨੀਆਂ ਵਿਚ ਗੁਆਚੀਆਂ ਹੋਈਆਂ ਸਨ, ਵੀ ਆਦਮੀਆਂ ਦੇ ਮੋਢੇ ਨਾਲ ਮੋਢਾ ਜੋੜ ਕੇ ਚਲ ਪਈਆਂ ਅਤੇ ਇੰਜ ਇਤਫ਼ਾਕ ਨਾਲ ਉਹਨਾਂ ਨੇ ਸਦੀਆਂ ਪੁਰਾਣੀਆਂ ਜ਼ੰਜੀਰਾਂ ਤੋਂ ਆਪਣੇ ਆਪ ਨੂੰ ਮੁਕਤ ਕਰਵਾ ਲਿਆ ।

ਗਾਂਧੀ ਜੀ ਦੇ ਇਸ ਅਭਿਮਾਨੀ ਭਰੋਸੇ ਕਿ ਸਵਰਾਜ ਇਕ ਸਾਲ ਦੇ ਅੰਦਰ ਅੰਦਰ ਹਾਸਲ ਕੀਤਾ ਜਾ ਸਕਦਾ ਹੈ, ਦਾ ਬਹੁਤ ਸਾਰੇ ਲੋਕਾਂ ਨੇ ਮਜ਼ਾਕ ਉਡਾਇਆ । ਉਹ ਸ਼ਾਇਦ ਇਹ ਨਹੀਂ ਸਨ ਜਾਣਦੇ ਕਿ ਗਾਂਧੀ ਜੀ ਸਵਰਾਜ ਦਾ ਮਤਲਬ ਭੈਅ ਤੋਂ ਮੁਕਤੀ ਹਾਸਲ ਕਰਨਾ ਮੰਨਦੇ ਸਨ । ਇਹ ਮੁਕਤੀ ਉਹਨਾਂ ਸੱਚਮੁੱਚ ਹੀ ਇਕ ਸਾਲ ਦੇ ਅੰਦਰ ਅੰਦਰ ਹਾਸਲ ਕਰ ਲਈ ਸੀ । ਆਪਣੇ ਵਾਵਰੋਲੇ ਵਰਗੇ ਦੌਰਿਆਂ ਦੌਰਾਨ, ਇਕ ਤੋਂ ਪਿਛੋਂ ਇਕ ਤਕਰੀਰ ਵਿਚ ਅਤੇ ਆਪਣੀਆਂ ਦੋ ਸਪਤਾਹਿਕ ਪੱਤ੍ਰਕਾਵਾਂ ਵਿਚ ਇਕ ਤੋਂ ਪਿਛੋਂ ਇਕ ਲੇਖ ਵਿਚ ਉਹਨਾਂ ਆਪਣੇ ਜ਼ੋਸ਼ੀਲੇ ਵਿਚਾਰਾਂ ਨੂੰ ਪ੍ਰਗਟਾਇਆ । ਉਹਨਾਂ ਦੇ ਸ਼ੁਧ ਅਤੇ ਸਰਲ ਬੋਲਾ ਵਿਚ ਇਸ ਤਰ੍ਹਾਂ ਦਾ ਜਲੌਅ ਸੀ ਕਿ ਦੂਰੋਂ ਦੂਰੋਂ ਆਦਮੀ ਅਤੇ ਔਰਤਾਂ ਉਵੇਂ ਹੀ ਉਹਨਾਂ ਵੱਲ ਭੱਜੇ ਆਉਂਦੇ ਜਿਵੇਂ ਇਕ ਲੈਂਪ ਵੱਲ ਪਤੰਗੇ ਭੱਜੇ ਆਉਂਦੇ ਹਨ । ਹਜ਼ਾਰਾਂ ਹੀ ਜੇਲ੍ਹਾਂ ਵਿਚ ਬੰਦ ਹੋ ਗਏ ਅਤੇ ਹੋਰ ਕਈ ਹਜ਼ਾਰ ਗ੍ਰਿਫ਼ਤਾਰੀਆਂ ਦੇਣ ਲਈ ਤਿਆਰ ਸਨ, ਜਿਨ੍ਹਾਂ ਲਈ ਗ੍ਰਿਫ਼ਤਾਰ ਹੋਣਾ ਹੁਣ ਸਨਮਾਨ ਦਾ ਪ੍ਰਤੀਕ ਸੀ ।

'ਮੈਂ ਇਕ ਸ਼ਾਂਤਵਾਦੀ ਮਨੁੱਖ ਹਾਂ,' 28 ਦਿਸੰਬਰ 1921 ਨੂੰ ਅਹਿਮਦਾਬਾਦ ਦੇ ਇਜਲਾਸ ਨੂੰ ਸੰਬੋਧਨ ਕਰਦੇ ਹੋਏ ਕਿਹਾ । 'ਮੈਂ ਸ਼ਾਂਤੀ ਵਿਚ ਵਿਸ਼ਵਾਸ ਕਰਦਾ ਹਾਂ ਪਰ ਇਹ ਨਹੀਂ ਚਾਹੁੰਦਾ ਕਿ ਇਸਦੀ ਖ਼ਾਤਰ ਕੋਈ ਕੀਮਤ ਅਦਾ ਕਰਨੀ ਪਵੇ । ਮੈਂ ਅਜਿਹੀ ਸ਼ਾਂਤੀ ਨਹੀਂ ਚਾਹੁੰਦਾ, ਜੋ ਤੁਸੀਂ ਇਕ ਪੱਥਰ ਵਿਚ ਵੇਖਦੇ ਹੋ, ਨਾ ਹੀ ਅਜਿਹੀ ਸ਼ਾਂਤੀ ਚਾਹੁੰਦਾ ਹਾਂ ਜੋ ਸ਼ਮਸ਼ਾਨ ਵਿਚ ਵੇਖਣ ਨੂੰ ਮਿਲਦੀ ਹੈ...' ਲੜਾਈ ਲਈ ਦਿੱਤੀ ਗਾਂਧੀ ਜੀ ਦੀ ਪੁਕਾਰ ਨੇ ਲੋਕਾਂ ਅੰਦਰ ਏਨਾ ਉਤਸ਼ਾਹ ਅਤੇ ਜ਼ੋਸ਼ ਭਰ ਦਿੱਤਾ ਸੀ ਕਿ ਡਬਲਯੂ. ਡਬਲਯੂ ਪੀਅਰਸਨ, ਜੋ ਹਾਲ ਵਿਚ ਹੀ ਭਾਰਤ ਪਰਤਿਆ ਸੀ, ਨੇ ਲਿਖਿਆ, 'ਤੁਹਾਡੀ ਮਿਹਨਤ ਦਾ ਫਲ ਤੁਹਾਨੂੰ ਮਿਲ ਗਿਆ ਹੈ, ਕਿਉਂਕਿ ਹਿੰਦੁਸਤਾਨ ਪਹਿਲਾਂ ਹੀ ਆਜ਼ਾਦ ਹੋ ਚੁਕਿਆ ਹੈ ।' ਸੱਚਮੁੱਚ ਹੀ, ਗਾਂਧੀ ਜੀ ਨੇ ਟਿਪਣੀ ਕਰਦੇ ਹੋਏ ਕਿਹਾ, ਅਸੀਂ ਜਿਉਂ ਹੀ ਆਜ਼ਾਦੀ ਦੀ ਕੀਮਤ ਦੇਣ ਲਈ ਤਿਆਰ ਹੋ ਜਾਂਦੇ ਹਾਂ, ਸਾਨੂੰ ਆਜ਼ਾਦੀ ਹਾਸਲ ਹੋ ਜਾਂਦੀ ਹੈ ।

ਇਸ ਮਹੱਤਵਪੂਰਣ ਸਮੇਂ ਦੌਰਾਨ, ਜਦੋਂ ਗਾਂਧੀ ਜੀ ਕ੍ਰਾਂਤੀਕਾਰੀ ਉਤਸ਼ਾਹ ਦੀ ਉਪਰਲੀ ਟੀਸੀ 'ਤੇ ਸਵਾਰ ਸਨ, ਅਤੇ ਜੋ ਉਹਨਾਂ ਲਈ ਇਕ ਪਵਿੱਤਰ ਜਹਾਦ ਦੇ ਰੂਪ ਵਿਚ ਹੀ ਸੀ, ਉਹਨਾਂ ਨੂੰ ਆਪਣੇ ਨਾ-ਮਿਲਵਰਤਣ ਦੇ ਸੱਦੇ ਦੇ ਉਲਝਾਵਾਂ ਸੰਬੰਧੀ ਟੈਗੋਰ ਦੇ ਨਾਲ ਮਹੱਤਵਪੂਰਣ ਜਲਸਿਆਂ ਵਿਚ ਬਹਿਸਣਾ ਵੀ ਪਿਆ, ਜਿਸਨੂੰ ਰੋਮਾਂ ਰੋਲਾਂ ਨੇ ਮਹਾਤਮਾ ਗਾਂਧੀ ਜੀ ਦੀ ਸਵੈ-ਜੀਵਨੀ ਵਿਚ ਬੜੇ ਸ਼ਾਨਦਾਰ ਢੰਗ ਨਾਲ ਵਿਸਥਾਰਪੂਰਵਕ ਪਲਟਾਇਆ ਹੈ । ਟੈਗੋਰ ਨੂੰ ਗਾਂਧੀ ਜੀ ਦੇ ਅੰਦਰ ਇਕ ਅਜਿਹਾ ਕਵੀ ਦਿਖਾਈ ਦਿੱਤਾ, ਜਿਨ੍ਹਾਂ ਦੇ ਉਤੇਜਿਕ ਜਵਾਬ ਉਹਨਾਂ ਦੇ ਵਿਸ਼ਵਾਸ ਦੀ

ਗਹਿਰਾਈ ਵਿਚ ਇਕ ਉੱਤਮ ਉਚਾਰਣ ਹਨ । ਇਹ ਵਿਵਾਦ, ਜੇਕਰ ਇਸਨੂੰ ਵਿਵਾਦ ਹੀ ਆਖਣਾ ਹੋਵੇ, ਇਸ ਹੱਦ ਤਕ ਪਹੁੰਚ ਗਿਆ ਸੀ ਕਿ ਇੰਜ ਲਗਦਾ ਸੀ ਜਿਵੇਂ ਆਧੁਨਿਕ ਭਾਰਤ ਦੀਆਂ ਇਹ ਦੋ ਮਹਾਨ ਆਤਮਾਵਾਂ ਇਕ ਥਾਂ ਪਹੁੰਚ ਕੇ ਸਮਰੂਪ ਹੀ ਜਾਪਣ ਲਗ ਪਈਆਂ ਸਨ । ਅਤੇ ਇੰਜ ਇਹ ਵਿਵਾਦ ਉਹਨਾਂ ਦੇ ਪ੍ਰਸ਼ੰਸਕਾਂ ਦੇ ਦਿਮਾਗ ਤੋਂ ਕਿਤੇ ਦੂਰ ਰਹਿ ਜਾਂਦਾ ਸੀ । ਅਸਲ ਵਿਚ ਤਾਂ ਟੈਗੋਰ ਆਪਣੀਆਂ ਕਈ ਕਵਿਤਾਵਾਂ ਅਤੇ ਨਾਟਕਾਂ ਵਿਚ ਗਾਂਧੀ ਜੀ ਦੇ ਪ੍ਰਗਟ ਹੋਣ ਤੋਂ ਬਹੁਤ ਚਿਰ ਪਹਿਲਾਂ ਹੀ ਉਹਨਾਂ ਦੇ ਆਗਮਨ ਦਾ ਪੂਰਵਕਿਆਸ ਕਰ ਚੁੱਕਾ ਸੀ । ਬਾਰਾਂ ਅਪ੍ਰੈਲ, 1919 ਨੂੰ ਜੱਲ੍ਹਿਆਂ ਵਾਲੇ ਬਾਗ਼ ਵਿਖੇ ਹੋਏ ਕਤਲਾਮ ਤੋਂ ਇਕ ਦਿਨ ਪਹਿਲਾਂ ਇਕ ਖੁੱਲ੍ਹੀ ਚਿੱਠੀ ਵਿਚ ਉਹਨਾਂ ਗਾਂਧੀ ਜੀ ਨੂੰ ਸੰਬੋਧਨ ਕਰਦੇ ਹੋਏ 'ਮਹਾਤਮਾ ਜੀ' ਅਤੇ 'ਲੋਕਾਂ ਦਾ ਇਕ ਮਹਾਨ ਨੇਤਾ' ਦਰਸਾਇਆ ਸੀ, ਜੋ ਸੰਕਟ ਦੀ ਘੜੀ ਵਿਚ ਲੋਕਾਂ ਪਾਸ ਆਇਆ ਸੀ । ਅਮਰੀਕਾ ਵਿਚ ਇਕ ਪੱਤਰ-ਪ੍ਰੇਰਿਕ ਨਾਲ ਨਾ-ਮਿਲਵਰਤਣ ਲਹਿਰ ਬਾਰੇ ਚਰਚਾ ਕਰਦੇ ਹੋਏ ਟੈਗੋਰ ਨੇ ਕਿਹਾ ਸੀ : 'ਇਹ ਖੁਸ਼ ਕਿਸਮਤੀ ਵਾਲੀ ਗੱਲ ਹੈ ਕਿ ਇਸ ਲਹਿਰ ਦੀ ਅਗਵਾਈ ਗਾਂਧੀ ਜੀ ਵਰਗੇ ਇਕ ਅਜਿਹੇ ਵਿਅਕਤੀ ਵਲੋਂ ਕੀਤੀ ਗਈ ਹੈ ਜਿਨ੍ਹਾਂ ਦੇ ਸੰਤ ਸੁਭਾਅ ਜੀਵਨ ਨੇ ਸਾਰੇ ਭਾਰਤ ਵਿਚ ਉਹਨਾਂ ਨੂੰ ਸਨਮਾਨਯੋਗ ਬਣਾ ਦਿੱਤਾ ਹੈ । ਜਦ ਤਕ ਉਹ ਪੱਤਵਾਰ 'ਤੇ ਹਨ, ਮੈਨੂੰ ਕਿਸ਼ਤੀ ਬਾਰੇ ਕੋਈ ਚਿੰਤਾ ਨਹੀਂ ਅਤੇ ਨਾਂ ਹੀ ਇਸ ਦੇ ਪਤਨ 'ਤੇ ਠੀਕ ਠਾਕ ਪਹੁੰਚਣ ਸੰਬੰਧੀ ਕੋਈ ਸ਼ੰਕਾ ਹੈ ।'

# 30. ਰਾਜਸੀ ਉਥਲ-ਪੁਥਲ

ਗਾਂਧੀ ਜੀ ਚੜ੍ਹਦੀ ਕਲਾ ਵਿਚ ਸਨ। ਅਹਿੰਸਾ ਦੀ ਜਾਦੂਗਰੀ ਨੇ ਅਜਿਹਾ ਕਮਾਲ ਕਰ ਦਿਖਾਇਆ ਜਿਸਦੀ ਗਾਂਧੀ ਜੀ ਨੂੰ ਪਹਿਲਾਂ ਹੀ ਆਸ ਸੀ ਅਤੇ ਜਿਸ ਦਾ ਉਹ ਦਾਹਵਾ ਕਰਦੇ ਸਨ। ਅਚਾਨਕ ਉਥਲ-ਪੁਥਲ ਹੋਈ। ਫਰਵਰੀ 1922 ਵਿਚ ਚੌਰੀ ਚੌਰਾ ਨਾਮਕ ਸਥਾਨ ਵਿਖੇ; ਜੋ ਅੱਜਕਲ ਉਤਰੀ ਭਾਰਤ ਵਿਚ ਉਤਰ-ਪ੍ਰਦੇਸ ਦੇ ਨਾਂ ਨਾਲ ਜਾਣਿਆ ਜਾਂਦਾ ਹੈ, ਜਨਤਾ ਨੇ ਹਿੰਸਕ ਵਾਰਦਾਤਾਂਵਾਂ ਸ਼ੁਰੂ ਕਰ ਦਿੱਤੀਆਂ। ਜਾਨੂਨੀ ਭੀੜ ਨੇ ਇਕ ਪੁਲਿਸ ਚੌਕੀ ਨੂੰ ਅੱਗ ਲਾ ਦਿੱਤੀ ਜਿਸ ਵਿਚ ਕਈ ਸਿਪਾਹੀ ਸੜ ਕੇ ਮਰ ਗਏ। ਗਾਂਧੀ ਜੀ ਨੂੰ ਇਸ ਘਟਨਾ ਦਾ ਗਹਿਰਾ ਸਦਮਾ ਪਹੁੰਚਿਆ ਅਤੇ ਆਪਣੇ ਲਗਭਗ ਸਾਰੇ ਸਾਥੀਆਂ ਦੀ ਸਲਾਹ ਦਾ ਵਿਰੋਧ ਕਰਦੇ ਹੋਏ ਉਹਨਾ ਨੇ ਨਾਮਿਲਵਰਤਣ ਅੰਦੋਲਨ ਨੂੰ ਮੁਲਤਵੀ ਕਰ ਦਿੱਤਾ। 'ਇਸ ਸਮੁੱਚੇ ਆਕ੍ਰਮਣਿਕ ਪ੍ਰੋਗ੍ਰਾਮ ਨੂੰ ਵਿਵਹਾਰਕ ਰੂਪ ਵਿਚ ਪੁੱਠਾ ਗੇੜ ਦੇ ਦੇਣਾ ਰਾਜਨੀਤਕ ਪੱਖੋਂ ਭਾਵੇਂ ਗੈਰ-ਵਾਜ਼ਬ ਅਤੇ ਬੇਵਕੂਫਾਨਾ ਹੋ ਸਕਦਾ ਹੈ,' ਉਹਨਾਂ ਨੇ ਮੰਨਿਆ, 'ਪ੍ਰੰਤੂ', ਉਹਨਾਂ ਅੱਗੇ ਕਿਹਾ, 'ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਇਹ ਧਾਰਮਿਕ ਪੱਖੋਂ ਬਿਲਕੁਲ ਵਾਜ਼ਬ ਹੈ ਅਤੇ ਮੈਂ ਸ਼ੰਕਾ ਕਰਨ ਵਾਲਿਆਂ ਨੂੰ ਇਹ ਯਕੀਨ ਦੁਆਉਣ ਦਾ ਸਾਹਸ ਕਰਦਾ ਹਾਂ ਕਿ ਮੁਲਕ ਨੂੰ ਮੇਰੀ ਅਪਮਾਨਤਾ ਅਤੇ ਗਲਤੀ ਦੇ ਪ੍ਰਾਸ਼ਚਿਤ ਤੋਂ ਲਾਭ ਹੀ ਹੋਵੇਗਾ।'

ਪੂਰੇ ਜ਼ੋਸ਼ ਵਿਚ ਚਲ ਰਹੇ ਅੰਦੋਲਨ ਨੂੰ ਅਚਾਨਕ ਪੁੱਠਾ ਗੇੜ ਦੇ ਦੇਣ ਨਾਲ ਮੁਲਕ ਨੂੰ ਕੋਈ ਲਾਭ ਹੋਇਆ ਜਾਂ ਨਾ ਪਰ ਬਰਤਾਨਵੀ ਸਰਕਾਰ ਨੂੰ ਇਕ ਯੁਕਤੀਪੂਰਣ ਲਾਭ ਜ਼ਰੂਰ ਹੋਇਆ। ਇਸ ਪ੍ਰਤਿਸਿਖਰ ਨੇ ਲੋਕਾਂ ਵਿਚਲੇ ਜ਼ੋਸ਼ ਨੂੰ ਠੰਡਾ ਕਰ ਦਿੱਤਾ ਅਤੇ ਨੇਤਾਵਾਂ ਦੀ ਰਾਜਨੀਤਕ ਸੂਝ ਵਿਚ ਉਹਨਾਂ ਦੇ ਵਿਸ਼ਵਾਸ ਨੂੰ ਤਿੜਕਾ ਦਿੱਤਾ। ਪਰ ਗਾਂਧੀ ਜੀ ਉਪਰ ਅਜਿਹੀਆਂ ਵਿਚਾਰ-ਧਾਰਣਾਵਾਂ ਦਾ ਕੋਈ ਅਸਰ ਨਾ ਹੋਇਆ। 'ਮੈਂ ਇਕੋ ਇਕ ਨੈਤਿਕਤਾ ਜਿਸਦਾ ਦਾਅਵਾ ਕਰਦਾ ਹਾਂ', ਉਹਨਾਂ ਐਲਾਨਿਆਂ, 'ਉਹ ਹੈ ਸੱਚਾਈ ਅਤੇ ਅਹਿੰਸਾ। ਮੈਂ ਪਰਾ-ਮਨੁੱਖੀ ਸ਼ਕਤੀਆਂ ਦਾ ਕੋਈ ਦਾਅਵਾ ਨਹੀਂ ਕਰਦਾ। ਨਾ ਹੀ ਮੈਨੂੰ ਇਹਨਾਂ ਦੀ ਲੋੜ ਹੈ। ਮੇਰੇ ਸ਼ਰੀਰ ਉਪਰ ਵੀ ਉਹੋ

ਜਿਹੀ ਹੀ ਭ੍ਰਿਸ਼ਟ ਚਮੜੀ ਹੈ ਜੋ ਮੇਰੇ ਸਾਥੀਆਂ ਵਿਚ ਕਮਜ਼ੋਰ ਤੋਂ ਕਮਜ਼ੋਰ ਵਿਅਕਤੀ ਦੇ ਸਰੀਰ ਉਪਰ ਹੈ ਅਤੇ ਇੰਜ ਕਿਸੇ ਵੀ ਵਾਂਗ ਮੈਥੋਂ ਵੀ ਕੋਈ ਗਲਤੀ ਹੋ ਸਕਦੀ ਹੈ ।'

ਇਸ ਪ੍ਰਸੰਗ ਵਿਚ ਫ਼ਰਾਂਸੀਸੀ ਆਦਰਸ਼ਵਾਦੀ ਰੋਮਾਂ ਰੋਲਾਂ ਦੇ ਵਿਚਾਰ ਵਿਸ਼ੇਸ਼ ਮਹੱਤਤਾ ਰਖਦੇ ਹਨ : 'ਮਨੁੱਖਤਾ ਦੀ ਆਤਮਿਕ ਪ੍ਰਗਤੀ ਦਾ ਇਤਿਹਾਸ ਕੁਝ ਪੰਨਿਆ ਵਿਚ ਦਰਸਾਇਆ ਜਾ ਸਕਦਾ ਹੈ । ਇਹੋ ਜਿਹੇ ਕ੍ਰਮ ਦੀ ਨੈਤਿਕ ਕੀਮਤ ਲਾਸਾਨੀ ਹੈ ਪਰ ਇਕ ਰਾਜਨੀਤਕ ਚਾਲ ਦੇ ਤੌਰ ਤੇ ਇਹ ਸਭ ਵਿਅਰਥ ਪ੍ਰਤੀਤ ਹੁੰਦਾ ਹੈ ।'

ਵਿਅਰਥ, ਅਸਲ ਵਿਚ ਇਹ ਵਿਅਰਥ ਹੀ ਸੀ । ਕਿਸੇ ਵੀ ਪੱਖੋਂ ਵੇਖਣ 'ਤੇ ਇਹ ਉਸ ਸਮੇਂ ਵਿਅਰਥ ਹੀ ਲਗਦਾ ਸ਼ੀ । ਸਰਕਾਰ ਲਈ ਤਾਂ ਇਹ ਪ੍ਰਤਿਸਿਖਰ ਇਕ ਸੁਨਹਿਰੀ ਮੌਕਾ ਸੀ । ਗਾਂਧੀ ਜੀ ਨੂੰ 10 ਮਾਰਚ 1922 ਨੂੰ ਰਾਤ ਦੇ 10 ਵਜੇ ਗ੍ਰਿਫਤਾਰ ਕਰ ਲਿਆ ਗਿਆ ਜਿਸ ਸਮੇਂ ਅਹਿਮਦਾਬਾਦ ਦੀ ਜਨਤਾ ਬਿਸਤ੍ਰਿਆਂ ਵਿਚ ਸੌਂ ਚੁੱਕੀ ਹੋਵੇਗੀ । ਉਹਨਾਂ ਦਾ ਪ੍ਰਤਿਕ੍ਰਮ ਸੀ ਕਿ ਉਹਨਾਂ ਨੂੰ ਇਕ ਬਹੁਤ ਵੱਡੀ ਰਾਹਤ ਅਤੇ ਖੁਸ਼ੀ ਮਹਿਸੂਸ ਹੋਈ ਹੈ । 'ਉਹ ! ਖੁਸ਼ੀ ਭਰਿਆ ਦਿਨ', ਉਹਨਾਂ ਆਖਿਆ, 'ਇਹ ਸਭ ਤੋਂ ਚੰਗੀ ਗੱਲ ਹੋਈ ਹੈ; ਅਸਲ ਵਿਚ ਇਹ ਸਭ ਤੋਂ ਚੰਗੀ ਗੱਲ ਹੀ ਹੋਈ ਹੈ ।'

ਮੁਕੱਦਮੇ ਦੀ ਸੁਣਵਾਈ ਦੌਰਾਨ ਗਾਂਧੀ ਜੀ ਨੇ ਆਪਣੀ ਆਦਤ ਅਨੁਸਾਰ, ਆਪਣੇ ਉਪਰ ਲਗੇ ਬਗਾਵਤ ਦੇ ਦੋਸ਼ ਨੂੰ ਸਵੀਕਾਰ ਕਰ ਲਿਆ ਅਤੇ ਅਦਾਲਤ ਵਿਚ ਅਜਿਹਾ ਬਿਆਨ ਦਿੱਤਾ ਜੋ ਆਪਣੀ ਕਿਸਮ ਦੀ ਇਕ ਮਿਸਾਲ ਹੈ । ਆਪਣੇ ਪਹਿਲੇ ਜੀਵਨ ਨੂੰ ਵੇਖਦੇ ਹੋਏ ਅਤੇ ਬਰਤਾਨਵੀ ਸਾਮਰਾਜ ਪ੍ਰਤੀ ਇਕ ਪੱਕੇ ਵਿਸ਼ਵਾਸੀ ਤੋਂ ਇਕ ਅਪਸ਼ਚਾਤਾਪੀ ਵਿਦਰੋਹੀ ਦੇ ਰੂਪ ਵਿਚ ਆਪਣੇ ਆਪ ਨੂੰ ਬਦਲੇ ਹੋਏ ਵੇਖਕੇ, ਗਾਂਧੀ ਜੀ ਨੇ ਬਰਤਾਨਵੀ ਜੱਜ ਆਰ. ਐਸ. ਬਰੂਮਫੀਲਡ ਨੂੰ ਕਿਹਾ :

'ਨਾ ਚਾਹੁੰਦੇ ਹੋਏ ਵੀ ਮੈਂ ਇਸ ਨਤੀਜੇ ਉਪਰ ਪਹੁੰਚਿਆ ਹਾਂ ਕਿ ਬਰਤਾਨ ਨਾਲ ਹਿੰਦੁਸਤਾਨ ਦੇ ਸੰਬੰਧਾਂ ਨੇ ਹਿੰਦੁਸਤਾਨ ਨੂੰ ਰਾਜਨੀਤਿਕ ਅਤੇ ਆਰਥਿਕ ਪੱਖੋਂ ਪਹਿਲਾਂ ਨਾਲੋਂ ਵੀ ਵੱਧ ਨਿਤਾਣਾ ਬਣਾ ਦਿੱਤਾ ਹੈ । ਹਥਿਆਰ-ਰਹਿਤ ਭਾਰਤ ਪਾਸ ਕਿਸੇ ਵੀ ਹਮਲਾਵਰ ਦਾ ਵਿਰੋਧ ਕਰਨ ਲਈ ਕੋਈ ਸ਼ਕਤੀ ਨਹੀਂ ਹੈ...ਇਹ ਏਨਾ ਗਰੀਬ ਹੋ ਗਿਆ ਹੈ ਕਿ ਇਹ ਕਾਲਾਂ ਅਤੇ ਸੋਕਿਆਂ ਦਾ ਸਾਹਮਣਾ ਕਰਨ ਤੋਂ ਅਸਮਰੱਥ ਹੋ ਗਿਆ ਹੈ...ਸ਼ਹਿਰਵਾਸੀ ਇਹ ਬਹੁਤ ਘੱਟ ਜਾਣਦੇ ਹਨ ਕਿ ਹਿੰਦੁ-ਸਤਾਨ ਦੀ ਅੱਧ ਭੁੱਖੀ ਜਨਤਾ ਸਹਿਜੇ ਸਹਿਜੇ ਮੁਰਦਾ ਜੀਵਨ ਜਿਉਣ ਲਈ ਮਜਬੂਰ ਹੋ ਰਹੀ ਹੈ । ਉਹ ਇਹ ਬਹੁਤ ਘਟ ਜਾਣਦੇ ਹਨ ਕਿ ਉਹਨਾਂ ਦੇ ਬਦਨਸੀਬ ਸੁਖ-ਸਾਧਨ ਉਸ ਦਲਾਲੀ ਦੀ ਪ੍ਰਤਿਨਿਧਤਾ ਕਰਦੇ ਹਨ ਜੋ ਉਹ ਵਿਦੇਸ਼ੀ ਸ਼ੋਸਣਕਾਰ ਲਈ ਕੀਤੇ ਕੰਮ ਵਜੋਂ ਹਾਸਲ ਕਰਦੇ ਹਨ, ਜਿਸ ਵਿਚ ਲਾਭ ਅਤੇ ਦਲਾਲੀ ਜਨਤਾ ਦੇ ਖ਼ੂਨ ਵਿਚੋਂ ਚੂਸੀ ਜਾਂਦੀ ਹੈ । ਉਹ ਇਹ ਨਹੀਂ ਜਾਣਦੇ ਕਿ ਬਰਤਾਨਵੀ ਭਾਰਤ

ਵਿਚ ਕਾਨੂੰਨ ਦੁਆਰਾ ਸਥਾਪਿਤ ਕੀਤੀ ਸਰਕਾਰ ਜਨਤਾ ਦੇ ਇਸ ਸ਼ੋਸਣ ਦੀ ਖਾਤਿਰ ਚਲਾਈ ਜਾ ਰਹੀ ਹੈ। ਅੱਖਰਾਂ ਦੀ ਕੋਈ ਵੀ ਜਾਦੂਗਰੀ ਜਾਂ ਛਲਬਾਜ਼ੀ ਉਸ ਸੱਚਾਈ ਨੂੰ ਬਿਆਨ ਨਹੀਂ ਕਰ ਸਕਦੀ ਜੋ ਬਹੁਤ ਸਾਰੇ ਪਿੰਡਾਂ ਵਿਚ ਮਨੁੱਖੀ ਪਿੰਜਰ ਨੰਗੀਆਂ ਅੱਖਾਂ ਨੂੰ ਪੇਸ਼ ਕਰਦੇ ਹਨ। ਮੈਨੂੰ ਕਿਸੇ ਕਿਸਮ ਦਾ ਕੋਈ ਸ਼ੱਕ ਨਹੀਂ ਹੈ ਕਿ ਇੰਗਲੈਂਡ ਵਾਸੀਆਂ ਅਤੇ ਭਾਰਤ ਦੇ ਸ਼ਹਿਰੀ ਵਾਸੀਆਂ, ਦੋਹਾਂ ਨੂੰ, ਜੇਕਰ ਉਹ ਰੱਬ ਵਿਚ ਯਕੀਨ ਰਖਦੇ ਹਨ, ਇਸ ਜ਼ੁਰਮ ਦਾ ਜਵਾਬ ਦੇਣਾ ਹੋਵੇਗਾ ਜੋ ਸ਼ਾਇਦ ਇਤਿਹਾਸ ਵਿਚ ਬੇਮਿਸਾਲ ਹੈ।'

ਉਹਨਾਂ ਨੇ ਵਿਅਕਤੀਗਤ ਰੂਪ ਵਿਚ ਬਰਤਾਨਵੀ ਪ੍ਰਸ਼ਾਸਕਾਂ ਅਤੇ ਉਹਨਾਂ ਦੇ ਭਾਰਤੀ ਸਾਥੀਆਂ ਦੀ ਉਹਨਾਂ ਦੇ ਇਸ ਵਿਸ਼ਵਾਸ ਲਈ ਤਾਰੀਫ਼ ਕੀਤੀ ਕਿ ਉਹ ਇਕ ਵਧੀਆ ਕਿਸਮ ਦੀ ਸਰਕਾਰ ਦਾ ਪ੍ਰਸ਼ਾਸਨ ਚਲਾ ਰਹੇ ਹਨ। 'ਮੈਨੂੰ ਕਿਸੇ ਵੀ ਇਕੱਲੇ ਪ੍ਰਸ਼ਾਸ਼ਨ ਪ੍ਰਤੀ ਕੋਈ ਗਿਲਾ ਨਹੀਂ, ਨਾ ਹੀ ਬਾਦਸ਼ਾਹ ਦੇ ਪ੍ਰਤੀਨਿਧੀ ਪ੍ਰਤੀ ਮੈਨੂੰ ਕੋਈ ਅਸੰਤੁਸ਼ਟਤਾ ਹੈ,' ਉਹਨਾਂ ਨੇ ਜੱਜ ਨੂੰ ਭਰੋਸਾ ਦੁਆਇਆ ਅਤੇ ਹੋਰ ਕਿਹਾ : 'ਪਰ ਇਕ ਅਜਿਹੀ ਸਰਕਾਰ ਪ੍ਰਤੀ ਅੰਸ਼ਤੁਸ਼ਟ ਹੋਣਾ, ਮੈਂ ਬੁਰਾ ਸਮਝਦਾ, ਜਿਸਨੇ ਸਮੁੱਚੇ ਤੌਰ ਤੇ ਹਿੰਦੁਸਤਾਨ ਨੂੰ ਕਿਸੇ ਵੀ ਪਹਿਲੇ ਪ੍ਰਬੰਧ ਨਾਲੋਂ ਵਧੇਰੇ ਨੁਕਸਾਨ ਹੀ ਪਹੁੰਚਾਇਆ ਹੈ...ਇਸ ਲਈ ਮੈਂ ਚਾਹੁੰਦਾ ਹਾਂ ਕਿ ਮੈਨੂੰ ਮੇਰੇ ਉਸ 'ਗੁਨਾਹ' ਦੀ ਖਾਤਰ ਵੱਧ ਤੋਂ ਵੱਧ ਸਜ਼ਾ ਦਿੱਤੀ ਜਾਵੇ, ਜੋ ਕਾਨੂੰਨ ਦੀਆਂ ਨਜ਼ਰਾਂ ਵਿਚ ਜਾਣ ਬੁਝ ਕੇ ਕੀਤਾ ਗਿਆ ਜ਼ੁਰਮ ਹੈ ਪਰ ਜਿਸ ਨੂੰ ਮੈਂ ਇਕ ਨਾਗਰਿਕ ਦੇ ਤੌਰ ਤੇ ਆਪਣੀ ਜ਼ਿਮੇਵਾਰੀ ਸਮਝਦਾ ਹਾਂ।'

ਗਾਂਧੀ ਜੀ ਨੂੰ ਛੇ ਸਾਲ ਦੀ ਸਾਧਾਰਣ ਕੈਦ ਦੀ ਸਜ਼ਾ ਸੁਣਾਉਂਦੇ ਹੋਏ, ਜੱਜ ਨੇ ਉਹਨਾਂ ਪ੍ਰਤੀ ਭਾਵ ਭਿੰਨੀ ਅਤੇ ਸੁਘੜਤਾਮਈ ਨਿਜੀ ਸ਼ੁਭਕਾਮਨਾਵਾਂ ਪੇਸ਼ ਕੀਤੀਆਂ ਅਤੇ ਆਸ ਪ੍ਰਗਟ ਕੀਤੀ, 'ਜੇਕਰ ਹਿੰਦੁਸਤਾਨ ਦੇ ਹਾਲਾਤ ਅਜਿਹੇ ਹੋ ਗਏ ਕਿ ਸਰਕਾਰ ਤੁਹਾਡੀ ਸਜ਼ਾ ਦੇ ਸਮੇਂ ਨੂੰ ਘਟਾਉਂਦੇ ਹੋਏ ਪਹਿਲਾਂ ਹੀ ਕੈਦ ਤੋਂ ਮੁਕਤ ਕਰ ਦਿੰਦੀ ਹੈ ਤਾਂ ਇਸਦੀ ਸਭ ਤੋਂ ਵੱਧ ਖੁਸ਼ੀ ਮੈਨੂੰ ਹੀ ਹੋਵੇਗੀ।'

ਗਾਂਧੀ ਜੀ ਲਈ ਕੈਦ ਇਕ ਤਰ੍ਹਾਂ ਨਾਲ ਸਜ਼ਾ ਘੱਟ ਅਤੇ ਵਿਸ਼ਰਾਮ-ਚਿਕਿੱਤਸਾ ਜਾਂ ਛੁੱਟੀ ਮਨਾਉਣਾ ਵੱਧ ਸੀ। 'ਆਖਰ ਮੈਂ ਇਕ ਸ਼ਾਂਤ ਜੀਵਨ ਬਤੀਤ ਕਰ ਰਿਹਾ ਹਾਂ,' ਉਹਨਾਂ ਸੀ. ਐਫ. ਐਂਡਰਿਊਜ਼ ਨੂੰ ਲਿਖਿਆ। 'ਅੱਜ ਕਲ ਮੈਂ ਆਪਣੇ ਆਜ਼ਾਦ-ਘਰ ਵਿਚ ਆਪਣੇ ਆਪ ਨਾਲ ਮਜ਼ੇ ਲੈ ਰਿਹਾ ਹਾਂ,' ਉਹਨਾਂ ਇਕ ਹੋਰ ਪੱਤਰ ਪ੍ਰੇਰਿਕ ਨੂੰ ਲਿਖਿਆ। ਹੁਣ ਉਹ ਪੂਜਾ, ਅਧਿਐਨ ਅਤੇ ਚਰਖਾ ਕੱਤਣ ਵੱਲ ਵਧੇਰੇ ਸਮਾਂ ਲਗਾ ਸਕਦੇ ਸਨ। ਪਰ ਉਹਨਾਂ ਨੂੰ ਬਹੁਤੀ ਦੇਰ ਤਕ ਇਹ 'ਬਿਲਕੁਲ ਸ਼ਾਂਤ' ਜੀਵਨ ਬਿਤਾਉਣਾ ਨਸੀਬ ਨਾ ਹੋਇਆ।

ਜਨਵਰੀ 1924 ਵਿਚ ਉਹਨਾਂ ਨੂੰ ਅੰਤੜੀ ਸੋਜ ਲਈ ਇਕ ਸੰਕਟਕਾਲੀ ਉਪਰੇਸ਼ਨ ਕਰਾਉਣ ਲਈ ਪੂਨਾ ਦੇ ਇਕ ਹਸਪਤਾਲ ਵਿਚ ਲੈ ਜਾਣਾ ਪਿਆ ਜਿਥੇ ਇਕ ਅੰਗਰੇਜ਼ ਡਾਕਟਰ ਨੇ ਉਹਨਾਂ ਦਾ ਔਪਰੇਸ਼ਨ ਕੀਤਾ। ਇਹ ਅੰਗਰੇਜ਼ ਡਾਕਟਰ ਕਰਨਲ ਮੈਡੌਕ ਸੀ ਜਿਸ ਵਿਚ ਗਾਂਧੀ ਜੀ ਨੇ ਆਪਣਾ ਵਿਸ਼ਵਾਸ਼, ਆਪਣੇ ਦੇਸ ਦੇ

ਇਕ ਸਤਿਕਾਰੇ ਵਿਅਕਤੀ ਸ੍ਰੀਨਿਵਾਸਾ ਸ਼ਾਸਤਰੀ, ਜੋ ਗੋਖਲੇ ਜੀ ਤੋਂ ਬਾਅਦ "ਸਰਵੇਂਟਸ ਆਫ਼ ਇੰਡੀਆ ਸੋਸਾਇਟੀ" ਦੇ ਪ੍ਰਧਾਨ ਬਣੇ ਸਨ, ਦੇ ਸਾਹਮਣੇ ਪ੍ਰਗਟਾ-ਇਆ ਸੀ। 'ਭਾਵੇਂ ਸਰਕਾਰ ਨਾਲ ਮੇਰੀ ਡੂੰਘੀ ਲੜਾਈ ਹੈ,' ਉਹਨਾਂ ਸ਼ਾਸਤ੍ਰੀ ਜੀ ਨੂੰ ਦਸਿਆ, 'ਪਰ ਮੈਂ ਅੰਗਰੇਜ਼ਾਂ ਨੂੰ ਪਿਆਰ ਕਰਦਾ ਹੈਂ ਅਤੇ ਉਹਨਾਂ ਵਿਚੋਂ ਬਹੁਤ ਸਾਰੇ ਮੇਰੇ ਦੋਸਤ ਹਨ।'

ਜਦੋਂ ਅੱਪਰੇਸ਼ਨ-ਥੀਏਟਰ ਤਿਆਰ ਕੀਤਾ ਜਾ ਰਿਹਾ ਸੀ ਤਾਂ ਮਰੀਜ਼ ਨਾਲ ਆਪਣੇ ਆਪ ਨੂੰ ਇਕੱਲਿਆਂ ਵੇਖ ਕੇ ਸ਼ਾਸਤ੍ਰੀ ਜੀ ਨੇ ਗਾਂਧੀ ਜੀ ਨੂੰ ਆਪਣੇ ਦੇਸ ਅਤੇ ਦੇਸ ਵਾਸੀਆਂ ਦੇ ਨਾਂ ਕੋਈ ਸੰਦੇਸ਼ ਦੇਣ ਲਈ ਜ਼ੋਰ ਪਾਇਆ। ਪਰ ਉਹਨਾਂ ਇਹ ਆਖਦੇ ਹੋਏ ਕੋਈ ਵੀ ਸੰਦੇਸ਼ ਦੇਣ ਤੋਂ ਨਾਂਹ ਕਰ ਦਿੱਤੀ ਕਿ 'ਉਹ ਸਰਕਾਰ ਦਾ ਕੈਦੀ ਹੈ ਅਤੇ ਉਸਨੂੰ ਕੈਦੀਆਂ ਦੇ ਨਿਯਮਾਂ ਦੀ ਪੂਰੀ ਸਾਵਧਾਨੀ ਨਾਲ ਪਾਲਣਾ ਕਰਨੀ ਹੋਵੇਗੀ।' ਛੇਤੀ ਬਾਅਦ ਹੀ ਉਹਨਾਂ ਨੂੰ ਅੱਪਰੇਸ਼ਨ ਵਾਲੇ ਕਮਰੇ ਵਿਚ ਲੈਜਾਇਆ ਗਿਆ। 'ਮੈਂ ਬਾਹਰ ਬੈਠਾ ਸੀ,' ਸ਼ਾਸਤ੍ਰੀ ਜੀ ਨੇ ਯਾਦ ਕਰਦੇ ਹੋਏ ਲਿਖਿਆ, 'ਇਕ ਸਾਧਾਰਣ ਵਿਅਕਤੀ ਤੋਂ ਕਿਤੇ ਵੱਧ ਸਦਭਾਵਨਾ, ਖਿਮਾਸ਼ੀਲਤਾ, ਉਦਾਰਤਾ ਅਤੇ ਪਿਆਰ ਦੀ ਪ੍ਰਦਰਸ਼ਨੀ ਨੂੰ ਵੇਖਦੇ ਹੋਏ, ਮੈਂ ਹੈਰਾਨ ਹੋ ਰਿਹਾ ਸੀ ਅਤੇ ਇਹ ਕਿੰਨੀ ਮਿਹਰ ਵਾਲੀ ਗੱਲ ਸੀ ਕਿ ਨਾ-ਮਿਲਵਰਤਣ ਦੀ ਲਹਿਰ ਦਾ ਆਗੂ ਇਕ ਸਪੱਸ਼ਟ ਦ੍ਰਿਸ਼ਟੀ ਅਤੇ ਸੰਵੇਦਨਸ਼ੀਲਤਾ ਦਾ ਮਾਲਕ ਸੀ।'

ਹਾਲੇ ਗਾਂਧੀ ਜੀ ਪੂਰੀ ਤਰ੍ਹਾਂ ਰਾਜ਼ੀ ਵੀ ਨਹੀਂ ਸਨ ਹੋਏ ਕਿ ਸਰਕਾਰ ਨੇ ਉਹਨਾਂ ਨੂੰ ਰਿਹਾ ਕਰ ਦਿੱਤਾ। ਜ਼ੇਲ੍ਹ ਤੋਂ ਬਾਹਰ ਆਕੇ ਉਹਨਾਂ ਆਪਣੇ ਮੁਲਕ ਅੰਦਰ ਜੋ ਕੁਝ ਵੇਖਿਆ, ਉਸ ਤੋਂ ਉਹ ਬਹੁਤ ਦੁਖੀ ਹੋਏ। ਇਹ ਸਿਰਫ਼ ਦੋ ਸਾਲ ਪਹਿਲਾਂ ਦੀ ਹੀ ਗੱਲ ਸੀ ਕਿ ਮੁਲਕ ਅੰਦਰ ਦੇਸ਼ਭਗਤੀ ਅਤੇ ਆਦਰਸ਼ਵਾਦ ਦੀ ਚੜ੍ਹਤ ਦੀ ਲਹਿਰ ਦਾ ਬੋਲਬਾਲਾ ਹੋ ਗਿਆ ਸੀ, ਜਿਸਨੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਇਕ ਦੂਜੇ ਦੇ ਏਨਾ ਨਜ਼ਦੀਕ ਲੈ ਆਂਦਾ ਸੀ ਜਿਨ੍ਹਾਂ ਉਹ ਪਹਿਲਾਂ ਕਦੇ ਵੀ ਨਹੀਂ ਸਨ। ਉਹ ਲਹਿਰ ਹੁਣ ਕਿਥੇ ਸੀ ਅਤੇ ਏਕਤਾ ਨਾਲ ਹੁਣ ਕੀ ਵਾਪਰ ਗਿਆ ਸੀ? ਇਸਦੇ ਉਲਟ ਸਭ ਪਾਸੇ ਰੋਲ-ਘਚੋਲਾ, ਨਿਰਾਸ਼ਾ ਅਤੇ ਸਨਕੀਪੁਣਾ ਫੈਲਿਆ ਹੋਇਆ ਸੀ। ਹਿੰਦੂਆਂ ਅਤੇ ਮੁਸਲਮਾਨਾਂ ਦਰਮਿਆਨ ਇਕ ਦਰਾੜ ਪੈਦਾ ਹੋ ਚੁੱਕੀ ਸੀ। ਇਸ ਦੌਰਾਨ ਕੇਮਾਲ ਅਤਾਤਰਕ ਦੇ ਤੁਰਕਾਂ ਨੇ ਆਪਣੇ ਆਪ ਨੂੰ ਖਿਲਾਫ਼ਤ ਬਗਾਵਤ ਤੋਂ ਪਿਛੇ ਹਟਾ ਲਿਆ ਸੀ ਅਤੇ ਇਸਨੂੰ ਜਾਰੀ ਰਖਣ ਲਈ ਭਾਰਤੀ ਮੁਸਲਮਾਨਾਂ ਦੇ ਭਾਵੁਕ ਜਹਾਦ ਨੂੰ ਗਲਤ ਸਾਬਤ ਕਰ ਦਿੱਤਾ ਸੀ। ਮੁਸਲਮਾਨਾਂ ਨੂੰ ਹੁਣ ਹਿੰਦੂਆਂ ਦੇ ਸਾਥ ਦੀ ਲੋੜ ਨਹੀਂ ਸੀ। ਅੰਗਰੇਜ਼ਾਂ ਦੇ ਖਿਲਾਫ਼ ਉਹਨਾਂ ਦੇ ਦਵੈਖ ਦੀ ਤੀਖਣਤਾ ਬੁਝ ਚੁਕੀ ਸੀ। ਚਲਾਕ ਹੁਕਮਰਾਨਾਂ ਨੇ ਉਹਨਾਂ ਨੂੰ ਉਕਸਾ ਲਿਆ ਸੀ—ਦੋ ਮਹਾਨ ਕੌਮਾਂ ਹੁਣ ਇਕ ਦੂਜੇ ਪ੍ਰਤੀ ਬੇਵਿਸ਼ਵਾਸ਼ ਕਰਨਾਂ ਸਿਖ ਗਈਆਂ ਸਨ। ਕਈ ਥਾਵਾਂ 'ਤੇ ਫ਼ਿਰਕੂ ਦੰਗੇ ਛਿੜ ਪਏ ਸਨ।

ਇਹ ਨਾ ਜਾਣਦੇ ਹੋਏ ਕਿ ਉਪਰਾਮਤਾ ਦੇ ਇਸ ਗੇੜ ਨੂੰ ਕਿਵੇਂ ਠੱਲ੍ਹ ਪਾਈ ਜਾਵੇ, ਗਾਂਧੀ ਜੀ ਨੇ 21 ਦਿਨਾਂ ਦਾ ਵਰਤ ਸ਼ੁਰੂ ਕਰ ਦਿੱਤਾ ਤਾਂ ਜੋ ਉਹ ਆਪਣੇ

ਦੇਸ਼-ਵਾਸੀਆਂ ਦੇ ਪਾਪਾਂ ਲਈ ਇਕ ਵਾਰ ਫਿਰ ਪ੍ਰਾਸ਼ਚਿਤ ਕਰ ਸਕਣ। 'ਇੰਜ ਲਗਦਾ ਹੈ, ਜਿਵੇਂ ਰੱਬ ਨੂੰ ਗੱਦੀਓਂ ਲਾਹ ਦਿੱਤਾ ਹੋਵੇ,' ਉਹਨਾਂ ਨੇ ਆਪਣੇ ਵਰਤ ਦਾ ਐਲਾਨ ਕਰਦੇ ਹੋਏ ਆਖਿਆ, 'ਆਓ, ਅਸੀਂ ਸਾਰੇ ਪਰਮਾਤਮਾ ਨੂੰ ਆਪਣੇ ਦਿਲਾਂ ਵਿਚ ਵਸਾ ਲਈਏ।' ਆਪਣੇ ਬਹੁਤ ਸਾਰੇ ਵਰਤਾਂ ਵਿਚੋਂ ਇਕ ਨੂੰ ਸਮਾਪਤ ਕਰਦੇ ਹੋਏ ਉਹਨਾਂ ਮੰਨਿਆ ਸੀ : 'ਇਕ ਮਨੁੱਖ ਹੋਣ ਦੇ ਨਾਤੇ ਮੈਂ ਦੂਸਰਿਆਂ ਦੇ ਦੁੱਖਾਂ ਦਰਦਾਂ ਤੋਂ ਪ੍ਰਭਾਵਿਤ ਹੁੰਦਾ ਹਾਂ ਅਤੇ ਜਦੋਂ ਉਹਨਾਂ ਨੂੰ ਦੂਰ ਕਰਨ ਲਈ ਮੈਨੂੰ ਕੋਈ ਹੱਲ ਨਹੀਂ ਲੱਭਦਾ ਤਾਂ ਮੇਰਾ ਮਨੁੱਖੀ ਸੁਭਾਅ ਮੈਨੂੰ ਏਨਾ ਬੁਖਲਾ ਦਿੰਦਾ ਹੈ ਕਿ ਮੈਂ ਮੌਤ ਨੂੰ ਇਕ ਚਿਰਾਂ ਤੋਂ ਗਵਾਚੇ ਪਿਆਰੇ ਦੋਸਤ ਵਾਂਗ ਜ਼ਫੀ ਪਾਉਣ ਲਈ ਤਾਂਘਣ ਲੱਗ ਪੈਂਦਾ ਹਾਂ।'

ਹਮੇਸ਼ਾਂ ਵਾਂਗ ਵਰਤ ਨੇ ਆਪਣਾ ਅਸਰ ਵਿਖਾਇਆ। ਇਸਨੇ ਲੋਕਾਂ ਨੂੰ ਆਪਣੇ ਦਿਲ ਫਰੋਲਣ ਦਾ ਮੌਕਾ ਦਿੱਤਾ ਅਤੇ ਵਰਤ ਸਮਾਪਤ ਹੋਣ ਤੋਂ ਬਹੁਤ ਚਿਰ ਪਹਿਲਾਂ ਹੀ ਦੋਹਾਂ ਫ਼ਿਰਕਿਆਂ ਦੇ ਨੇਤਾਵਾਂ ਵਲੋਂ ਏਕਤਾ ਦੀਆਂ ਪ੍ਰਤਿਗਿਆਵਾਂ ਆਉਣੀਆਂ ਸ਼ੁਰੂ ਹੋ ਗਈਆਂ। ਦਿੱਲੀ ਵਿਚ ਇਕ ਏਕਤਾ ਸੰਮੇਲਨ ਆਯੋਜਿਤ ਕੀਤਾ ਗਿਆ ਅਤੇ ਬਹੁਤ ਸਾਰੇ ਅਰਥਪੂਰਣ ਪ੍ਰਸਤਾਵ ਪਾਸ ਕੀਤੇ ਗਏ। ਪਰ ਭਾਵੁਕ ਮਾਹੌਲ ਵਿਚ ਤਿਆਰ ਕੀਤੀ ਗਈ ਸਦਭਾਵਨਾ ਛੇਤੀ ਹੀ ਖਿੰਡ ਜਾਂਦੀ ਹੈ। ਅਤੇ ਇਹ ਇੰਜ ਹੀ ਹੋਇਆ। ਇਸ ਨੇ ਗਾਂਧੀ ਜੀ ਨੂੰ ਸੋਚਣ 'ਤੇ ਮਜ਼ਬੂਰ ਕਰ ਦਿੱਤਾ।

# 31. ਇੱਟ ਦਰ ਇੱਟ

ਗਾਂਧੀ ਜੀ ਇਹ ਵੇਖ ਕੇ ਬਹੁਤ ਵਿਆਕੁਲ ਹੋਏ ਕਿ ਕਿਵੇਂ ਇਕ ਅਣ—ਸ਼ਿਖਸ਼ਤ ਲੋਕਸਮੂਹ ਬੜੀ ਆਸਾਨੀ ਨਾਲ ਇਕ ਭੀੜ ਮਾਤਰ ਬਣ ਸਕਦਾ ਹੈ। ਇਕ ਅਹਿੰਸਕ ਫ਼ੌਜ ਲਈ ਤਾਂ ਹੋਰ ਵੀ ਵਧੇਰੇ ਅਨੁਸ਼ਾਸਨ ਦੀ ਲੋੜ ਸੀ ਅਤੇ ਸ਼ਸਤਰਬੱਧ ਪਰੰਪਰਾਗਤ ਫ਼ੌਜ ਨਾਲੋਂ ਇਸਨੂੰ ਵਧੇਰੇ ਸਿਖਿਆ ਦੀ ਲੋੜ ਸੀ। ਇਸ ਲਈ ਜਦੋਂ ਸਿਆਸਤਦਾਨ ਇਕ ਦੂਜੇ ਨਾਲ ਬਹਿਸ ਰਹੇ, ਗੁੱਸੇ ਹੋ ਰਹੇ ਅਤੇ ਝਗੜ ਰਹੇ ਸਨ ਤਾਂ ਉਹਨਾਂ ਫੈਸਲਾ ਕੀਤਾ ਕਿ ਉਹ ਆਪਣੇ ਸਿਪਾਹੀਆਂ ਦੀ ਫ਼ੌਜ ਨੂੰ ਇਹ ਸਿਖਿਆ ਦੇਣਗੇ ਕਿ ਉਹ ਭਾਰਤ ਦੇ ਸੱਤ ਲੱਖ ਪਿੰਡਾਂ ਵਿਚ ਜਾਣ, ਜਿਥੇ ਹਰ ਕਿਸਮ ਦੇ ਅਤਿਆਚਾਰ ਅਤੇ ਸ਼ੋਸਣ ਭਾਵੇਂ ਉਹ ਵਿਦੇਸ਼ੀ ਹਨ ਜਾਂ ਸਵਦੇਸੀ, ਰਾਜਨੀਤਿਕ ਹਨ ਜਾਂ ਆਰਥਿਕ, ਦੇ ਖਿਲਾਫ਼ ਨੈਤਿਕ ਅਤੇ ਆਰਥਿਕ ਮੋਰਚਾਬੰਦੀ ਕਰਨ। ਉਹ ਇਸ ਮੰਤਵ ਲਈ ਲੋੜੀਂਦੀ ਪਿਠ-ਭੂਮੀ ਤਿਆਰ ਕਰਨਗੇ ਅਤੇ ਇੱਟ-ਦਰ-ਇੱਟ ਇਸਦੀ ਉਸਾਰੀ ਕਰਨਗੇ।

ਅਗਲੇ ਪੰਜ ਸਾਲਾਂ ਲਈ ਗਾਂਧੀ ਜੀ ਨੇ ਇਕ ਤਰ੍ਹਾਂ ਨਾਲ ਸਰਗਰਮ ਅੰਦੋਲਨਾਤਮਿਕ ਰਾਜਨੀਤੀ ਨੂੰ ਤਿਆਗ ਹੀ ਦਿੱਤਾ ਆਪਣਾ ਧਿਆਨ ਮੁੱਢਲੀਆਂ ਕੌਮੀ ਜ਼ਰੂਰਤਾਂ ਦੇ ਪ੍ਰਚਾਰ ਵੱਲ ਕੇਂਦ੍ਰਿਤ ਕਰ ਲਿਆ ਜੋ ਸੁਤੰਤਰਤਾ ਦੀ ਅਸਲੀ ਬੁਨਿਆਦ ਸੀ ਅਤੇ ਜਿਸਦਾ ਸੰਦੇਸ਼ ਪਿੰਡਾਂ ਵਿਚ ਲੋਕਾਂ ਤਕ ਪਹੁੰਚਾਉਣਾ ਸੀ। ਇਹਨਾਂ ਜ਼ਰੂਰਤਾਂ ਵਿਚ ਹੋਰਨਾਂ ਤੋਂ ਇਲਾਵਾ ਇਹ ਸ਼ਾਮਲ ਸੀ : ਹਿੰਦੂ-ਮੁਸਲਿਮ ਏਕਤਾ, ਛੂਤ ਛਾਤ ਦੂਰ ਕਰਨਾ, ਔਰਤਾਂ ਨੂੰ ਬਰਾਬਰ ਦੇ ਹੱਕ ਦਿਵਾਉਣਾ ਅਤੇ ਪੇਂਡੂ ਅਰਥਚਾਰੇ ਨੂੰ ਬਹਾਲ ਕਰਨਾ ਜਾਂ ਮੁੜ ਉਸਾਰਨਾ, ਜਿਸ ਵਿਚ ਵਧੇਰੇ ਜ਼ੋਰ ਚਰਖਾ ਕੱਤਣ ਵੱਲ ਲਗਾਇਆ ਜਾਣਾ ਸੀ ਤਾਕਿ ਲੋਕਾਂ ਦੀ ਵੱਡੀ ਗਿਣਤੀ ਨੂੰ ਰੋਜ਼ਗਾਰ ਮਿਲ ਸਕੇ। 'ਮੈਂ ਭਾਰਤ ਨੂੰ ਕੇਵਲ ਅੰਗਰੇਜ਼ੀ ਪੰਜਾਲੀ ਤੋਂ ਹੀ ਮੁਕਤ ਕਰਨ ਵਿਚ ਦਿਲਚਸਪੀ ਨਹੀਂ ਰਖਦਾ,' ਉਹਨਾਂ ਆਖਿਆ ਸੀ, 'ਸਗੋਂ ਮੈਂ ਤਾਂ ਭਾਰਤ ਨੂੰ ਹਰ ਕਿਸਮ ਦੀ ਪੰਜਾਲੀ ਤੋਂ ਮੁਕਤ ਕਰਨ ਲਈ ਤੁਲਿਆ ਹੋਇਆ ਹਾਂ।' ਰਾਜਨੀਤਕ ਆਜ਼ਾਦੀ ਲਈ ਅਤੇ ਸਮਾਜਿਕ ਤੇ ਆਰਥਿਕ ਹੱਕਾਂ ਲਈ ਦੋਵੇਂ ਅੰਦੋਲਨ ਆਪਸ ਵਿਚ ਏਨੇ

ਜੁੜੇ ਹੋਣੇ ਚਾਹੀਦੇ ਹਨ ਕਿ ਇਕ ਦੂਜੇ ਨਾਲ ਹੱਥ ਨਾਲ ਹੱਥ ਮਿਲਾ ਕੇ ਚਲਣ ।

ਕਾਂਗਰਸ ਜੱਥੇਬੰਦੀ ਵੀ ਵੰਡੀ ਜਾ ਚੁੱਕੀ ਸੀ । ਇਕ ਪਾਸੇ ਸਵਰਾਜਵਾਦੀ ਸਨ ਜਿਨ੍ਹਾਂ ਦੀ ਰਹਿਨੁਮਾਈ ਮੋਤੀ ਲਾਲ ਨਹਿਰੂ ਅਤੇ ਸੀ. ਆਰ. ਦਾਸ ਵਰਗੇ ਸੰਵਿਧਾਨਕ ਸਮਰਥਕ ਕਰ ਰਹੇ ਸਨ ਜੋ ਸੁਧਾਰ ਐਕਟ ਆਧੀਨ ਸਥਾਪਤ ਕੀਤੇ ਗਏ ਨਵੇਂ ਵਿਧਾਨ ਮੰਡਲਾਂ ਵਿਚੋਂ ਆਪਣੇ ਅੰਦੋਲਨ ਨੂੰ ਜਾਰੀ ਰਖਣਾ ਚਾਹੁੰਦੇ ਸਨ । ਦੂਜੇ ਪਾਸੇ ਅਣ-ਪਰਿਵਰਤਨਵਾਦੀ ਸਨ, ਜੋ ਮਹਾਤਮਾ ਜੀ ਦਾ ਕਿਸੇ ਵੀ ਹੱਦ ਤਕ ਪਿੱਛਾ ਕਰਨ ਲਈ ਤਿਆਰ ਸਨ । ਕਾਂਗਰਸ ਜੱਥੇਬੰਦੀ ਵਿਚ ਇਕ ਪੱਕੀ ਦੁਫਾੜ ਪਾਉਣੀ ਨਾ ਚਾਹੁੰਦੇ ਹੋਏ ਜਾਂ ਸਵਰਾਜਵਾਦੀਆਂ ਦੇ ਰਾਹ ਵਿਚ ਕੋਈ ਅੜਿੱਕਾ ਨਾ ਬਣਨਾ ਚਾਹੁੰਦੇ ਹੋਏ, ਗਾਂਧੀ ਜੀ ਨੇ ਸਰਗਰਮ ਰਾਜਨੀਤਕ ਮੰਚ ਜੋ ਹੁਣ ਹਾਜ਼ਰ ਜਵਾਬੀਆਂ ਦਾ ਅਖਾੜਾ ਬਣ ਚੁੱਕਾ ਸੀ ਤੋਂ ਸਵੈ-ਇੱਛਤ ਤਿਆਗ ਦੇ ਦਿੱਤਾ । ਉਹਨਾਂ ਨੂੰ ਕਾਨੂੰਨੀ ਦਾਅਪੇਚਾਂ ਅਤੇ ਸ਼ਾਬਦਿਕ ਗ਼ੋਲਾਬਾਰੀ ਵਿਚ ਕੋਈ ਦਿਲਚਸਪੀ ਨਹੀਂ ਸੀ । ਇਸ ਵਕਫ਼ੇ ਤੋਂ ਉਹ ਖੁਸ਼ ਸਨ ਕਿਉਂਕਿ ਉਹਨਾਂ ਨੂੰ ਆਪਣੇ ਉਹਨਾਂ ਵਿਚਾਰਾਂ ਜਿਨ੍ਹਾਂ ਨੂੰ ਉਹਨਾਂ ਨੇ 1909 ਵਿਚ ਆਪਣੀ ਪੁਸਤਕ "ਹਿੰਦ ਸਵਰਾਜ" ਵਿਚ ਆਪ੍ਰੋੜ ਅਤੇ ਆਕ੍ਰਮਣਿਕ-ਸ਼ੀਲ ਰੂਪ ਵਿਚ ਬੁਲੰਦ ਕੀਤਾ ਸੀ, ਨੂੰ ਅਮਲ ਵਿਚ ਲਿਆਉਣ ਲਈ ਸਮੇਂ ਅਤੇ ਗੁੰਜ਼ਾਇਸ਼ ਦੀ ਲੋੜ ਸੀ । ਉਸ ਸਮੇਂ ਉਹਨਾਂ ਨੇ ਚਰਖੇ ਦੀ ਮਹੱਤਤਾ ਨੂੰ ਬਿਨਾ ਵੇਖੇ ਸਮਝੇ ਭਾਰਤ ਦੇ ਪਿੰਡਾਂ ਦੀ ਆਰਥਿਕਤਾ ਸੰਬੰਧੀ ਬਹੁਤ ਕੁਝ ਵਧਾ-ਚੜ੍ਹਾ ਕੇ ਕਿਹਾ ਸੀ । ਇਸ ਲਈ ਉਹਨਾਂ ਨੇ ਬੜੀ ਇਮਾਨਦਾਰੀ ਨਾਲ ਬਾਅਦ ਵਿਚ ਇਹ ਭੁੱਲ ਸਵੀਕਾਰ ਕਰ ਲਈ ਸੀ ।

ਪਰੰਤੂ ਉਹਨਾਂ ਦਾ ਸਹਿਜਬੋਧ ਸਵਸਥ ਸੀ ਅਤੇ ਆਧੁਨਿਕ ਉਦਯੋਗਿਕ ਸਭਿਅਤਾ ਦੀ ਮੁੱਖ ਬਿਮਾਰੀ ਪ੍ਰਤੀ ਉਹਨਾਂ ਦੀ ਅੰਤਰਦਰਸ਼ੀ ਤਕਸ਼ੀਸ਼ ਬਿਲਕੁਲ ਦਰੁੱਸਤ ਸੀ ਭਾਵੇਂ ਉਹਨਾਂ ਦੀ ਦਲੀਲ ਅਸੰਜਮੀ ਢੰਗ ਦੀ ਸੀ । ਉਸ ਸਮੇਂ ਉਹਨਾਂ ਨੇ ਦਬੰਗਪੁਣੇ ਨਾਲ ਅਤੇ ਸ਼ਹਾਨਾ ਅੰਦਾਜ਼ ਨਾਲ ਹਰ ਤਰ੍ਹਾਂ ਦੇ ਵਿਗਿਆਨ ਅਤੇ ਮਸ਼ੀਨਰੀ ਨੂੰ ਬੁਰਾਈ ਦਾ ਨਾਂ ਦਿੰਦੇ ਹੋਏ ਨਕਾਰਿਆ ਸੀ ਅਤੇ ਸੰਸਦੀ ਗਣਤੰਤਰ ਦੀ ਖਿੱਲੀ ਉਡਾਉਂਦੇ ਹੋਏ ਬਰਤਾਨਵੀ ਸੰਸਦ ਨੂੰ 'ਇਕ ਬਾਂਝ ਔਰਤ ਅਤੇ ਵੇਸ਼ਵਾ' ਆਖਿਆ ਸੀ । ਭਾਵੇਂ ਸਾਲਾਂ ਬਾਅਦ ਉਹਨਾਂ ਦੁਹਰਾਇਆ ਸੀ ਕਿ ਉਹਨਾਂ ਜੋ ਕੁਝ ਆਖਿਆ ਸੀ ਹਾਲੇ ਵੀ ਉਹਨਾਂ ਸ਼ਬਦਾਂ 'ਤੇ ਦ੍ਰਿੜ ਹਨ ਅਤੇ 'ਇਕ ਸ਼ਬਦ ਤੋਂ ਸਿਵਾ ਉਹ ਹੋਰ ਕੋਈ ਵੀ ਸ਼ਬਦ ਵਾਪਸ ਨਹੀਂ ਲੈਣਗੇ ਤੇ ਉਹ ਵੀ ਇਕ ਔਰਤ ਦੋਸਤ ਦੇ ਸਤਿਕਾਰ ਵਿਚ' (ਉਹਨਾਂ ਦਾ ਸੰਕੇਤ ਸ਼ਾਇਦ ਵੇਸ਼ਵਾ ਸ਼ਬਦ ਵੱਲ ਸੀ) ਪਰ ਅਸਲ ਵਿਚ ਉਹਨਾਂ ਦੇ ਆਪਣੇ ਪਹਿਲੇ ਦ੍ਰਿੜ ਅਤੇ ਲਗਭਗ ਜਾਨੂੰਨੀ ਪੱਖ ਵਿਚ ਕਾਫ਼ੀ ਨਰਮੀ ਆ ਗਈ ਸੀ । ਉਦਾਹਰਣ ਦੇ ਤੌਰ ਤੇ ਉਹਨਾਂ ਨੇ ਇਸ ਦੌਰਾਨ ਭਾਰਤ ਵਿਚ ਸੰਸਦੀ ਗਣਤੰਤਰ ਦੀ ਸਰਕਾਰ ਦੀ ਵਕਾਲਤ ਕੀਤੀ ਸੀ, ਇਕ ਅੰਗਰੇਜ਼ ਡਾਕਟਰ ਤੋਂ ਆਪਰੇਸ਼ਨ ਕਰਾਕੇ ਵਿਗਿਆਨ ਵਿਚ ਆਪਣੀ ਦਿਲਚਸਪੀ ਪ੍ਰਗਟਾਈ ਸੀ ਅਤੇ ਘਰੇਲੂ ਔਰਤਾਂ ਨੂੰ ਅਕਾਊ ਕੰਮਾਂ ਤੋਂ ਰਾਹਤ ਦਿਵਾਉਣ ਲਈ ਸਿੰਗਾਰ ਸਿਲਾਈ ਮਸ਼ੀਨ ਵਰਤਣ 'ਤੇ ਵੀ ਜ਼ੋਰ ਦਿੱਤਾ ਸੀ ।

ਇਕ ਜਮਾਂਦਰੂ ਅਤੇ ਸ਼ਿਕਸ਼ਿਤ ਵਕੀਲ ਦੇ ਤੌਰ 'ਤੇ, ਜਿਸ ਰੂਪ ਵਿਚ ਵੀ ਉਹ ਉਸ ਸਮੇਂ ਸਨ, ਉਹਨਾਂ ਨੇ 1924 ਵਿਚ ਇਸ ਪ੍ਰਸ਼ਨ ਕਿ ਕੀ ਉਹ ਹਰ ਕਿਸਮ ਦੀ ਮਸ਼ੀਨਰੀ ਦਾ ਵਿਰੋਧ ਕਰਦੇ ਹਨ ਦਾ ਜਵਾਬ ਇੰਜ ਦਿੱਤਾ : 'ਮੈਂ ਇਸ ਕਿਸਮ ਦਾ ਵਿਰੋਧ ਕਿਵੇਂ ਕਰ ਸਕਦਾ ਹਾਂ ਜਦੋਂ ਕਿ ਮੈਂ ਜਾਣਦਾ ਹਾਂ ਕਿ ਸਾਡਾ ਇਹ ਸਰੀਰ ਵੀ ਮਸ਼ੀਨਰੀ ਦਾ ਇਕ ਸਭ ਤੋਂ ਨਾਜ਼ੁਕ ਅੰਗ ਹੈ ? ਚਰਖਾ ਵੀ ਇਕ ਮਸ਼ੀਨ ਹੈ, ਇਕ ਨਿਕੀ ਜਿਹੀ ਤੰਦ ਕਰੋਲਣੀ ਵੀ ਇਕ ਮਸ਼ੀਨ ਏ । ਮੈਂ ਤਾਂ ਕੇਵਲ ਮਸ਼ੀਨਰੀ ਦੇ ਝੱਲ ਦਾ ਵਿਰੋਧ ਕਰਦਾ ਹਾ ਨਾ ਕਿ ਮਸ਼ੀਨਰੀ ਦਾ । ਇਹ ਝੱਲ ਮਜ਼ਦੂਰੀ ਬਚਾਉਣ ਵਾਲੀ ਮਸ਼ੀਨਰੀ ਦਾ ਹੈ । ਲੋਕ ਮਜ਼ਦੂਰੀ ਨੂੰ ਬਚਾਉਣ ਲਈ ਹਜ਼ਾਰਾਂ ਲੋਕਾਂ ਨੂੰ ਬੇਕਾਰ ਕਰ ਰਹੇ ਹਨ ਅਤੇ ਉਹਨਾਂ ਨੂੰ ਭੁੱਖ ਨਾਲ ਮਰਨ ਲਈ ਗਲੀਆਂ ਵਿਚ ਰੋਲ ਰਹੇ ਹਨ । ਮੈਂ ਸਮਾਂ ਅਤੇ ਮਜ਼ਦੂਰੀ ਬਚਾਉਣਾ ਚਾਹੁੰਦਾ ਹਾਂ...ਮਨੁੱਖਤਾ ਦੇ ਇਕ ਵਰਗ ਲਈ ਨਹੀਂ, ਸਗੋਂ ਸਮੁੱਚੇ ਵਰਗ ਲਈ । ਮੈਂ ਧਨ ਦਾ ਕੇਂਦਰੀਕਰਣ ਕੁਝ ਹੱਥਾਂ ਦੀ ਥਾਂ ਸਭ ਹੱਥਾਂ ਵਿਚ ਹੋਣਾ ਲੋਚਦਾ ਹਾਂ । ਵਰਤਮਾਨ ਮਸ਼ੀਨਰੀ ਸਿਰਫ਼ ਕੁਝ ਲੋਕਾਂ ਦੀ ਹੀ ਮਦਦ ਕਰ ਰਹੀ ਹੈ ਜਦੋਂ ਕਿ ਕਰੋੜਾਂ ਲੋਕ ਰੁਲ ਰਹੇ ਹਨ ।'

ਅਜਿਹੀ ਸਰਵ-ਵਿਆਪੀ ਮਨੁੱਖਵਾਦੀ ਦਲੀਲ ਦਾ ਕੌਣ ਵਿਰੋਧ ਕਰ ਸਕਦਾ ਸੀ ? ਉਹਨਾਂ ਦੀ ਦੈਵੀ ਵਿਚਾਰਧਾਰਾ ਦਾ ਵੀ ਇਹੀ ਹਾਲ ਸੀ । ਜਦੋਂ ਉਹਨਾਂ ਨੂੰ 'ਪਰਮਾਤਮਾ ਹੀ ਸੱਚ ਹੈ' ਦੀ ਉਕਤੀ ਨੂੰ ਬਰਕਰਾਰ ਰਖਣਾ ਅਸੁਵਿਧਾਜਨਕ ਲੱਗਾ ਤਾਂ ਉਨ੍ਹਾਂ ਨੇ ਇਸ ਨੁਸਖੇ ਨੂੰ ਐਨ ਉਲਟਾਉਂਦੇ ਹੋਏ 'ਸੱਚ ਹੀ ਪਰਮਾਤਮਾ ਹੈ' ਐਲਾਨਿਆ । ਹੁਣ ਇਕ ਨਾਸਤਿਕ ਵੀ ਉਹਨਾਂ ਦੀ ਇਸ ਵਿਚਾਰਧਾਰਾ ਨਾਲ ਨਹੀਂ ਸੀ ਲੜ ਸਕਦਾ । ਗਾਂਧੀ ਜੀ ਦੀ ਸ਼ਖ਼ਸੀਅਤ ਦਾ ਇਹ ਇਕ ਪ੍ਰਬਲ ਗੁਣ ਸੀ ਕਿ ਅਸਲ ਰੂਪ ਵਿਚ ਸਿਰਜਨਣਾਤਮਕ ਹੁੰਦੇ ਹੋਏ ਉਹਨਾਂ ਦੀ ਸ਼ਖ਼ਸੀਅਤ ਦਾ ਹਰ ਸਮੇਂ ਵਿਕਾਸ ਹੋ ਰਿਹਾ ਸੀ ਜੋ ਨਵੇਂ ਪਹਿਲੂਆਂ ਨੂੰ ਉਘਾੜ ਰਹੀ ਸੀ ਅਤੇ ਨਵੇਂ ਵਿਸਤਾਰ ਹਾਸਲ ਕਰ ਰਹੀ ਸੀ । ਉਹ ਆਪਣੇ ਉਸਾਰੇ ਪਿੰਜਰੇ ਵਿਚ ਕਦੇ ਵੀ ਕੈਦ ਨਹੀਂ ਸਨ ।

ਅਤੇ ਇੰਜ ਰਾਜਨੀਤਕ ਸੰਘਰਸ਼ ਦੇ ਸ਼ੋਰ ਸ਼ਰਾਬੇ, ਜਿਸਨੂੰ ਰਾਬਿੰਦਰ ਨਾਥ ਟੈਗੋਰ ਨੇ ਬਹੁਤ ਦੇਰ ਪਹਿਲਾਂ ਬਿਨਾ ਚਲ ਰਹੇ ਇੰਜਣ ਵਲੋਂ ਸੀਟੀਆਂ ਮਾਰਨ ਨਾਲ ਤੁਲਨਾ ਦਿੱਤੀ ਸੀ, ਤੋਂ ਮੁਕਤ ਉਹਨਾਂ ਆਪਣੀ ਪੰਜ ਸਾਲਾਂ ਦੀ ਵਿਹਲ ਦਾ ਪੂਰਾ-ਪੂਰਾ ਅਤੇ ਸਿਰਜਣਾਤਮਕ ਇਸਤੇਮਾਲ ਕੀਤਾ ।

# 32. ਇਕ ਸਿਰਜਣਾਤਮਕ ਮੁਹਲਤ

ਗਾਂਧੀ ਜੀ ਆਪਣੇ ਮਨ ਦੀ ਵਿਲੱਖਣ ਸ਼ਕਤੀ ਦੀ ਵਰਤੋਂ ਛੋਟੇ ਕੰਮਾਂ ਵਿਚ ਵੀ ਉਨੇ ਹੀ ਇਕਾਗਰ ਉਤਸ਼ਾਹ ਨਾਲ ਕਰਦੇ ਸਨ, ਜਿੰਨੇ ਕਿ ਵੱਡੇ ਕੰਮਾਂ ਵਿਚ। ਸਰਕਾਰੀ ਮਸ਼ੀਨਰੀ ਨੂੰ ਠੱਪ ਕਰਨ ਲਈ ਇਕ ਰਾਸ਼ਟਰੀ ਅੰਦੋਲਨ ਚਲਾਉਣਾ ਜਾਂ ਕਾਰਬਨਿਕ ਰੂੜੀ ਦੀ ਚੰਗੀ ਵਰਤੋਂ ਲਈ ਤਜ਼ਰਬਾ ਕਰਨਾ, ਉਹਨਾਂ ਲਈ ਇਕੋ ਜਿਹੀ ਮਹੱਤਤਾ ਅਤੇ ਪਵਿੱਤਰਤਾ ਰਖਦੇ ਸਨ। ਇਹਨਾਂ ਦੋਹਾਂ ਪ੍ਰੀਕ੍ਰਿਆਵਾਂ ਲਈ ਉਹਨਾਂ ਇਕੋ ਜਿਹਾ ਉਤਸ਼ਾਹ ਵਰਤਿਆ। ਜ਼ਾਹਿਰਾ ਤੌਰ ਤੇ ਪ੍ਰਤੀਤ ਹੁੰਦੇ ਸੰਨਿਆਸ ਦੇ ਵਰ੍ਹੇ ਕਿਸੇ ਵੀ ਤਰ੍ਹਾਂ ਵਿਅਰਥ ਨਹੀਂ ਸਨ ਸਗੋਂ ਇਹ ਕ੍ਰਿਆਤਮਿਕਤਾ, ਖਾਮੋਸ਼ੀ, ਸੰਕੋਚ, ਨਾਟਕੀ ਉਤਸ਼ਾਹ ਵਿਚ ਅਣਹੋਂਦਤਾ ਨਾਲ ਭਰ ਗਏ ਸਨ ਜਿਨ੍ਹਾਂ ਦੀ ਇਕ ਤਰ੍ਹਾਂ ਨਾਲ ਮਹਾਨ ਰਾਸ਼ਟਰੀ ਉਪਯੋਗਤਾ ਸੀ। ਗਾਂਧੀ ਜੀ ਬੇਲਚੇ ਨਾਲ ਵੀ ਉਨੇ ਹੀ ਕ੍ਰਾਂਤੀਕਾਰੀ ਹੋ ਸਕਦੇ ਸਨ ਜਿੰਨੇ ਕਿ ਤਲਵਾਰ ਨਾਲ।

ਇਹ ਸਮਾਂ ਵਿਸ਼ੇਸ਼ ਕਰਕੇ ਇਹ ਦਰਸਾਉਂਦਾ ਹੈ ਕਿ ਉਹਨਾਂ ਦੇ ਬੁਨਿਆਦੀ ਵਰਤਾਰਿਆਂ ਅਤੇ ਵਿਸ਼ਵਾਸਾਂ ਵਿਚ ਕੋਈ ਤਾਤਵਿਕ ਤਬਦੀਲੀ ਨਹੀਂ ਸੀ ਆਈ; ਸਿਰਫ਼ ਸਮੇਂ ਅਤੇ ਅਨੁਭਵ ਦੇ ਨਾਲ ਨਾਲ ਉਹਨਾਂ ਦੀ ਸਤੱਹੀ ਕਰੜਾਈ ਅਤੇ ਅੱਖੜਤਾ ਵਿਚ ਨਰਮਾਈ ਆ ਗਈ ਸੀ। ਉਹਨਾਂ ਹਮੇਸ਼ਾਂ ਇਸ ਗੱਲ ਵਿਚ ਵਿਸ਼ਵਾਸ਼ ਕੀਤਾ ਸੀ ਅਤੇ ਆਖਿਰ ਤਕ ਵਿਸ਼ਵਾਸ਼ ਕਰਦੇ ਰਹੇ ਸਨ ਕਿ ਮਨੁੱਖ ਦਾ ਅਸਲੀ ਮਹੱਤਵ ਉਸਦੇ ਨੈਤਿਕ ਵਿਗਸਣ ਦੀ ਪ੍ਰੀਕ੍ਰਿਆ ਵਿਚ ਹੁੰਦਾ ਹੈ ਨਾ ਕਿ ਮਕਾਨਕੀ ਨਿਪੁੰਨਤਾ ਵਿਚ ਜੋ ਅਸਲ ਵਿਚ ਕਰੂਰ ਵੀ ਬਣ ਸਕਦੀ ਹੈ ਅਤੇ ਨੈਤਿਕ ਆਦਰਸ਼-ਵਾਦ ਰਾਹੀਂ ਕਾਬੂ ਨਾ ਕੀਤੇ ਜਾਣ ਦੀ ਸੂਰਤ ਵਿਚ ਅੰਤ ਉਸਨੂੰ ਤਬਾਹ ਵੀ ਕਰ ਸਕਦੀ ਹੈ; ਕਿ ਸੱਚੀ ਸਭਿਅਤਾ ਪਿਆਰ, ਸ਼ਹਿਣਸ਼ੀਲਤਾ ਅਤੇ ਸਮਝ 'ਤੇ ਆਧਾਰਿਤ ਹੁੰਦੀ ਹੈ ਨਾ ਕਿ ਈਰਖਾ, ਦੁਸ਼ਮਣੀ ਅਤੇ ਹਿੰਸਾ 'ਤੇ; ਕਿ ਦੂਜਿਆਂ ਦੇ ਹੱਕ ਉਪਰ ਛਾਪਾ ਮਾਰ ਕੇ ਕੁਝ ਵੀ ਹਾਸਲ ਕਰਨਾ ਨਿਰਾ ਚੋਰੀ ਹੈ ਅਤੇ ਇੰਜ ਇਹ ਡਕੈਤੀ ਦਾ ਹੀ ਰੂਪ ਹੈ।

ਉਹਨਾਂ ਅਨੁਸਾਰ ਆਦਰਸ਼ਕ ਸਮਾਜ ਅਤੇ ਰਾਜ ਉਹ ਹੁੰਦਾ ਹੈ ਜਿਥੇ ਪ੍ਰਸ਼ਾਸਨ

ਅਤੇ ਅਰਥਚਾਰੇ ਦਾ ਵਿਕੇਂਦਰੀਕਰਣ ਵੱਧ ਜਾਂ ਘੱਟ ਆਤਮ-ਨਿਰਭਰ ਪੇਂਡੂ ਇਕਾਈਆਂ ਦਰਮਿਆਨ ਕੀਤਾ ਹੁੰਦਾ ਹੈ ਅਤੇ ਸਭ ਆਦਮੀ-ਔਰਤਾਂ ਆਪਣੇ ਹੱਥੀਂ ਖੇਤਾਂ ਵਿਚ ਅਤੇ ਦਸਤਕਾਰੀ ਦਾ ਕੰਮ ਕਰਦੇ ਹਨ। ਜੋ ਵੀ ਕਾਲੋਨੀ ਜਾਂ ਆਸ਼ਰਮ ਗਾਂਧੀ ਜੀ ਨੇ ਦਖਣੀ ਅਫ਼ਰੀਕਾ ਜਾਂ ਭਾਰਤ ਵਿਚ ਸਥਾਪਤ ਕੀਤਾ, ਉਹ ਇਕ ਤਰ੍ਹਾਂ ਨਾਲ ਇਕ ਅਜਿਹਾ ਤਜ਼ਰਬਾ ਹੁੰਦਾ ਸੀ, ਜਿਸ ਰਾਹੀਂ ਉਹ ਸਮਾਜ ਦੇ ਬੁਨਿਆਦੀ ਅਸੂਲਾਂ ਨੂੰ ਉਘਾੜਨ ਅਤੇ ਸੇਵਕ ਦਲਾਂ ਦੇ ਇਕ ਅਜਿਹੇ ਸਿਖਲਾਈ ਕੈਂਪ ਨੂੰ ਸਥਾਪਤ ਕਰਨਾ ਚਾਹੁੰਦੇ ਹੁੰਦੇ ਜੋ ਉਹਨਾਂ ਦੇ ਸੰਦੇਸ਼ ਨੂੰ ਲੈਕੇ ਕਸ਼ਟ ਅਤੇ ਸਿਥਲਤਾ ਦੇ 'ਗੰਦ ਦੇ ਢੇਰ' ਵਾਲਾ ਜੀਵਨ ਜੀ ਰਹੇ ਬੇਗਿਣਤ ਪਿੰਡ ਵਿਚ ਜਾਵੇ।

'ਕਦੇ ਨਾ ਕਦੇ ਤਾਂ ਇਹ ਮਹਿਸੂਸ ਕੀਤਾ ਜਾਵੇਗਾ,' ਅਲਡੂਅਸ ਹਕਸਲੇ ਨੇ ਗਾਂਧੀ ਜੀ ਦੀ ਮੌਤ ਤੋਂ ਬਾਅਦ ਲਿਖਿਆ, 'ਕਿ ਇਸ ਸੁਪਨਸਾਜ਼ ਨੇ ਆਪਣੇ ਪੈਰ ਬੜੀ ਮਜ਼ਬੂਤੀ ਨਾਲ ਧਰਤੀ 'ਚ ਗੱਡੇ ਹੋਏ ਸਨ...ਕਿ ਇਹ ਆਦਰਸ਼ਵਾਦੀ ਸਭ ਤੋਂ ਵੱਧ ਵਿਵਹਾਰੀ ਆਦਮੀ ਸੀ। ਇਹ ਇਸ ਕਰਕੇ ਸੀ ਕਿ ਗਾਂਧੀ ਜੀ ਦੇ ਸਮਾਜਕ ਅਤੇ ਆਰਥਿਕ ਵਿਚਾਰ ਮਨੁੱਖ ਦੇ ਸੁਭਾਅ ਦੇ ਵਾਸਤਵਿਕ ਮੁੱਲਾਂਕਣ ਅਤੇ ਬ੍ਰਹਿਮੰਡ ਵਿਚ ਉਸਦੀ ਸਥਿਤੀ ਦੀ ਹਾਲਤ ਉਪਰ ਆਧਾਰਿਤ ਸਨ। ਇਕ ਪਾਸੇ ਉਹ ਇਹ ਜਾਣਦੇ ਸਨ ਕਿ ਵਿਕਾਸਸ਼ੀਲ ਸੰਸਥਾਵਾਂ ਦੀਆਂ ਸੰਚਵੀਂ ਸਫ਼ਲਤਾਵਾਂ ਅਤੇ ਪ੍ਰਗਤੀਸ਼ੀਲ ਤਕਨਾਲੋਜੀ ਇਸ ਬੁਨਿਆਦੀ ਤੱਥ ਨੂੰ ਨਹੀਂ ਬਦਲ ਸਕਦੀਆਂ ਕਿ ਮਨੁੱਖ ਇਕ ਨਾ ਵੱਡੇ ਆਕਾਰ ਵਾਲਾ ਜਾਨਵਰ ਹੈ ਅਤੇ ਬਹੁਤੀਆਂ ਹਾਲਤਾਂ ਵਿਚ ਇਕ ਬਹੁਤ ਹੀ ਸਾਧਾਰਣ ਸਮਰਥਤਾਵਾਂ ਰਖਣ ਵਾਲਾ ਹੁੰਦਾ ਹੈ। ਦੂਜੇ ਪਾਸੇ ਉਹ ਇਹ ਜਾਣਦੇ ਸਨ ਕਿ ਇਹ ਸਰੀਰਕ ਅਤੇ ਬੌਧਿਕ ਸੀਮਾਵਾਂ ਆਤਮਿਕ ਪ੍ਰਗਤੀ ਲਈ ਇਕ ਵਿਵਹਾਰਿਕ ਅਸੀਮ ਸਮਰਥਤਾ ਰਖਣ ਦੇ ਅਨੁਕੂਲ ਹਨ।

'ਜਾਨਵਰ ਅਤੇ ਆਤਮਿਕਤਾ ਦੇ ਅੱਧ ਦਰਮਿਆਨ ਦੋਹਾਂ ਧਿਰਾਂ ਲਈ ਉਪਯੁਕਤ ਕਿਹੜੇ ਸਮਾਜਕ, ਰਾਜਨੀਤਿਕ ਅਤੇ ਆਰਥਿਕ ਪ੍ਰਬੰਧ ਸਭ ਤੋਂ ਵੱਧ ਢੁਕਵੇਂ ਹਨ, ਇਸ ਪ੍ਰਸ਼ਨ ਦੇ ਉੱਤਰ ਵਿਚ ਗਾਂਧੀ ਜੀ ਨੇ ਇਕ ਬਹੁਤ ਹੀ ਸਾਧਾਰਣ ਅਤੇ ਸਮਝ-ਦਾਰੀ ਵਾਲਾ ਜਵਾਬ ਦਿੱਤਾ। ਆਦਮੀਆਂ, ਉਹਨਾਂ ਕਿਹਾ, ਨੂੰ ਆਪਣੀ ਸਰੀਰਕ ਅਤੇ ਨੈਤਿਕ ਪ੍ਰਤਿਸ਼ਠਾ ਦੇ ਅਨੁਰੂਪ ਵਾਲੇ ਤਬਕੇ ਵਿਚ ਹੀ ਦਰਅਸਲ ਰਹਿਣਾ ਅਤੇ ਕੰਮ ਕਰਨਾ ਚਾਹੀਦਾ ਹੈ...ਛੋਟੇ ਛੋਟੇ ਤਬਕਿਆਂ ਨੂੰ ਸਵੈ ਪ੍ਰਸ਼ਾਸਨ ਅਤੇ ਨਿਜੀ ਜ਼ਿਮੇਵਾਰੀਆਂ ਦੀ ਭਾਵਨਾ ਰਖਦੇ ਹੋਏ ਇਸ ਢੰਗ ਨਾਲ ਵੱਡੀਆਂ ਵੱਡੀਆਂ ਇਕਾਈਆਂ ਵਿਚ ਸੰਗਠਿਤ ਹੋਣਾ ਚਾਹੀਦਾ ਹੈ ਕਿ ਉਹਨਾਂ ਦੇ ਮਨਾਂ ਅੰਦਰ ਵੱਡੀਆਂ ਸ਼ਕਤੀਆ ਪ੍ਰਤੀ ਕੋਈ ਈਰਖਾ ਦੀ ਫੁਸਲਾਹਟ ਹੀ ਪੈਦਾ ਨਾ ਹੋਵੇ। ਜਿਨ੍ਹਾਂ ਵੱਡਾ ਲੋਕਤੰਤਰ ਹੁੰਦਾ ਜਾਂਦਾ ਹੈ...ਲੋਕਾਂ ਦਾ ਰਾਜ ਅਸਲ ਵਿਚ ਉਨ੍ਹਾਂ ਹੀ ਘਟਦਾ ਜਾਂਦਾ ਹੈ ਅਤੇ ਵਿਅਕਤੀਆਂ ਅਤੇ ਸਥਾਨਕ ਵਰਗਾਂ ਨੂੰ ਆਪਣੀਆਂ ਕਿਸਮਤਾਂ ਦੇ ਫ਼ੈਸਲੇ ਕਰਨ ਲਈ ਉਨ੍ਹਾਂ ਹੀ ਘੱਟ ਪੁਛਿਆ ਜਾਂਦਾ ਹੈ...

'ਰਾਜਨੀਤੀ ਵਿਚ ਵਿਕੇਂਦਰੀਕਰਣ ਦੇ ਨਾਲ ਨਾਲ ਅਰਥਵਿਵਸਥਾ ਵਿਚ ਵੀ ਵਿਕੇਂਦਰੀਕਰਣ ਜ਼ਰੂਰੀ ਹੈ। ਵਿਅਕਤੀਆਂ, ਪਰਿਵਾਰਾਂ ਅਤੇ ਛੋਟੇ ਛੋਟੇ ਸਹਿਕਾਰੀ

ਟੋਲਿਆਂ ਪਾਸ ਆਪਣੇ ਲਈ ਉਪਜੀਵਕਾ ਕਮਾਉਣ ਅਤੇ ਸਥਾਨਕ ਬਾਜ਼ਾਰ ਵਿਚ ਭੇਜਣ ਲਈ ਆਪਣੀ ਥਾਂ ਅਤੇ ਔਜ਼ਾਰ ਹੋਣੇ ਚਾਹੀਦੇ ਹਨ। ਪੈਦਾਵਾਰ ਲਈ ਵਰਤੋਂ ਵਿਚ ਆਉਣ ਵਾਲੇ ਜ਼ਰੂਰੀ ਔਜ਼ਾਰਾਂ ਵਿਚ ਗਾਂਧੀ ਜੀ ਨੇ ਸਿਰਫ਼ ਹੱਥਾਂ ਨਾਲ ਚਲਾਉਣ ਵਾਲੇ ਸੰਦ ਹੀ ਸ਼ਾਮਲ ਕਰਨੇ ਚਾਹੇ।'

ਦੂਸਰੇ ਸ਼ਬਦਾਂ ਵਿਚ ਗਾਂਧੀ ਜੀ ਦੇ ਜੀਵਨ ਵਿਚ ਵਿਅਰਥ ਅਤੇ ਬੇਕਾਰ ਵਿਖਾਈ ਦਿੰਦੇ ਇਹ ਦਿਨ ਉਹਨਾਂ ਦੀ ਜ਼ਿੰਦਗੀ ਦੇ ਸਭ ਤੋਂ ਵੱਧ ਸਿਰਜਣਾਤਮਕ ਅਤੇ ਲਾਭ-ਦਾਇਕ ਸਾਬਤ ਹੋਏ। ਇਸ ਮੁਹਲਤ ਦੌਰਾਨ ਹੀ ਉਹਨਾਂ ਆਪਣੀ ਸਵੈ-ਜੀਵਨੀ ਲਿਖਣੀ ਸ਼ੁਰੂ ਕੀਤੀ ਜਿਸਨੂੰ ਉਹ "ਸੱਚਾਈ ਨਾਲ ਮੇਰੇ ਅਨੁਭਵਾਂ ਦੀ ਕਹਾਣੀ" ਕਹਿਣਾ ਵਧੇਰੇ ਪਸੰਦ ਕਰਦੇ ਸਨ ਜੋ ਮੂਲ ਗੁਜਰਾਤੀ ਵਿਚ ਸਪਤਾਹਿਕ ਲੜੀਵਾਰ ਪ੍ਰਕਾਸ਼ਿਤ ਹੋਈ ਅਤੇ ਜਿਸਨੂੰ ਮਹਾਦੇਵ ਦੇਸਾਈ ਦੁਆਰਾ ਹੋਰਨਾਂ ਦੀ ਸਹਾਇਤਾ ਨਾਲ ਅੰਗਰੇਜ਼ੀ ਵਿਚ ਅਨੁਵਾਦਿਤ ਕੀਤਾ ਗਿਆ।

ਇਸ ਸਮੇਂ ਦੌਰਾਨ ਹੀ ਗਾਂਧੀ ਜੀ ਦੀ ਅੰਗਰੇਜ਼ ਉਪਾਸ਼ਕ ਮੈਡੇਲੇਇਨ ਸਲੇਡ, ਜੋ ਭਾਰਤ ਵਿਚ ਆਮ ਕਰਕੇ ਮੀਰਾ ਬਹਿਨ ਦੇ ਨਾਂ ਨਾਲ ਜਾਣੀ ਜਾਂਦੀ ਸੀ, ਉਹਨਾਂ ਨੂੰ ਮਿਲਣ ਲਈ ਸਾਬਰਮਤੀ ਆਸ਼ਰਮ ਵਿਖੇ ਆਈ। 'ਜਿਉਂ ਹੀ ਮੈਂ ਪ੍ਰਵੇਸ਼ ਕੀਤਾ ਤਾਂ ਇਕ ਕਣਕ ਭਿੰਨੇ ਰੰਗ ਦਾ ਸਰੀਰ ਖੜਾ ਹੋਕੇ ਮੇਰੇ ਕੋਲ ਆਇਆ। ਪ੍ਰਕਾਸ਼ ਦੇ ਅਨੁਭਵ ਤੋਂ ਸਿਵਾ ਮੈਨੂੰ ਹੋਰ ਕੁਝ ਨਹੀਂ ਸੀ ਸੁਝ ਰਿਹਾ। ਮੈਂ ਗੋਡਿਆਂ ਭਾਰ ਬੈਠ ਗਈ। ਮੇਰੇ ਉਪਰ ਉਹਨਾਂ ਦੇ ਹੱਥਾਂ ਦੀ ਕੋਮਲ ਛੂਹ ਸੀ ਅਤੇ ਆਵਾਜ਼ ਆਈ, "ਹੁਣ ਤੋਂ ਤੂੰ ਮੇਰੀ ਧੀ ਹੋਵੇਂਗੀ।" ਭੌਤਿਕ ਸੰਸਾਰ ਵੱਲ ਮੇਰੀ ਚੇਤਨਤਾ ਨੇ ਪਰਤਣਾ ਸ਼ੁਰੂ ਕੀਤਾ ਅਤੇ ਮੈਂ ਇਕ ਮੁਸਕ੍ਰਾਉਂਦਾ ਚਿਹਰਾ ਵੇਖਿਆ ਜਿਥੇ ਪ੍ਰਸੰਨਤਾ ਦੀ ਕੋਮਲ ਟਿਮਟਿਮਾਹਟ ਨਾਲ ਭਰੀਆਂ ਅੱਖਾਂ ਵਿਚ ਪਿਆਰ ਹੀ ਪਿਆਰ ਝਲਕ ਰਿਹਾ ਸੀ। ਹਾਂ, ਇਹੀ ਮਹਾਤਮਾ ਗਾਂਧੀ ਸਨ, ਤੇ ਮੈਂ ਆਪਣੀ ਮੰਜ਼ਿਲ 'ਤੇ ਪਹੁੰਚ ਗਈ ਸਾਂ।'

ਇਸ ਰਾਜ ਅੰਤਰਾਲ ਦੇ ਬਹੁਤ ਸਾਰੇ ਹਾਦਸੇ ਅਤਿ ਮਹੱਤਤਾ ਰਖਦੇ ਹਨ ਕਿਉਂਕਿ ਇਹ ਗਾਂਧੀ ਜੀ ਦੇ ਹਮੇਸ਼ਾਂ ਵਿਗਸਣਸ਼ੀਲ ਵਿਚਾਰਾ ਦੇ ਕਈ ਪੱਖਾਂ ਉਪਰ ਪ੍ਰਕਾਸ਼ ਪਾਉਂਦੇ ਹਨ ਅਤੇ ਸਥਿਤੀਆਂ ਜਿਸ ਢੰਗ ਨਾਲ ਪੈਦਾ ਹੁੰਦੀਆਂ ਹਨ, ਨੂੰ ਨਿਪਟਾਉਣ ਲਈ ਵਰਤੇ ਗਏ ਵੱਖ ਵੱਖ ਢੰਗਾਂ ਨੂੰ ਪ੍ਰਗਟਾਉਂਦੇ ਹਨ। ਉਦਾਹਰਣ ਦੇ ਤੌਰ ਤੇ ਉਹਨਾਂ ਨੂੰ ਆਵਾਰਾ ਕੁੱਤਿਆਂ ਦੇ ਇਕ ਕੇਸ ਦਾ ਸਾਹਮਣਾ ਕਰਨਾ ਪਿਆ ਜੋ ਅਹਿਮਦਾਬਾਦ ਸ਼ਹਿਰ ਵਿਚ ਵੱਡੀ ਗਿਣਤੀ ਵਿਚ ਖੁਰਕ ਦੀ ਬਿਮਾਰੀ ਨਾਲ ਪੀੜਤ ਸਨ। ਇਸ ਵੱਧ ਰਹੇ ਖ਼ਤਰੇ ਦੇ ਪ੍ਰਤੱਖ ਸੰਕਟ ਦੇ ਬਾਵਜੂਦ ਲੋਕਾਂ ਦੀ ਰੂੜੀਵਾਦੀ ਭਾਵਨਾਂ ਨੂੰ ਮੁੱਖ ਰਖਦੇ ਹੋਏ ਨਗਰ ਪਾਲਿਕਾ ਉਹਨਾਂ ਕੁੱਤਿਆਂ ਨੂੰ ਉਹਨਾਂ ਦੀ ਬਿਪਤਾ ਤੋਂ ਮੁਕਤ ਕਰਾਉਣ ਦਾ ਸਾਹਸ ਨਹੀਂ ਸੀ ਕਰਦੀ। ਆਖ਼ਿਰ ਪ੍ਰਗਤੀਸ਼ੀਲ ਵਿਚਾਰ-ਧਾਰਾ ਦੇ ਨਾਗਰਿਕਾਂ ਦਾ ਇਕ ਟੋਲਾ ਗਾਂਧੀ ਜੀ ਪਾਸ ਉਹਨਾਂ ਦੀ ਸਲਾਹ ਲੈਣ ਆਇਆ ਗਾਂਧੀ ਜੀ ਨੇ ਉਹਨਾਂ ਬਿਪਤਾ ਮਾਰੇ ਕੁੱਤਿਆਂ ਨੂੰ ਗੋਲੀ ਮਾਰ ਦੇਣ ਲਈ ਆਖਿਆ। ਇੰਜ਼ ਉਹਨਾਂ ਦੀ ਸਲਾਹ 'ਤੇ ਜਦੋਂ ਅਮਲ ਕੀਤਾ ਗਿਆ ਤਾਂ ਕਈ

ਪਾਸਿਓਂ ਕ੍ਰੋਧਪੂਰਣ ਵਿਰੋਧਾਂ ਦਾ ਝੱਖੜ ਝੁੱਲ ਉਠਿਆ ਜਿਸ ਉਪਰ ਗਾਂਧੀ ਜੀ ਨੇ ਆਪਣੇ ਹੀ ਲਸਾਨੀ ਅਤੇ ਸਵਸ਼ ਢੰਗ ਨਾਲ ਕਾਬੂ ਪਾਇਆ।

ਇਸ ਤੋਂ ਵੀ ਇਕ ਗੰਭੀਰ ਹਾਦਸਾ ਆਸ਼ਰਮ ਦੇ ਇਕ ਵੱਛੀ ਨਾਲ ਵਾਪਰਿਆ ਜੋ ਬਿਮਾਰ ਸੀ ਅਤੇ ਭਾਰੀ ਬਿਪਤ ਵਿਚ ਸੀ। ਪਸ਼ੂ—ਚਿਕਿਤਸਿਕ ਨੇ ਉਸਨੂੰ ਲਾਇਲਾਜ ਘੋਸ਼ਿਤ ਕਰ ਦਿੱਤਾ ਸੀ। ਵੱਛੀ ਆਪਣੇ ਸਰੀਰ ਦੇ ਇਕ ਪਾਸੇ ਭਾਰ ਪਈ ਰਹਿੰਦੀ ਅਤੇ ਕਾਫੀ ਵੱਡੀ ਹੋਣ ਕਰਕੇ ਉਹ ਹਿਲਜੁੱਲ ਵੀ ਨਹੀਂ ਸੀ ਸਕਦੀ ਅਤੇ ਨਾ ਹੀ ਉਸਦੇ ਜ਼ਖ਼ਮਾਂ ਕਰਕੇ ਉਸਨੂੰ ਹਿਲਾਇਆ-ਜੁਲਾਇਆ ਜਾ ਸਕਦੀ ਸੀ। ਉਹ ਕੋਈ ਖੁਰਾਕ ਵੀ ਨਹੀਂ ਸੀ ਖਾ ਸਕਦੀ ਅਤੇ ਮੱਖੀਆਂ ਉਸਨੂੰ ਹਮੇਸ਼ਾਂ ਸਤਾਉਂਦੀਆਂ ਰਹਿੰਦੀਆਂ ਸਨ। ਭਾਵੇਂ ਇਸ ਕੇਸ ਵਿਚ ਗਊ ਦੀ ਪਵਿੱਤਰਤਾ ਦਾ ਸਵਾਲ ਸੀ—ਇਕ ਅਜਿਹੀ ਪਵਿੱਤਰਤਾ ਜਿਸ ਵਿਚ ਗਾਂਧੀ ਜੀ ਵਿਸ਼ਵਾਸ਼ ਕਰਦੇ ਸਨ—ਉਹਨਾਂ ਇਹ ਫ਼ੈਸਲਾ ਕੀਤਾ ਕਿ ਸੱਚੀ ਅਹਿੰਸਾ ਉਹਨਾਂ ਤੋਂ ਇਸ ਗੱਲ ਦੀ ਮੰਗ ਕਰਦੀ ਹੈ ਕਿ ਵੱਛੀ ਨੂੰ ਉਸਦੇ ਦੁੱਖ ਤੋਂ ਮੁਕਤ ਕਰਨ ਲਈ ਮਾਰ ਦੇਣਾ ਹੀ ਵਾਜ਼ਬ ਹੋਏਗਾ।' ਇੰਜ ਇਕ ਡਾਕਟਰ ਨੂੰ ਬੁਲਾਇਆ ਗਿਆ। 'ਤਦ ਬਾਪੂ ਜੀ (ਆਸ਼ਰਮ ਦੇ ਵਸਨੀਕ ਅਤੇ ਹੋਰ ਜਾਣਕਾਰ ਗਾਂਧੀ ਨੂੰ ਬਾਪੂ ਜਾਂ ਪਿਤਾ ਜੀ ਅਤੇ ਸ੍ਰੀਮਤੀ ਗਾਂਧੀ ਨੂੰ ਮਾਤਾ ਕਹਿਕੇ ਬੁਲਾਉਂਦੇ ਸਨ) ਹੇਠਾਂ ਝੁਕੇ,' ਮੀਰਾ ਬਹਿਨ ਜੋ ਉਸ ਸਮੇਂ ਉਥੇ ਹਾਜ਼ਰ ਸੀ, ਦਰਸਾਉਂਦੀ ਹੈ, 'ਅਤੇ ਉਹਨਾਂ ਨੇ ਵੱਛੀ ਦੀ ਇਕ ਅਗਲੀ ਲੱਤ ਨੂੰ ਬੜੇ ਠਰ੍ਹਮੇ ਨਾਲ ਪਕੜ ਲਿਆ ਤੇ ਉਸਦੇ ਟੀਕਾ ਲਾ ਦਿੱਤਾ। ਵੱਛੀ ਦੇ ਕੜਵੱਲ ਪਿਆ ਅਤੇ ਉਹ ਖ਼ਤਮ ਹੋ ਗਈ। ਕੋਈ ਵੀ ਕੁਝ ਨਾ ਬੋਲਿਆ। ਬਾਪੂ ਜੀ ਨੇ ਇਕ ਕਪੜਾ ਲੈਕੇ ਵੱਛੀ ਦਾ ਚਿਹਰਾ ਢੱਕ ਦਿੱਤਾ ਅਤੇ ਚੁਪਚਾਪ ਆਪਣੇ ਕਮਰੇ ਵੱਲ ਚਲੇ ਗਏ।

ਇਸੇ ਸਮੇਂ ਦੌਰਾਨ ਹੀ ਉਹ ਵਿਦਰੋਹ ਦਾ ਪ੍ਰਚਾਰ ਕਰਦੇ ਹੋਏ ਭਾਰਤ ਦੇ ਕਈ ਹਿੱਸਿਆਂ ਵਿਚ ਘੁੰਮੇ। ਇਹ ਵਿਦਰੋਹ ਸਰਕਾਰ ਦੇ ਖਿਲਾਫ਼ ਨਹੀਂ ਸੀ ਸਗੋਂ ਗਰੀਬੀ, ਅਗਿਆਨਤਾ ਅਤੇ ਛੂਤ ਛਾਤ ਦੇ ਖਿਲਾਫ਼ ਸੀ। ਇਕ ਜਲਸੇ ਵਿਚ ਜਦੋਂ ਉਹਨਾਂ ਇਹ ਵੇਖਿਆ ਕਿ ਅਛੂਤਾਂ ਨੂੰ ਦੂਰ ਇਕ ਕੋਨੇ ਵਿਚ ਖੜਾ ਕੀਤਾ ਗਿਆ ਹੈ ਤਾਂ ਉਹ ਇਕ ਦਮ ਉਹਨਾਂ ਦੇ ਦਰਮਿਆਨ ਜਾ ਪਹੁੰਚੇ ਅਤੇ ਉਥੋਂ ਹੀ ਜਲਸੇ ਨੂੰ ਸੰਬੋਧਨ ਕਰਨ ਲਗੇ...ਜਿਸ ਨਾਲ ਦਰਸ਼ਕਾਂ ਦੇ ਰੂੜੀਵਾਦੀ 'ਸਤਿਕਾਰਯੋਗ' ਵਰਗ ਨੂੰ ਆਪਣੀਆਂ ਪਿੱਠਾਂ ਭੁਵਾਉਣੀਆਂ ਪਈਆਂ।

# 33 .ਬਿਖੜਾ ਪੰਧ

ਸਹਿਜੇ ਸਹਿਜੇ ਰਾਸ਼ਟਰ ਦੇ ਸੁਭਾਅ ਵਿਚ ਇਕ ਬੁਨਿਆਦੀ ਤਬਦੀਲੀ ਆ ਗਈ। ਉਪਰਾਮਤਾ ਦਾ ਪਹਿਲਾ ਦੌਰ ਆਕ੍ਰਮਣਿਕ ਸਵੈ-ਹੱਕ ਜਮਾਈ ਵਿਚ ਤਬਦੀਲ ਹੋ ਗਿਆ ਸੀ। ਯੁਵਕ ਅੰਦੋਲਨ ਦਾ ਉਠ ਖਲੋਣਾ, ਕ੍ਰਿਸਾਣੀ ਬੇਚੈਨੀ ਵਿਚ ਵਾਧਾ, ਇਕ ਪਾਸੇ ਬੰਗਾਲ ਅਤੇ ਪੰਜਾਬ ਵਿਚ ਅਤਿਵਾਦੀਆਂ ਦੀ ਅਤੇ ਦੂਜੇ ਪਾਸੇ ਮਾਰਕਸ-ਵਾਦੀਆਂ ਦੀ ਵੰਗਾਰ ਅਤੇ ਸੰਵਿਧਾਨਕ ਅੰਦੋਲਨ ਵਿਚ ਬਹੁ ਚਰਚਿਤ ਸਵਰਾਜੀ ਤਜ਼ਰਬੇ ਦੀ ਅਸਫਲਤਾ ਨੇ ਇਸਨੂੰ ਹੋਰ ਤੇ ਹੋਰ ਪ੍ਰਚੰਡ ਕੀਤਾ। ਸੰਨ 1919 ਦੇ ਸੁਧਾਰ ਕਮਿਸ਼ਨ ਦੇ ਕੰਮ ਕਾਜ ਦੀ ਸਮੀਖਿਆ ਕਰਨ ਲਈ ਬਰਤਾਨਵੀ ਸਰਕਾਰ ਵਲੋਂ ਸਥਾਪਿਤ ਸੀਮੋਨ ਕਮਿਸ਼ਨ, ਜਿਸ ਵਿਚ ਕੋਈ ਭਾਰਤੀ ਮੈਂਬਰ ਸ਼ਾਮਲ ਨਹੀਂ ਸੀ ਕੀਤਾ ਗਿਆ, ਨੇ ਭਾਰੀ ਪ੍ਰਦਰਸ਼ਨਾਂ ਨੂੰ ਜਨਮ ਦੇਣ ਵਿਚ ਉਤੇਜਿਤ ਕੀਤਾ। ਗਾਂਧੀ ਜੀ ਨੂੰ ਕੀਤੀ ਛੇ ਸਾਲ ਦੀ ਕੈਦ ਦਾ ਸਮਾਂ 1922 ਵਿਚ ਖ਼ਤਮ ਹੋ ਗਿਆ ਸੀ ਅਤੇ ਭਾਵੇਂ ਉਹਨਾਂ ਨੂੰ ਚਾਰ ਸਾਲ ਪਹਿਲਾ ਹੀ ਬਿਨਾਂ ਕਿਸੇ ਸ਼ਰਤ ਦੇ ਰਿਹਾ ਕਰ ਦਿੱਤਾ ਗਿਆ ਸੀ, ਉਹ ਬਿਮਾਰੀ ਦੀ ਵਜ੍ਹਾ ਨਾਲ ਹਾਸਲ ਕੀਤੀ ਕੈਦ—ਮੁਕਤੀ ਨੂੰ ਰਾਜਨੀਤਕ ਕੰਮਾਂ ਲਈ ਨਾ ਵਰਤਣਾ ਆਪਣਾ ਨੈਤਿਕ ਫ਼ਰਜ਼ ਸਮਝਦੇ ਸਨ।

1929 ਤਕ ਕਾਂਗਰਸ ਦੇ ਵੱਖ ਵੱਖ ਧੜੇ ਇਕ ਵਾਰ ਫਿਰ ਸੰਗਠਿਤ ਹੋ ਗਏ ਸਨ ਅਤੇ ਅਗਲੀ ਕਾਰਵਾਈ ਲਈ ਬੇਚੈਨ ਹੁੰਦੇ ਹੋਏ ਉਹਨਾਂ ਮਹਾਤਮਾ ਜੀ ਦੀ ਅਗਵਾਈ ਭਾਲੀ। ਜਦੋਂ ਸਾਲ ਦੇ ਆਖਰੀ ਦਿਨ ਉਹਨਾਂ ਖੁਦ ਹੀ ਕਾਂਗਰਸ ਇਜਲਾਸ ਵਿਚ ਰਾਸ਼ਟਰੀ ਨੀਤੀ ਦੇ ਟੀਚੇ ਵਜੋਂ ਮੁਕੰਮਲ ਆਜ਼ਾਦੀ ਦੇ ਪ੍ਰਸਤਾਵ ਨੂੰ ਪੇਸ਼ ਕੀਤਾ ਤਾਂ ਇਹ ਸਪੱਸ਼ਟ ਸੀ ਕਿ ਉਹ ਬਰਤਾਨਵੀ ਰਾਜ ਨੂੰ ਇਕ ਖੁੱਲ੍ਹੀ ਵੰਗਾਰ ਦੇਣ ਲਈ ਲੋਕਾਂ ਨੂੰ ਇਕ ਵਾਰ ਫਿਰ ਅਗਵਾਈ ਦੇਣ ਲਈ ਤਿਆਰ ਸਨ। ਉਹਨਾਂ "ਪੂਰਣ ਸਵਰਾਜ" ਜਾਂ ਮੁਕੰਮਲ ਆਜ਼ਾਦੀ ਦੀ ਪ੍ਰਤਿਗਿਆ ਦਾ ਖਰੜਾ ਤਿਆਰ ਕੀਤਾ ਅਤੇ 26 ਜਨਵਰੀ 19'0 ਨੂੰ ਪੂਰੇ ਦੇਸ਼ ਵਿਚ ਕਰੋੜਾਂ ਹਿੰਦੁਸਤਾਨੀਆਂ ਨੇ ਪੂਰੀ ਸੰਜੀਦਗੀ ਨਾਲ ਇਹ ਪ੍ਰਤਿਗਿਆ ਲਈ। ਉਸ ਦਿਨ ਤੋਂ ਹੀ 26 ਜਨਵਰੀ ਨੂੰ ਆਜ਼ਾਦੀ ਦਿਵਸ ਦੇ ਰੂਪ ਵਿਚ ਮਨਾਇਆ ਜਾਣ ਲਗ ਪਿਆ। ਸਭ ਦੀਆਂ ਅੱਖਾਂ ਹੁਣ ਸਾਬਰਮਤੀ ਵੱਲ ਹੋ

ਗਈਆਂ ਸਨ । ਅਹਿੰਸਾ ਦਾ ਜਾਦੂਗਰ ਹੁਣ ਅਗੇ ਕੀ ਕਰੇਗਾ ?

12 ਮਾਰਚ 1930 ਨੂੰ, ਆਪਣੇ ਆਸ਼ਰਮ ਦੇ 78 ਮੈਂਬਰਾਂ ਸਹਿਤ, ਜਿਸ ਵਿਚ ਆਦਮੀ ਔਰਤਾਂ ਦੋਵੇਂ ਸ਼ਾਮਲ ਸਨ, ਗਾਂਧੀ ਜੀ ਨੇ ਸਭ ਦੇ ਅੱਗੇ ਚਲਕੇ ਆਪਣਾ 24 ਦਿਨ ਦਾ ਇਤਿਹਾਸਿਕ ਡਾਂਡੀ ਕੂਚ ਸ਼ੁਰੂ ਕੀਤਾ ਤਾਕਿ ਉਸ ਕਾਨੂੰਨ ਦੀ ਉਲੰਘਣਾ ਹੋ ਸਕੇ ਜੋ ਗ਼ਰੀਬ ਆਦਮੀ ਨੂੰ ਆਪਣੇ ਲਈ ਲੂਣ ਬਨਾਉਣ ਦੇ ਹੱਕ ਤੋਂ ਵਾਂਝਿਆਂ ਕਰਦਾ ਸੀ । ਇਸ ਤੋਂ ਪਹਿਲਾਂ ਉਹਨਾਂ ਆਪਣੀ ਇਸ ਪ੍ਰਸਤਾਵਿਤ ਕਾਰਵਾਈ ਤੋਂ ਵਾਇਸਰਾਇ ਨੂੰ ਸੂਚਿਤ ਕਰ ਦਿੱਤਾ ਸੀ । ਵਾਇਸਰਾਇ ਅੱਗੋਂ ਮਜ਼ਾਕ ਵਿਚ ਮੁਸਕ੍ਰਾਇਆ ਹੀ ਹੋਵੇਗਾ । ਆਕੜਖਾਨੀਆਂ ਵਲੋਂ 24 ਦਿਨ ਪੈਦਲ ਚਲਕੇ ਸਮੁੰਦਰ ਦੇ ਪਾਣੀ ਨੂੰ ਸੁਕਾ ਕੇ ਲੂਣ ਦੀ ਡਲੀ ਵਿਚ ਤਬਦੀਲ ਕਰਨ ਦੀ ਗੱਲ ਬੜੀ ਹੀ ਮਾਮੂਲੀ, ਨਾਟਕੀ ਅਤੇ ਮੂਰਖਤਾ ਭਰੀ ਲਗੀ ਸੀ । ਪਰ ਧੋਤੀ ਵਾਲੇ ਇਸ ਨਿਕੇ ਜਿਹੇ ਜਾਦੂਗਰ ਨੇ ਮਾਮੂਲੀ ਵਿਖਾਈ ਦਿੰਦੀ ਘਟਨਾ ਦੇ ਨਾਟਕੀ ਪ੍ਰਭਾਵ ਨੂੰ ਆਤਮਬੋਧ ਰਾਹੀਂ ਕਿਆਸ ਲਿਆ ਸੀ । ਪਿੰਡਾਂ ਵਿਚੋਂ ਲੋਕਾਂ ਦੇ ਝੁੰਡਾਂ ਦੇ ਝੁੰਡ ਵਹੀਰਾਂ ਘੱਤਦੇ ਹੋਏ ਸੜਕ ਦੇ ਕੰਢੇ ਆ ਬੈਠੇ ਤਾਕਿ ਉਹ ਰੱਬ ਦੇ ਇਸ ਸ਼ਸਤਰਹੀਣ ਬੰਦੇ ਦੇ ਦਰਸ਼ਨ ਕਰ ਸਕਣ । ਲੋਕਾਂ ਦੀ ਕਲਪਣਾ ਨੇ ਚੰਗਿਆੜੇ ਨੂੰ ਪਕੜ ਲਿਆ ਸੀ ਅਤੇ ਜਦ ਤਕ ਇਹ ਕੂਚ ਸਮਾਪਤ ਹੋਇਆ, ਸਮੁੱਚੇ ਦੇਸ਼ ਵਿਚ ਇਕ ਕੋਨੇ ਤੋਂ ਦੂਜੇ ਕੋਨੇ ਤਕ ਇਕ ਮਹਾਨ ਕ੍ਰਿਸ਼ਮੇ ਵਾਂਗ ਉਤਸ਼ਾਹ ਦੀ ਲਹਿਰ ਫੈਲ ਗਈ ਸੀ ।

6 ਅਪ੍ਰੈਲ ਦੀ ਸਵੇਰ ਨੂੰ ਪ੍ਰਾਰਥਨਾ ਤੋਂ ਬਾਅਦ ਮਹਾਤਮਾ ਜੀ ਸਮੁੰਦਰ ਦੇ ਤੱਟ ਤੇ ਗਏ ਅਤੇ ਉਥੋਂ ਲਹਿਰਾਂ ਰਾਹੀਂ ਛਡ ਕੇ ਗਏ ਲੂਣ ਦੀ ਇਕ ਡਲੀ ਨੂੰ ਚੁਕ ਲਿਆ । ਪ੍ਰਤੀਕਾਤਮਕ ਉਲੰਘਣਾ ਦੇ ਇਸ ਸਾਧਾਰਣ ਕਾਰਜ ਨੇ ਪੂਰੇ ਦੇਸ਼ ਵਿਚ ਕਾਨੂੰਨ ਲਈ ਇਕ ਚਣੌਤੀ ਪੈਦਾ ਕਰ ਦਿੱਤੀ । ਆਦਮੀ ਅਤੇ ਔਰਤਾਂ, ਨੌਜਵਾਨ ਅਤੇ ਬਜ਼ੁਰਗ, ਸਾਧਾਰਣ ਪੇਂਡੂ ਅਤੇ ਅੜਕ ਮੜਕ ਵਾਲੇ ਸ਼ਹਿਰੀ ਹਜ਼ਾਰਾਂ ਦੀ ਗਿਣਤੀ ਵਿਚ ਗ੍ਰਿਫ਼ਤਾਰੀਆਂ ਦੇਣ, ਪੁਲਿਸ ਦੀ ਮਾਰ ਖਾਣ ਅਤੇ ਬਹੁਤ ਸਾਰੇ ਕੇਸਾਂ ਵਿਚ ਗੋਲੀਆਂ ਖਾਣ ਲਈ ਘਰਾਂ ਤੋਂ ਨਿਕਲ ਤੁਰੇ । ਗਾਂਧੀ ਜੀ ਨੂੰ ਵੀ 4 ਮਈ ਨੂੰ ਅੱਧੀ ਰਾਤ ਦੇ ਛੇਤੀ ਬਾਅਦ ਗ੍ਰਿਫ਼ਤਾਰ ਕਰ ਲਿਆ ਗਿਆ । ਕੁਝ ਹੀ ਹਫਤਿਆਂ ਵਿਚ ਸੈਂਕੜੇ-ਹਜ਼ਾਰਾਂ ਆਦਮੀ ਅਤੇ ਔਰਤਾਂ ਜੇਲ੍ਹਾਂ ਵਿਚ ਸਨ । ਬਰਤਾਨਵੀ ਸਰਕਾਰ ਦੀ ਸ਼ਕਤੀਸ਼ਾਲੀ ਮਸ਼ੀਨ ਦੇ ਸਾਰੇ ਪੁਰਜੇ ਢਿੱਲੇ ਪੈ ਗਏ ।

ਜਦੋਂ ਲੰਡਨ ਵਿਖੇ ਨਵੰਬਰ 1930 ਵਿਚ ਪਹਿਲੀ ਗੋਲਮੇਜ ਕਾਨਫ੍ਰੰਸ ਹੋਈ ਤਾਂ ਭਾਰਤ ਵਿਚ ਇੰਡੀਅਨ ਨੈਸ਼ਨਲ ਕਾਂਗਰਸ ਤੋਂ ਬਗੈਰ ਭਾਰਤੀਆਂ ਦੇ 'ਪ੍ਰਤਿਨਿਧਾਂ' ਨਾਲ ਭਾਵੀ ਸੰਵਿਧਾਨਿਕ ਸਥਿਤੀ ਦੀ ਸਥਾਪਨਾ ਦੇ ਵਿਸ਼ੇ ਨੂੰ ਲੈਕੇ ਮਜ਼ਦੂਰ ਸਰਕਾਰ ਨੂੰ ਕਾਫ਼ੀ ਛਿਥੀ ਹਾਲਤ ਦਾ ਸਾਹਮਣਾ ਕਰਨਾ ਪਿਆ । ਜਿਥੇ ਬਹੁਤ ਸਾਰੇ ਸਵਾਰਥੀ ਧੜਿਆਂ ਨੂੰ ਲੋੜ ਤੋਂ ਵੱਧ ਪ੍ਰਤਿਨਿਧਤਾ ਦਿੱਤੀ ਗਈ ਸੀ ਉਥੇ ਲੋਕਾਂ ਦੀਆ ਰਾਸ਼ਟਰੀ ਅਕਾਂਖਿਆਵਾਂ ਲਈ ਬੋਲਣ ਵਾਲਿਆਂ ਵਿਚੋਂ ਕੋਈ ਵੀ ਨਹੀਂ ਸੀ । ਇਸ ਤਰੁੱਟੀ ਨੂੰ ਨਜ਼ਰ ਅੰਦਾਜ਼ ਨਹੀਂ ਸੀ ਕੀਤਾ ਜਾ ਸਕਦਾ । ਉਨ੍ਹੀ ਜਨਵਰੀ 1931 ਨੂੰ ਕਾਨਫ੍ਰੰਸ ਦੇ ਸਮਾਪਤੀ ਵਾਲੇ ਦਿਨ ਪ੍ਰਧਾਨ ਮੰਤਰੀ ਰਾਮਸੇਅ ਮੈਕਡੋਨਾਲਡ ਨੇ ਆਸ ਪ੍ਰਗਟ ਕੀਤੀ

ਕਿ ਅਗਲੀ ਗੋਲਮੇਜ਼ ਕਾਨਫਰੰਸ ਵਿਚ ਕਾਂਗਰਸ ਦੀ ਸ਼ਮੂਲੀਅਤ ਵੀ ਸੰਭਵ ਹੋ ਸਕੇਗੀ। ਇੰਜ ਇਕ ਹਫ਼ਤੇ ਬਾਅਦ ਆਜ਼ਾਦੀ ਦੀ ਪ੍ਰਤਿਗਿਆ ਲੈਣ ਵਾਲੇ ਦਿਨ ਤੋਂ ਪੂਰੇ ਇਕ ਸਾਲ ਬਾਅਦ 26 ਜਨਵਰੀ ਨੂੰ ਗਾਂਧੀ ਜੀ ਅਤੇ ਉਹਨਾਂ ਦੇ ਕੁਝ ਹੋਰ ਉਘੇ ਸਾਥੀਆਂ ਨੂੰ ਬਿਨਾ ਸ਼ਰਤ ਦੇ ਰਿਹਾ ਕਰ ਦਿੱਤਾ ਗਿਆ।

ਛੇਤੀ ਬਾਅਦ, ਵਾਇਸਰਾਇ ਲਾਰਡ ਇਰਵਿਨ ਨੇ ਗਲਬਾਤ ਲਈ ਗਾਂਧੀ ਜੀ ਨੂੰ ਬੁਲਾ ਲਿਆ। ਜਦੋਂ ਉਹ ਵਾਇਸਰਾਇ ਦੇ ਮਹੱਲ ਦੀਆਂ ਪੌੜੀਆਂ ਚੜ੍ਹ ਰਹੇ ਸਨ ਤਾਂ ਵਿੰਸਟਨ ਚਰਚਿੱਲ ਨੇ ਘਿਰਣਾ ਭਾਵ ਵਿਚ ਕਿਹਾ ਸੀ : 'ਇਕ ਵੇਲੇ ਦਾ "ਇਨਰ ਟੈਂਪਲ" ਦਾ ਵਕੀਲ, ਹੁਣ ਰਾਜਧਰੋਹੀ ਫ਼ਕੀਰ ਬਣਕੇ ਅਰਧਨੰਗੀ ਹਾਲਤ ਵਿਚ ਸਮਰਾਟ ਦੇ ਪ੍ਰਤਿਨਿਧ ਦੇ ਨਾਲ ਬਰਾਬਰ ਦੀ ਕੁਰਸੀ 'ਤੇ ਬੈਠ ਕੇ ਵਾਰਤਾ ਵਿਚ ਹਿੱਸਾ ਲੈਣ ਲਈ ਵਾਇਸਰਾਇ ਦੇ ਮਹੱਲ ਦੀਆਂ ਪੌੜੀਆਂ ਚੜ੍ਹ ਰਿਹਾ ਹੈ—ਇਹ ਦ੍ਰਿਸ਼ ਘਿਰਣਾਪੂਰਣ ਅਤੇ ਅਪਮਾਨਜਨਕ ਹੈ।'

ਪਰੰਤੂ ਲਾਰਡ ਇਰਵਿਨ ਜ਼ਾਹਿਰਾ ਤੌਰ 'ਤੇ ਹੋਰ ਤਰ੍ਹਾਂ ਹੀ ਸੋਚ ਰਿਹਾ ਸੀ। ਇਸ ਘਟਨਾ ਨੂੰ ਉਸਨੇ 25 ਸਾਲ ਬਾਅਦ ਜਦੋਂ ਉਹ ਲਾਰਡ ਹਾਲੀਫਾਕਸ ਸੀ ਤਾਂ ਇੰਜ ਦੁਹਰਾਇਆ, 'ਮੇਰੇ ਲਈ ਉਸ ਅਨੂਠੇ ਨਿਕੇ ਜਿਹੇ ਆਦਮੀ ਪ੍ਰਤੀ ਮਹਾਨ ਸ਼ਰਧਾ ਅਤੇ ਸਤਿਕਾਰ ਰਖਣ ਦੇ ਆਪਣੇ ਹੀ ਕਾਰਨ ਹਨ।'

ਮੀਰਾ ਬਹਿਨ ਨੇ ਇਕ ਦਿਲਚਸਪ ਕਥਾਵਾਰਤਾ ਦਾ ਜ਼ਿਕਰ ਕੀਤਾ ਹੈ ਜੋ ਵੱਡਿਆਂ ਅਤੇ ਛੋਟਿਆਂ ਦੋਹਾਂ ਪ੍ਰਤੀ ਗਾਂਧੀ ਜੀ ਦੇ ਵਰਤਾਰੇ ਦੀ ਵਿਲੱਖਣਤਾ ਉਪਰ ਪ੍ਰਸੰਗਿਕ ਰੌਸ਼ਨੀ ਪਾਉਂਦੀ ਹੈ : 'ਇਕ ਦਿਨ ਜਦੋਂ ਦੁਪਹਿਰ ਵੇਲੇ ਗੱਲਬਾਤ ਵਧੇਰੇ ਲੰਮੀ ਹੋ ਗਈ ਤਾਂ ਮੈਨੂੰ ਬਾਪੂ ਜੀ ਦਾ ਖਾਣਾ ਵਾਇਸਰਾਇ ਭਵਨ ਪਹੁੰਚਾਉਣ ਦਾ ਸੰਦੇਸ਼ ਮਿਲਿਆ। ਉਹਨਾਂ ਦਿਨਾਂ ਵਿਚ ਬਾਪੂ ਜੀ ਦੀ ਖੁਰਾਕ ਮੁਖ ਤੌਰ ਤੇ ਦੁੱਧ ਅਤੇ ਖਜੂਰਾਂ ਸਨ ਅਤੇ ਜਿਸ ਬਰਤਨ ਵਿਚ ਉਹ ਖਾਂਦੇ ਸਨ ਉਹ ਜੇਲ੍ਹ ਦਾ ਇਕ ਸਾਧਾਰਣ ਭਾਂਡਾ ਸੀ ਜੋ ਉਹਨਾਂ ਯੇਰਾਵਦਾ ਜ਼ੇਲ੍ਹ ਵਿਚੋਂ ਰਿਹਾ ਹੁੰਦੇ ਸਮੇਂ ਯਾਦਗਰੀ ਵਜੋਂ ਆਪਣੇ ਨਾਲ ਲੈ ਆਂਦਾ ਸੀ। ਮੈਂ ਕਾਹਲੀ ਨਾਲ ਇਹ ਸਭ ਚੀਜ਼ਾਂ ਇਕ ਟੋਕਰੀ ਵਿਚ ਰਖੀਆਂ ਅਤੇ ਵਾਇਸਰਾਇ ਭਵਨ ਵੱਲ ਤੁਰ ਪਈ...। ਵਾਇਸਰਾਇ ਬੜੀ ਦਿਲਚਸਪੀ ਨਾਲ ਉਹਨਾਂ ਨੂੰ ਵੇਖ ਰਿਹਾ ਸੀ ਅਤੇ ਜਦੋਂ ਉਹਨਾਂ ਆਪਣੇ ਚਿਮਚੇ ਨਾਲ ਖਜੂਰਾਂ ਨੂੰ ਕਢ ਕਢ ਕੇ ਖਾਣਾ ਸ਼ੁਰੂ ਕੀਤਾ ਤਾਂ ਲਾਰਡ ਇਰਵਿਨ ਨੇ ਪੁਛਿਆ ਕਿ ਉਹ ਕੀ ਖਾ ਰਹੇ ਹਨ ? "ਪੈਗੰਬਰ ਦਾ ਭੋਜ," ਬਾਪੂ ਜੀ ਨੇ ਮੁਸਕ੍ਰਾਉਂਦੇ ਹੋਏ ਕਿਹਾ। ਵਾਇਸ-ਰਾਇ ਉਠ ਖਲੋਤਾ ਅਤੇ ਕੋਲ ਆਕੇ ਬਰਤਨ ਵਿਚ ਝਾਕਣ ਲਗਾ ਕਿ ਇਸਦਾ ਕੀ ਭਾਵ ਹੈ। 'ਅਤੇ ਇਹ ਮੇਰਾ ਜੇਲ੍ਹ ਦਾ ਬਰਤਨ ਏ,' ਬਾਪੂ ਜੀ ਨੇ ਬੜੇ ਮਾਣ ਨਾਲ ਭਾਂਡੇ ਨੂੰ ਚਿਮਚੇ ਨਾਲ ਖੜਕਾਉਂਦੇ ਹੋਏ ਆਖਿਆ।

# 34. ਪੱਛਮ ਵਿਚ ਵਿਸ਼ਰਾਮ

ਮਾਰਚ 1931 ਵਿਚ ਗਾਂਧੀ—ਇਰਵਿਨ ਸਮਝੌਤੇ ਉਪਰ ਹਸਤਾਖ਼ਰ ਕੀਤੇ ਗਏ ਅਤੇ 29 ਅਗੱਸਤ ਨੂੰ ਗਾਂਧੀ ਜੀ ਕਾਂਗਰਸ ਦੇ ਇਕ ਮਾਤਰ ਨੁਮਾਇੰਦੇ ਵਜੋਂ ਦੂਜੀ ਗੋਲਮੇਜ਼ ਕਾਨਫਰੰਸ ਵਿਚ ਭਾਗ ਲੈਣ ਲਈ ਲੰਡਨ ਲਈ ਰਵਾਨਾ ਹੋਏ। ਵਿਚਕਾਰਲੇ ਸਪਤਾਹ ਅਨਿਸੁਚਿਤਤਾ ਅਤੇ ਤਣਾਓ ਨਾਲ ਭਰੇ ਹੋਏ ਸਨ ਕਿਉਂ ਜੋ ਲਾਰਡ ਇਰਵਿਨ ਦਾ ਉਤਰਾਧਿਕਾਰੀ ਲਾਰਡ ਵਲਿੰਗਡਨ ਇਕ ਕੱਟੜਪੰਥੀ ਸਿਆਸਤਦਾਨ ਸੀ ਅਤੇ ਆਪਣੇ ਪੂਰਵ ਅਧਿਕਾਰੀ ਜਿੰਨੀ ਕਲਪਨਾ ਸ਼ਕਤੀ ਅਤੇ ਵਫ਼ਾਦਾਰੀ ਨਹੀਂ ਸੀ ਰਖਦਾ। 'ਮੇਰੇ ਖਾਲੀ ਹੱਥ ਹੀ ਵਾਪਸ ਪਰਤਣ ਦੀ ਉਮੀਦ ਏ,' ਗਾਂਧੀ ਜੀ ਨੇ ਪੀ. ਐਂਡ ਓ. ਸਮੁੰਦਰੀ ਜਹਾਜ਼ ਦੇ ਡੈਕ 'ਤੇ ਪ੍ਰਵੇਸ਼ ਕਰਦੇ ਹੋਏ ਆਖਿਆ।

ਲੰਡਨ ਵਿਚ ਉਹ ਮਯੂਰਿਅਲ ਲੈਸਟਰ ਦੇ ਮਹਿਮਾਨ ਵਜੋਂ ਪੂਰਬੀ ਭਾਗ ਵਿਚ ਕਿੰਗਜ਼ਲੇ ਹਾਲ ਵਿਖੇ ਠਹਿਰੇ। ਲੰਡਨ ਦੇ ਇਸ ਗ਼ਰੀਬ ਜ਼ਿਲ੍ਹੇ ਦੇ ਸਮਾਜ ਸੇਵਾ ਕੇਂਦਰ ਵਿਚ ਰਹਿੰਦੇ ਹੋਏ ਉਹਨਾਂ ਨੇ ਉਥੇ ਘਰ ਵਾਂਗ ਹੀ ਮਹਿਸੂਸ ਕੀਤਾ ਜਿਸ ਦੇ ਆਲੇ-ਦੁਆਲੇ ਮਜਦੂਰ ਵਰਗ ਰਹਿੰਦਾ ਸੀ ਜਿਨ੍ਹਾਂ ਦੇ ਦਿਲ ਉਹਨਾਂ ਛੇਤੀ ਹੀ ਜਿੱਤ ਲਏ। ਉਹਨਾਂ ਦੀ ਨਿਰਉਚੇਚਤਾ, ਰਹਿਮਦਿਲੀ ਅਤੇ ਮਜ਼ਾਹੀਆ ਸੁਭਾ ਨੇ ਰਾਸ਼ਟਰੀ ਅਤੇ ਨਸਲੀ ਬੰਧਨਾਂ ਨੂੰ ਤੋੜ ਦਿੱਤਾ। ਇਥੋਂ ਤਕ ਕਿ ਉਹਨਾਂ ਦੀ ਰਵਾਇਤੀ ਪੋਸ਼ਾਕ ਨੇ ਵੀ ਕਿਸੇ ਨੂੰ ਚਕਾਚੌਂਧ ਨਾ ਕੀਤਾ। ਜਦੋਂ ਕਿਸੇ ਨੇ ਉਹਨਾਂ ਤੋਂ ਇਹ ਪੁਛਿਆ ਕਿ ਉਹ ਸਿਰਫ ਧੋਤੀ ਹੀ ਕਿਉਂ ਪਹਿਨਦੇ ਹਨ ਤਾਂ ਉਹਨਾਂ ਉੱਤਰ ਦਿੱਤਾ, 'ਤੁਸੀਂ ਲੋਕ ਚਾਰ ਵੱਧ ਪਹਿਨਦੇ ਹੋ ਪਰ ਮੈਂ ਚਾਰ ਘੱਟ ਪਹਿਨਦਾ ਹਾਂ।' ਉਹਨਾਂ ਦੀ ਲਘੂ-ਪੋਸ਼ਾਕ ਹਾਲੇ ਫ਼ੈਸ਼ਨ ਦੇ ਤੌਰ ਤੇ ਮਕਬੂਲ ਨਹੀਂ ਸੀ ਹੋਈ ਨਹੀਂ ਤਾ ਨਵੇਂ ਫ਼ੈਸ਼ਨ ਦੀ ਕਾਢ ਦਾ ਸਿਹਰਾ ਉਹਨਾਂ ਨੇ ਆਪਣੇ ਸਿਰ ਕਬੂਲਣਾ ਪ੍ਰਵਾਨ ਕਰ ਲੈਣਾ ਸੀ।

ਬਰਤਾਨਵੀ ਪ੍ਰਸ਼ਾਸਨ ਦੇ ਤੌਖਲੇ ਦੇ ਬਾਵਜੂਦ ਉਹਨਾਂ ਨੇ ਲੈਂਕਾਸ਼ਾਇਰ ਜਾਣ ਦੀ ਜਿੱਦ ਕੀਤੀ ਜਿਥੇ ਵਿਦੇਸ਼ੀ ਕਪੜਿਆਂ ਨੂੰ ਛੇਕਣ ਦੀ ਉਹਨਾਂ ਦੀ ਆਪਣੀ ਮੁਹਿੰਮ ਨੇ ਵੱਡੀ ਮਾਤਰਾ ਵਿਚ ਬੇਰੁਜ਼ਗਾਰੀ ਨੂੰ ਜਨਮ ਦੇ ਦਿੱਤਾ ਸੀ। ਉਹਨਾਂ ਨੇ ਬੇਰੁਜ਼ਗਾਰ

ਮਿੱਲ ਚਾਲਕਾਂ ਦੀ ਮੰਦਹਾਲੀ ਨੂੰ ਤੱਕਿਆ ਅਤੇ ਜੋ ਕੁਝ ਉਹਨਾਂ ਨੂੰ ਦੱਸਿਆ ਗਿਆ, ਉਸਨੂੰ ਸਹਾਨੂਭੂਤੀ ਨਾਲ ਸੁਣਿਆਂ। ਉਹਨਾਂ ਨੇ ਉਹਨਾਂ ਨੂੰ ਕਿਹਾ : 'ਤੁਹਾਡੇ ਪਾਸ ਸਿਰਫ਼ 30 ਲੱਖ ਬੇਰੁਜ਼ਗਾਰ ਹਨ ਪਰ ਸਾਡੇ ਪਾਸ 30 ਕਰੋੜ ਬੇਰੁਜ਼ਗਾਰ ਅਤੇ ਅੱਧੇ ਸਾਲ ਲਈ ਅਲਪ ਰੁਜ਼ਗਾਰ ਵਿਅਕਤੀ ਹਨ। ਤੁਹਾਡਾ ਔਸਤਨ ਬੇਰੁਜ਼ਗਾਰੀ ਭੱਤਾ 70 ਸ਼ਲਿੰਗ ਹੈ। ਸਾਡੀ ਔਸਤਨ ਆਮਦਨ 7 ਸ਼ਲਿੰਗ ਅਤੇ 6 ਪੈਂਸ ਪ੍ਰਤੀਮਾਹ ਹੈ... ਜ਼ਰਾ ਸੋਚੋ ਉਸ ਮੁਲਕ ਦਾ ਕੀ ਹਾਲ ਹੋਵੇਗਾ ਜਿਥੇ 30 ਕਰੋੜ ਵਿਅਕਤੀ ਬੇਰੁਜ਼ਗਾਰ ਹਨ, ਜਿਥੇ ਕਰੋੜਾਂ ਵਿਅਕਤੀਆਂ ਨੂੰ ਹਰ ਸਾਲ ਰੁਜ਼ਗਾਰ ਹਾਸਲ ਨਾ ਹੋਣ ਕਾਰਣ ਕਰਾਰੀ ਢਾਹ ਲਗਦੀ ਹੈ ਅਤੇ ਉਹ ਇੰਜ ਆਤਮ ਸਤਿਕਾਰ ਅਤੇ ਰੱਬ ਵਿਚਲੇ ਵਿਸ਼ਵਾਸ਼ ਤੋਂ ਵਾਂਝੇ ਹੋ ਜਾਂਦੇ ਹਨ। ਮੈਨੂੰ ਉਹਨਾਂ ਦੇ ਸਾਹਮਣੇ ਪ੍ਰਮਾਤਮਾ ਦਾ ਸੰਦੇਸ਼ ਲੈਕੇ ਜਾਣ ਦੀ ਹਿੰਮਤ ਨਹੀਂ ਪੈਂਦੀ...ਮੈਂ ਪ੍ਰਮਾਤਮਾ ਦਾ ਸੰਦੇਸ਼ ਤਾਂ ਹੀ ਉਹਨਾਂ ਦੇ ਸਾਹਮਣੇ ਲੈਕੇ ਜਾ ਸਕਦਾ ਹਾਂ ਜੇ ਰੁਜ਼ਗਾਰ ਦਾ ਪਵਿੱਤਰ ਸੰਦੇਸ਼ ਲੈਕੇ ਉਹਨਾਂ ਪਾਸ ਜਾਂਦਾ ਹਾਂ। ਇਕ ਚੰਗਾ ਨਾਸ਼ਤਾ ਕਰਨ ਪਿਛੋਂ ਅਤੇ ਦੁਪਹਿਰ ਦੇ ਚੰਗੇ ਭੋਜਨ ਦੀ ਆਸ ਕਰਦੇ ਹੋਏ ਇਥੇ ਬੈਠ ਕੇ ਰੱਬ ਬਾਰੇ ਸੋਚਣਾ ਬਹੁਤ ਚੰਗਾ ਲਗਦਾ ਹੈ ਪਰ ਮੈਂ ਉਹਨਾਂ ਕਰੋੜਾਂ ਦੇ ਸਾਹਮਣੇ ਕਿਵੇਂ ਰੱਬ ਦੀ ਗੱਲ ਕਰ ਸਕਦਾ ਹਾਂ ਜਿਨ੍ਹਾਂ ਨੂੰ ਦਿਨ ਵਿਚ ਦੋ ਵਕਤ ਦੀ ਰੋਟੀ ਵੀ ਨਸੀਬ ਨਹੀਂ ਹੁੰਦੀ ? ਉਹਨਾਂ ਦਾ ਪ੍ਰਮਾਤਮਾ ਤਾਂ ਕੇਵਲ ਰੋਟੀ ਵਿਚੋਂ ਹੀ ਪੈਦਾ ਹੋ ਸਕਦਾ ਹੈ।'

ਉਹਨਾਂ ਨੂੰ ਸੁਨਣ ਉਪਰੰਤ ਇਕ ਬੇਰੁਜ਼ਗਾਰ ਨੇ ਕਿਹਾ, 'ਮੈਂ ਵੀ ਇਕ ਬੇਰੁਜ਼ਗਾਰ ਹਾਂ ਪਰ ਜੇਕਰ ਮੈਂ ਭਾਰਤ ਵਿਚ ਹੁੰਦਾ ਤਾਂ ਮੈਂ ਵੀ ਉਹੀ ਕੁਝ ਆਖਦਾ ਜੋ ਗਾਂਧੀ ਜੀ ਕਹਿ ਰਹੇ ਹਨ।' ਲੈਂਕਾਸ਼ਾਇਰ ਵਿਚ ਹਰ ਥਾਂ, ਮੀਰਾ ਬਹਿਨ ਜੋ ਉਸ ਸਮੇਂ ਉਹਨਾਂ ਦੇ ਨਾਲ ਸੀ ਨੇ ਯਾਦ ਦੁਹਰਾਇਆ, ਲੋਕਾਂ ਦੀ ਭੀੜ ਉਹਨਾਂ ਦਾ ਨਿਘਾ ਸੁਆਗਤ ਕਰਨ ਅਤੇ ਉਤਸ਼ਾਹ ਪੂਰਵਕ ਸੁਣਨ ਲਈ ਇਕੱਠੀ ਹੋ ਜਾਂਦੀ ਸੀ।

ਜਿਥੋਂ ਤਕ ਗਾਂਧੀ ਜੀ ਦੀ ਫੇਰੀ ਦੇ ਰਾਜਨੀਤਕ ਉਦੇਸ਼ ਦਾ ਸੰਬੰਧ ਸੀ ਉਹਨਾਂ ਦਾ ਪਹਿਲਾ ਅਪਸ਼ਗਨ ਠੀਕ ਸਾਬਤ ਹੋਇਆ, ਉਹਨਾਂ ਨੂੰ ਬਰਤਾਨ ਦਾ ਤੱਟ 'ਖਾਲੀ ਹੱਥ' ਹੀ ਛਡਣਾ ਪਿਆ ਸੀ। ਫਿਰ ਵੀ ਇੰਗਲੈਂਡ ਦੇ ਲੋਕਾਂ ਨਾਲ ਉਹਨਾਂ ਦੇ ਨਿਜੀ ਸੰਬੰਧਾਂ ਦੇ ਇਤਫਾਕਨ ਗੌਣ ਪ੍ਰਭਾਵਾਂ ਦੇ ਚੰਗੇ ਸਿੱਟੇ ਨਿਕਲੇ। ਲੋਕ ਉਸ ਗਾਂਧੀ ਜੀ ਨੂੰ ਭੁੱਲ ਚੁੱਕੇ ਸਨ ਜੋ ਇਸ ਤੋਂ ਪਹਿਲਾਂ ਚਾਰ ਵਾਰ ਇੰਗਲੈਂਡ ਦੀ ਯਾਤਰਾ ਕਰ ਚੁੱਕੇ ਸਨ ਅਤੇ ਇਥੋਂ ਦੀਆਂ ਗਲੀਆਂ ਵਿਚੀਂ ਪੂਰਵ ਯੁੱਧ ਦੇ ਅੰਗਰੇਜ਼ ਪਤਵੰਤੇ ਦੀ ਰਵਾਇਤੀ ਪੋਸ਼ਾਕ ਵਿਚ ਘੁੰਮ ਚੁੱਕੇ ਸਨ। ਮਹਾਤਮਾ ਜੀ ਜਾਂ 'ਅਰਧ ਨੰਗਾ ਰਾਜ ਧਰੋਹੀ ਫ਼ਕੀਰ' ਜੋ ਹੁਣ ਇਥੇ ਆਇਆ ਸੀ, ਇਕ ਦੰਦ ਕਥਾ ਬਣ ਚੁੱਕਾ ਸੀ ਅਤੇ ਬਹੁਤ ਸਾਰੀਆਂ ਚੰਗੀਆਂ ਮੰਦੀਆਂ ਵਿਚਿੱਤਰ ਕਹਾਣੀਆਂ ਉਹਨਾਂ ਦੇ ਨਾਂ ਨਾਲ ਜੁੜ ਗਈਆਂ ਸਨ। ਇਸ ਲਈ ਸਾਧਾਰਣ ਬਰਤਾਨਵੀ ਲੋਕਾਂ ਵਲੋਂ ਉਹਨਾਂ ਦੀ ਸਖ਼ਸ਼ੀਅਤ ਦੀ ਛੱਬ ਨੂੰ, ਉਹਨਾਂ ਦੀਆਂ ਸਰਵ-ਵਿਆਪੀ ਸਹਾਨੂੰ ਭੂਤੀਆਂ ਨੂੰ, ਉਹਨਾਂ ਦੇ ਜਾਨਦਾਰ ਮੁਜ਼ਾਹੀਆ ਸੁਭਾਅ ਨੂੰ ਅਤੇ ਪ੍ਰਭਾਵਕਾਰੀ ਸੰਚਾਰੀ ਹਾਸੇ ਨੂੰ ਮਾਨਣਾ ਅਤੇ ਮਾਪਣਾ ਚੰਗਾ ਲਗਦਾ ਸੀ।

ਦੋ ਮੂਰਤੀਕਾਰਾਂ ਨੇ ਗਾਂਧੀ ਜੀ ਦਾ ਚਿਹਰਾ ਘੜ੍ਹਨ ਲਈ ਉਹਨਾਂ ਦਾ ਨੇੜਿਓਂ ਅਧਿਐਨ ਕੀਤਾ ਜਦੋਂ ਉਹ ਚਰਖਾ ਕੱਤ ਰਹੇ ਹੁੰਦੇ ਜਾਂ ਨਾਇਟ ਬਰਿੱਯ ਮਕਾਨ ਵਿਖੇ ਲੋਕਾਂ ਨੂੰ ਮਿਲ ਰਹੇ ਹੁੰਦੇ ਜਿਥੇ ਉਹ ਸੇਂਟ ਜੇਮਜ਼ ਮਹੱਲ ਵਿਖੇ ਕਾਨਫਰੰਸਾਂ ਵਿਚ ਭਾਗ ਲੇਂਦੇ ਹੋਏ ਆਪਣੇ ਵਿਹਲੇ ਘੰਟਿਆਂ ਨੂੰ ਬਿਤਾਉਂਦੇ ਸਨ। ਇਹਨਾਂ ਮੂਰਤੀਕਾਰਾਂ ਵਿਚੋਂ ਇਕ ਵਿਨਸਟਨ ਚਰਚਿੱਲ ਦੀ ਭਤੀਜੀ ਕਲੇਅਰ ਸ਼ੈਰੀਡਨ ਸੀ ਜਿਸਨੇ 1920 ਵਿਚ ਲੈਨਿਨ ਦਾ ਚਿਹਰਾ ਘੜਿਆ ਸੀ ਅਤੇ ਬਾਅਦ ਵਿਚ ਆਪਣੇ ਚਾਚੇ ਦਾ ਚਿਹਰਾ ਘੜਨ ਜਾ ਰਹੀ ਸੀ। ਦੂਜਾ ਮੂਰਤੀਕਾਰ ਅਮਰੀਕਾ ਦਾ ਜੋਅ ਡੇਵਿਡਸਨ ਸੀ। ਇਥੇ ਕਲੇਅਰ ਸ਼ੈਰੀਡਨ ਦੇ ਲਫ਼ਜ਼ਾਂ ਨੂੰ ਦੁਹਰਾਉਣਾ ਦਿਲਚਸਪੀ ਤੋਂ ਖਾਲੀ ਨਹੀਂ ਹੋਵੇਗਾ ਜੋ ਉਸਨੇ ਉਹਨਾਂ ਤਿੰਨ ਪ੍ਰਮੁੱਖ ਮਹਾਨ ਸਮਕਾਲੀ ਸਖਸ਼ੀਅਤਾਂ ਬਾਰੇ ਕਹੇ ਸਨ ਜਿਨ੍ਹਾਂ ਨੇ ਆਪਣੇ ਆਪਣੇ ਭੂ-ਭਾਗ ਵਿਚ ਇਤਿਹਾਸ ਨੂੰ ਬਦਲ ਕੇ ਰਖ ਦਿੱਤਾ ਸੀ ਅਤੇ ਜੋ ਇਕ ਦੂਜੇ ਤੋਂ ਬਹੁਤ ਹੀ ਭਿੰਨ ਸਨ ਅਤੇ ਜਿਨ੍ਹਾਂ ਦੇ ਚਿਹਰਿਆਂ ਦਾ ਉਸਨੇ ਅਧਿਐਨ ਕੀਤਾ ਸੀ :

'ਲੈਨਿਨ ਅਤੇ ਚਰਚਿੱਲ ਦੇ ਸੰਬੰਧ ਵਿਚ ਅਸੀਂ ਖੋਪੜੀ ਦੀ ਬਣਤਰ ਵਿਚ ਇਕ ਵਿਲੱਖਣ ਸਮਾਨਤਾ ਵੇਖਦੇ ਹਾਂ : ਉਹਨਾਂ ਦੇ ਦਿਮਾਗ ਦੇ ਗਿਰਦ ਵੱਡੇ-ਵੱਡੇ ਉਭਾਰ ਹਨ ਅਤੇ ਖੋਪੜੀ ਦੇ ਪਿਛਲੇ ਹਿੱਸੇ ਉਪਰ ਅਸਾਧਾਰਣ ਚਪਟਾਪਣ।

'ਗਾਂਧੀ, ਜਿਸਨੂੰ ਮੈਂ ਮਹਾਨ ਸਮਕਾਲੀਆਂ ਵਿਚੋਂ ਪਹਿਲੇ ਦਰਜੇ ਤੇ ਰਖਦੀ ਹਾਂ, ਦਾ ਮੁਕਾਬਲਾ ਵੀ ਲੈਨਿਨ ਨਾਲ ਕੀਤਾ ਜਾ ਸਕਦਾ ਹੈ ਪਰ ਇਕ ਹੋਰ ਢੰਗ ਨਾਲ ਅਤੇ ਉਹ ਹੈ ਆਤਮਿਕ, ਨਾ ਕਿ ਭੌਤਿਕ ਜਾਂ ਬੌਧਿਕ।

'ਮੇਰੇ ਲਈ ਗਾਂਧੀ ਅਤੇ ਲੈਨਿਨ ਇਮਾਨਦਾਰੀ ਅਤੇ ਸੱਚਾਈ ਦੇ ਪ੍ਰਤੀਕ ਹਨ। ਇਹਨਾਂ ਦੋਹਾਂ ਵਿਚੋਂ ਕੋਈ ਵੀ ਆਪਣੇ ਆਦਰਸ਼ਾਂ ਤੋਂ ਰਤਾ ਜਿਨ੍ਹਾਂ ਵੀ ਲਾਂਭੇ ਹੋਣ ਵਾਲਾ ਨਹੀਂ ਸੀ। ਲੈਨਿਨ ਅਤੇ ਗਾਂਧੀ ਅਣਸਮਝੌਤਾਵਾਦੀ ਬੇਬਾਕ ਵਿਅਕਤੀ ਸਨ ਅਤੇ ਜੋ ਪ੍ਰਭਾਵ ਉਹਨਾਂ ਉਤਪੰਨ ਕੀਤੇ, ਉਹਨਾਂ ਤੋਂ ਆਪ ਬਿਲਕੁਲ ਅੱਡਰੇ ਸਨ। ਉਹਨਾਂ ਦੇ ਜੀਵਨ ਵਿਚ ਸਿਰਫ਼ ਸੱਚਾਈ ਦਾ ਹੀ ਬੋਲਬਾਲਾ ਸੀ।

'ਮੇਰੇ ਵਿਚਾਰ ਅਨੁਸਾਰ ਗਾਂਧੀ ਜੀ ਦੀ ਮਹਾਨਤਾ ਉਹਨਾਂ ਦੀ ਆਤਮਿਕਤਾ ਵਿਚ ਹੈ ਅਤੇ ਇਸੇ ਕਾਰਨ ਕਰਕੇ ਉਹ ਮਹਾਨ ਹਨ...ਅੱਜ ਦੇ ਕਿਸੇ ਵੀ ਪ੍ਰਸਿੱਧ ਵਿਅਕਤੀ ਨਾਲੋਂ ਕਿਤੇ ਮਹਾਨ। ਉਹਨਾਂ ਅੰਦਰ ਆਤਮਿਕ ਜਾਗਰੂਪਤਾ ਸੀ ਅਤੇ ਜੇਕਰ ਸੰਸਾਰ ਨੂੰ ਉਸਦੇ ਆਪਣਾ ਹੀ ਬਣਾਏ ਹੋਏ ਨਰਕ ਵਿਚੋਂ ਬਾਹਰ ਕਢਣਾ ਹੈ ਤਾਂ ਮਨੁੱਖਤਾ ਨੂੰ ਅਵੱਸ਼ ਹੀ ਆਪਣੇ ਅੰਦਰ ਅਜਿਹੀ ਜਾਗਰੂਪਤਾ ਲਿਆਉਣੀ ਹੋਵੇਗੀ।

'ਗਾਂਧੀ ਬਾਰੇ ਮੇਰੇ ਅਨੁਮਾਨ ਦੀ ਪਰੋੜਤਾ ਮੇਰੇ ਦੋਸਤ ਅਤੇ ਸ਼ਰੀਕ ਅਮਰੀਕਨ ਬੁੱਤ ਤਰਾਸ਼ ਜੋਅ ਡੇਵਿਡਸਨ ਨੇ ਵੀ ਕੀਤੀ ਜੋ ਖੁਦ ਚਿਹਰਿਆਂ ਨੂੰ "ਇਕੱਤ੍ਰ" ਕਰਦਾ ਹੈ। ਉਸਨੇ ਮੈਨੂੰ ਦਸਿਆ ਕਿ "ਮਹਾਨ" ਵਿਅਕਤੀ ਉਸਨੂੰ ਹਮੇਸ਼ਾ ਹੀ ਛੋਟੇ ਦਿਖਾਈ ਦਿੰਦੇ ਹਨ ਜਦੋਂ ਉਹ ਉਹਨਾਂ ਨੂੰ ਨੇੜਿਓਂ ਵੇਖਦਾ ਹੈ...ਸਿਵਾਇ ਗਾਂਧੀ ਦੇ, ਜਿਸਨੇ ਆਪਣੀ ਮਹਾਨਤਾ ਨੂੰ ਕਾਇਮ ਰੱਖਿਆ ਹੋਇਆ ਹੈ।'

ਇਕ ਰਾਤ ਦੀ ਠਹਿਰ ਪਿਛੋਂ ਅਤੇ ਵਾਪਸੀ ਯਾਤਰਾ ਦੌਰਾਨ ਪੈਰਿਸ ਵਿਚ ਇਕ

ਵਿਸ਼ਾਲ ਜਨਸਭਾ ਨੂੰ ਸੰਬੋਧਨ ਕਰਨ ਪਿਛੋਂ ਗਾਂਧੀ ਜੀ ਪੰਜ ਦਿਨ ਵਿਲੇਨੇਊਵੇ ਵਿਖੇ ਰੋਮਾਂ ਰੋਲਾਂ ਦੇ ਮਹਿਮਾਨ ਬਣਕੇ ਰਹੇ। ਰੋਮਾਂ ਰੋਲਾਂ ਗਾਂਧੀ ਜੀ ਦਾ ਦੂਸਰਾ ਯੂਰੀਪਅਨ ਜੀਵਨੀ-ਲੇਖਕ ਸੀ। ਉਸਨੇ ਅਤੇ ਉਸਦੇ ਪੂਰਵ-ਵਰਤੀ ਜੋਸਫ਼ ਡੋਕ ਦੋਹਾਂ ਨੇ ਹੀ ਆਸਾਧਾਰਣ ਸੂਝ ਬੂਝ ਨਾਲ ਉਹਨਾਂ ਦੀ ਜੀਵਨੀ ਲਿਖੀ ਸੀ। ਪਰ ਜਿਥੇ ਡੋਕ ਨੇ ਉਹਨਾਂ ਦੀਆਂ ਗਤੀਵਿਧਆਂ ਨੂੰ ਜੋਹਾਨਸ ਬਰਗ ਵਿਖੇ ਨੇੜਿਓਂ ਤੱਕਿਆ ਸੀ ਉਥੇ ਫ੍ਰਾਂਸੀਸੀ ਲੇਖਕ ਨੇ ਜਦੋਂ ਨਿੱਕੇ ਜਿਹੇ ਆਕਾਰ ਵਾਲੀ ਮਹਾਨ ਰਚਨਾ ਲਿੱਖੀ ਸੀ ਤਾਂ ਉਸਨੇ ਨਾ ਤਾਂ ਗਾਂਧੀ ਜੀ ਨੂੰ ਵੇਖਿਆ ਹੀ ਸੀ ਅਤੇ ਨਾ ਹੀ ਕਦੇ ਉਹ ਭਾਰਤ ਹੀ ਆਇਆ ਸੀ। ਫਿਰ ਵੀ ਉਹਨਾਂ ਦੀ ਲੇਖਣੀ ਵਿਚ ਅਤਿ ਦੀ ਸੂਖਮਤਾ ਅਤੇ ਡੂੰਘਾਈ ਸੀ। 'ਗਾਂਧੀ ਜੀ ਇਕ ਤਾਲਸਤਾਇ ਹਨ,' ਰੋਮਾਂ ਰੋਲਾਂ ਜੋ ਰੂਸੀ ਬੁਧੀਜੀਵੀ ਦਾ ਮਹਾਨ ਪ੍ਰਸ਼ੰਸਕ ਸੀ ਨੇ ਲਿਖਿਆ, 'ਉਸਤੋਂ ਵੀ ਵੱਧ ਸ਼ਾਂਤ ਅਤੇ ਸਾਊ...ਸਗੋਂ ਇਹ ਕਹਿਣ ਦੀ ਖੁੱਲ੍ਹ ਲਵਾਂਗਾ ਕਿ ਵਧੇਰੇ ਈਸਾਈ ਬ੍ਰਿਤੀ ਵਾਲਾ...ਕਿਉਂਕਿ ਤਾਲਸਤਾਇ ਸੁਭਾਵਿਕ ਤੌਰ ਤੇ ਏਨੇ ਈਸਾਈ ਨਹੀਂ ਸਨ ਜਿੰਨੇ ਆਪਣੀ ਇੱਛਾ-ਸ਼ਕਤੀ ਕਰਕੇ।'

ਹੁਣ ਉਹ ਪਹਿਲੀ ਵਾਰ ਮਿਲੇ ਸਨ ਅਤੇ ਜਿਵੇਂ ਇਹ ਵਾਪਰਿਆ, ਇਹ ਮਿਲਣੀ ਉਹਨਾਂ ਦੀ ਆਖਰੀ ਹੀ ਸੀ। ਗਾਂਧੀ ਜੀ ਦੀ ਪਹਿਲੀ ਝਲਕ ਦਾ ਜੋ ਖੂਬਸੂਰਤ ਅਤੇ ਦਿਲਚਸਪ ਬਿਆਨ ਫ੍ਰਾਂਸੀਸੀ ਲੇਖਕ ਨੇ ਆਪਣੇ ਅਮਰੀਕਾ ਦੇ ਇਕ ਦੋਸਤ ਨੂੰ ਕੀਤਾ, ਉਹ ਵਰਨਣਯੋਗ ਹੈ : ਦੰਦ ਰਹਿਤ ਅਤੇ ਅੱਖਾਂ 'ਤੇ ਚਸ਼ਮਾ ਲਗਾਏ ਇਸ ਨਿੱਕੇ ਜਿਹੇ ਆਦਮੀ ਨੇ ਆਪਣੇ ਆਪ ਨੂੰ ਸਫੇਦ ਧੋਤੀ ਵਿਚ ਢਕਿਆ ਹੋਇਆ ਸੀ ਪਰੰਤੂ ਉਹਨਾਂ ਦੀਆਂ ਬਗਲੇ ਵਰਗੀਆਂ ਪਤਲੀਆਂ ਲੱਤਾਂ ਨੰਗੀਆਂ ਸਨ। ਉਹਨਾਂ ਦਾ ਮੁੰਨਿਆਂ ਹੋਇਆ ਸਿਰ, ਜਿਸ ਉਪਰ ਰਤਾ ਕੁ ਹੀ ਖਰਬੜੇ ਵਾਲ ਸਨ, ਅਣਕੱਜਿਆ ਸੀ ਅਤੇ ਮੀਂਹ ਨਾਲ ਭਿੱਜਿਆ ਪਿਆ ਸੀ। ਉਹ ਮੈਨੂੰ ਇਕ ਖੁਸ਼ਕ ਹਾਸਾ ਹੱਸਦੇ ਹੋਏ ਮਿਲੇ—ਇਕ ਕੁੱਤੇ ਦੇ ਹੌਂਕਣ ਵਾਂਗ ਉਹਨਾਂ ਦਾ ਮੂੰਹ ਖੁੱਲ੍ਹਾ ਹੋਇਆ ਸੀ। ਮੇਰੇ ਦੁਆਲੇ ਆਪਣੀ ਬਾਂਹ ਵਲਦੇ ਹੋਏ ਉਹਨਾਂ ਆਪਣੀ ਗੱਲ੍ਹ ਮੇਰੇ ਮੋਢੇ ਨਾਲ ਲਾ ਦਿੱਤੀ। ਮੈਂ ਉਹਨਾਂ ਦਾ ਭੂਰਾ ਸਿਰ ਆਪਣੇ ਗੱਲ੍ਹ ਨਾਲ ਲਗਾ ਮਹਿਸੂਸ ਕੀਤਾ ਮੈਨੂੰ ਲਗਾ ਜਿਵੇਂ ਸੇਂਟ ਡੋਮਿਨਿਕ ਅਤੇ ਸੇਂਟ ਫ੍ਰਾਂਸਿਸ ਚੁੰਮ ਰਹੇ ਹੋਣ।'

ਰੋਮਾਂ ਰੋਲਾਂ ਅੱਗੇ ਲਿਖਦੇ ਹਨ 'ਕਿ ਕਿਵੇਂ ਮੁਲਾਕਾਤੀਆਂ ਦਾ ਤੰਤਾ ਉਹਨਾਂ ਦੇ ਨਿਵਾਸ-ਸਥਾਨ ਤੇ ਲਗਾ ਰਿਹਾ। ਫੈਲੀਫੂਨ ਦੀ ਘੰਟੀ ਰਹਿ ਰਹਿ ਕੇ ਖੜਕਦੀ ਸੀ। ਫੋਟੋਗ੍ਰਾਫਰ ਇਸ ਤਾੜ ਵਿਚ ਬੈਠੇ ਰਹਿੰਦੇ ਕਿ ਕਦੋਂ ਉਹਨਾਂ ਨੂੰ ਗਾਂਧੀ ਜੀ ਦੀਆਂ ਫੋਟੋਆਂ ਖਿੱਚਣ ਦਾ ਮੌਕਾ ਮਿਲੇ। ਲੇਮਾਨ ਵਿਖੇ ਦੋਧੀਆਂ ਦੀ ਸਭਾ ਨੇ ਮੈਨੂੰ ਸੂਚਿਤ ਕੀਤਾ ਕਿ ਜਿਨ੍ਹਾਂ ਚਿਰ 'ਭਾਰਤ ਦਾ ਬਾਦਸ਼ਾਹ' ਮੇਰੇ ਪਾਸ ਠਹਿਰੇਗਾ ਉਨ੍ਹਾਂ ਚਿਰ ਉਹਨਾਂ ਲਈ "ਰਸਦ" ਪਹੁੰਚਾਉਣ ਦੀ ਜ਼ਿਮੇਵਾਰੀ ਉਹਨਾਂ ਦੀ ਹੋਵੇਗੀ। ਸਾਨੂੰ "ਖੁਦਾ ਦੇ ਪੁੱਤਰਾਂ" ਦੇ ਬੇਸ਼ੁਮਾਰ ਪੱਤਰ ਪ੍ਰਾਪਤ ਹੋਏ। ਕਈ ਇਤਾਲਵੀ ਸ਼ੁਭ ਚਿੰਤਕਾਂ ਨੇ ਮਹਾਤਮਾ ਜੀ ਨੂੰ ਬੇਨਤੀ ਕਰਦੇ ਹੋਏ ਲਿਖਿਆ ਕਿ ਉਹ ਉਹਨਾਂ ਲਈ ਅਗਲੀ ਸਪਤਾਹਿਕ ਲਾਟਰੀ ਲਈ ਦੱਸ ਸ਼ੁਭ ਨੰਬਰ ਲਿਖ ਕੇ ਭੇਜਣ! ਮੇਰੀ ਭੈਣ ਮੌਤ ਦੇ

ਮੂੰਹ ਵਿਚੋਂ ਬਚਣ ਪਿਛੋਂ ਦੱਸ ਦਿਨਾਂ ਲਈ ਆਰਾਮ ਕਰਨ ਲਈ ਯੂਰਪ ਚਲੇ ਗਈ ਹੈ...ਜਿਥੋਂ ਤਕ ਮੇਰਾ ਸੰਬੰਧ ਹੈ, ਮੇਰੀ ਨੀਂਦ ਲਗਭਗ ਜਾਂਦੀ ਰਹੀ ਹੈ। ਜੇ ਉਹ ਤੁਹਾਡੇ ਪਾਸ ਹੋਵੇ ਤਾਂ ਉਹ ਮੈਨੂੰ ਰਜਿਸਟਰਡ ਡਾਕ ਰਾਹੀਂ ਭੇਜ ਦੇਣਾ।'

ਗਾਂਧੀ ਜੀ ਜੇਕਰ ਥੱਕ ਵੀ ਜਾਂਦੇ ਤਾਂ ਉਹ ਉਸਦਾ ਪ੍ਰਗਟਾਵਾ ਨਾ ਕਰਦੇ ਅਤੇ ਆਪਣੇ ਸਾਰੇ ਰੁਝੇਵਿਆਂ ਨੂੰ ਆਪਣੇ ਆਦਤਨ ਅਥਾਹ ਉਤਸ਼ਾਹ ਅਤੇ ਖੁਸ਼ ਮਿਜ਼ਾਜੀ ਵਿਚ ਨਿਪਟਾਉਂਦੇ। ਇਹ ਨਿੱਕਾ ਜਿਹਾ ਆਦਮੀ ਜੋ ਵੇਖਣ ਵਿਚ ਮਾੜੂਕਾ ਜਿਹਾ ਦਿਖਾਈ ਦਿੰਦਾ ਹੈ,' ਉਹਨਾਂ ਦਾ ਮੀਜ਼ਬਾਨ ਲਿਖਦਾ ਹੈ, 'ਅਣਥੱਕ ਹੈ ਅਤੇ ਉਹਨਾਂ ਦੇ ਸ਼ਬਦਕੋਸ਼ ਵਿਚ ਥਕੇਵਾਂ ਨਾਂ ਦਾ ਕੋਈ ਸ਼ਬਦ ਨਹੀਂ ਹੈ।' ਇਸੇ ਠਹਿਰ ਦੌਰਾਨ ਗਾਂਧੀ ਜੀ ਨੇ ਲਾਊਸਨੇ ਵਿਖੇ ਲੋਕਾਂ ਦੇ ਇਕ ਇਕੱਠ ਨੂੰ ਸੰਬੋਧਨ ਕਰਦੇ ਹੋਏ ਕਿਹਾ ਸੀ ਕਿ ਜਿਥੇ ਉਹ ਪਹਿਲਾਂ ਇਹ ਕਿਹਾ ਕਰਦੇ ਸਨ ਕਿ 'ਈਸ਼ਵਰ ਸੱਚ ਹੈ' ਹੁਣ ਉਹ ਇਸ ਵਿਸ਼ਵਾਸ਼ ਵਿਚ ਹਨ ਕਿ 'ਸੱਚ ਹੀ ਈਸ਼ਵਰ ਹੈ। ਇਹ ਇਸ ਲਈ ਕਿ ਨਾਸਤਿਕ ਵੀ ਸੱਚ ਦੀ ਸ਼ਕਤੀ ਤੋਂ ਮੁਨਕਰ ਨਹੀਂ ਹਨ। ਸੱਚ ਦੀ ਖੋਜ ਦੀ ਆਪਣੀ ਖੱਬਤ ਵਿਚ ਨਾਸਤਿਕਾਂ ਨੇ ਰੱਬ ਦੀ ਹੋਂਦ ਤੋਂ ਮੁਨਕਰ ਹੋਣ ਲਈ ਸੰਕੋਚ ਨਹੀਂ ਕੀਤਾ ਅਤੇ ਆਪਣੇ ਹਿਸਾਬ ਨਾਲ ਉਹ ਆਪਣੀ ਥਾਂ ਠੀਕ ਹਨ।'

ਰੋਮ ਵਿਚ ਗਾਂਧੀ ਜੀ ਪੋਪ ਨੂੰ ਨਾ ਮਿਲ ਸਕੇ ਹਾਲਾਂ ਕਿ ਮੁੱਸੋਲੀਨੀ ਨੇ ਪੂਰੇ ਅਦਬ ਨਾਲ ਉਹਨਾਂ ਦਾ ਸਵਾਗਤ ਕੀਤਾ। ਇਸਤੋਂ ਪਹਿਲਾਂ ਲੰਡਨ ਵਿਚ ਵਿੰਸਟਨ ਚਰਚਿੱਲ ਨੇ ਉਹਨਾਂ ਨੂੰ ਮਿਲਣ ਤੋਂ ਇਨਕਾਰ ਕਰ ਦਿੱਤਾ ਸੀ। ਪਰ ਗਾਂਧੀ ਜੀ ਬਿਲਕੁਲ ਪ੍ਰੇਸ਼ਾਨ ਨਾ ਹੋਏ। ਉਹਨਾਂ ਸਨਮਾਨ ਅਤੇ ਠੁਕਰਾਅ ਦੋਹਾਂ ਨੂੰ ਇਕੋ ਜਿੰਨੀ ਨਿਰਲੇਪਤਾ ਨਾਲ ਸਵੀਕਾਰਿਆ। ਹਾਂ, ਉਹ ਵੈਟੀਸਨ ਵਿਖੇ ਜ਼ਰੂਰ ਗਏ, ਜਿਥੇ ਆਦਮ—ਕੱਦ ਸਲੀਬ ਨੂੰ ਵੇਖਕੇ ਬਹੁਤ ਪ੍ਰਭਾਵਿਤ ਹੋਏ। 'ਉਹ ਤੁਰੰਤ ਉਸਦੇ ਪਾਸ ਗਏ ਅਤੇ ਕੁਝ ਦੇਰ ਡੂੰਘੀ ਲਿਵ ਲਾਕੇ ਉਥੇ ਹੀ ਖਲੋਤੇ ਰਹੇ, 'ਮੀਰਾ ਬਹਿਨ ਯਾਦ ਕਰਦੇ ਹੋਏ ਲਿਖਦੀ ਹੈ। 'ਫਿਰ ਸਲੀਬ ਨੂੰ ਵੱਖ ਵੱਖ ਕੋਨਿਆਂ ਤੋਂ ਵੇਖਣ ਲਈ ਉਹ ਥੋੜ੍ਹਾ ਇਸ ਪਾਸੇ, ਥੋੜ੍ਹਾ ਉਸ ਪਾਸੇ ਘੁੰਮੇ ਅਤੇ ਆਖਰ ਉਹ ਸਲੀਬ ਦੇ ਪਿਛਲੇ ਪਾਸੇ ਦੀਵਾਰ ਕੋਲ ਚਲੇ ਗਏ ਜਿਥੇ ਖਲੋਣ ਲਈ ਮਸੀ ਹੀ ਥਾਂ ਸੀ ਅਤੇ ਸਲੀਬ ਨੂੰ ਪਿਛਲੇ ਪਾਸੇ ਤੋਂ ਵਾਚਿਆ। ਇਸ ਸਾਰੇ ਸਮੇਂ ਦੌਰਾਨ ਉਹ ਬਿਲਕੁਲ ਖਾਮੋਸ਼ ਰਹੇ ਅਤੇ ਜਦੋਂ ਅਸੀਂ ਉਥੋਂ ਤੁਰ ਪਏ, ਤਾਂ ਹੀ ਬੋਲੇ, ਤੇ ਫਿਰ ਜਿਵੇਂ ਉਹ ਮੁੜ ਲਿਵ ਵਿਚ ਲੀਨ ਹੋ ਗਏ ਹੋਣ—"ਇਹ ਇਕ ਕਮਾਲ ਦੀ ਸਲੀਬ ਏ"—ਤੇ ਫਿਰ ਖਾਮੋਸ਼ੀ।

ਮੁੱਸੋਲੀਨੀ ਨਾਲ ਉਹਨਾਂ ਦਾ ਵਰਤਾਰਾ ਕਿਹੋ ਜਿਹਾ ਸੀ ਅਤੇ ਇਤਾਲਵੀ ਤਾਨਾ-ਸ਼ਾਹ ਬਾਰੇ ਉਹਨਾਂ ਦੇ ਕੀ ਵਿਚਾਰ ਸਨ ? ਟੈਗੋਰ ਦੇ ਉਲਟ, ਜਿਸ ਨੇ ਉਸ ਦੀ ਵਕਤੀ ਪ੍ਰਸ਼ੰਸਾ ਕੀਤੀ ਸੀ, ਗਾਂਧੀ ਜੀ ਨੇ ਉਸ ਨੂੰ ਖਰੀਆਂ ਖਰੀਆਂ ਸੁਣਾਈਆਂ। ਜਦੋਂ ਮੁੱਸੋਲੀਨੀ ਨੇ ਗਾਂਧੀ ਜੀ ਤੋਂ ਆਪਣੇ ਰਾਜ ਬਾਰੇ ਪੁੱਛਿਆ ਤਾਂ ਗਾਂਧੀ ਜੀ ਨੇ ਬਿਨਾ ਕਿਸੇ ਹਲੀਮੀ ਦੇ ਜਵਾਬ ਦਿੱਤਾ ਕਿ ਤਾਨਾਸ਼ਾਹ ਰੇਤ ਦਾ ਮਹੱਲ ਖੜਾ ਕਰ ਰਿਹਾ ਹੈ। ਬਾਅਦ ਵਿਚ ਯੇਰਾਵਦਾ ਜ਼ੇਲ੍ਹ ਵਿਚ ਇਸ ਘਟਨਾ ਨੂੰ ਯਾਦ ਕਰਦੇ ਹੋਏ ਉਹਨਾਂ ਕਿਹਾ ਕਿ ਮੁੱਸੋਲੀਨੀ 'ਇਕ ਜਲਾਦ ਵਾਂਗ ਲਗਦਾ ਸੀ'। 'ਸੰਗੀਨਾਂ ਦੀ ਛਾਂ ਹੇਠ ਇਕ ਰਾਜ ਕਿੰਨੀ ਦੇਰ ਤਕ ਚਲ ਸਕਦਾ ਹੈ।' ਉਹਨਾਂ ਹੋਰ ਆਖਿਆ।

# 35. ਕ੍ਰਿਸਮਿਸ ਦੇ ਤੋਹਫ਼ੇ

ਕ੍ਰਿਸਮਿਸ ਤੋਂ ਤਿੰਨ ਦਿਨ ਬਾਅਦ ਬੰਬਈ ਵਿਚ ਪਹੁੰਚ ਕੇ ਗਾਂਧੀ ਜੀ ਨੇ ਕਿਹਾ : 'ਇੰਗਲੈਂਡ ਅਤੇ ਯੂਰਪ ਵਿਚ ਮੇਰੀ ਤਿੰਨ ਮਹੀਨੇ ਦੀ ਠਹਿਰ ਦੌਰਾਨ ਮੈਨੂੰ ਕੋਈ ਵੀ ਅਜਿਹਾ ਅਨੁਭਵ ਨਹੀਂ ਹੋਇਆ ਜਿਸਨੇ ਮੈਨੂੰ ਇਹ ਮਹਿਸੂਸ ਕਰਵਾਇਆ ਹੋਵੇ ਕਿ ਆਖਰਕਾਰ ਪੂਰਬ ਪੂਰਬ ਹੈ ਅਤੇ ਪੱਛਮ ਪੱਛਮ। ਇਸਦੇ ਉਲਟ ਮੇਰਾ ਵਿਸ਼ਵਾਸ਼ ਇਸ ਗੱਲ ਵਿਚ ਹੋਰ ਵੀ ਵਧਿਆ ਹੈ ਕਿ ਮਨੁੱਖੀ ਸੁਭਾਅ ਹਰ ਥਾਂ ਇਕੋ ਜਿਹਾ ਹੀ ਹੈ, ਭਾਵੇਂ ਕਿਸੇ ਥਾਂ ਜਲਵਾਯੂ ਕਿਹੋ ਜਿਹਾ ਹੀ ਕਿਉਂ ਨਾ ਹੋਵੇ ਅਤੇ ਇਹ ਕਿ ਜੇਕਰ ਤੁਸੀਂ ਲੋਕਾਂ ਨੂੰ ਮੋਹ ਅਤੇ ਵਿਸ਼ਵਾਸ਼ ਨਾਲ ਮਿਲਦੇ ਹੋ ਤਾਂ ਦੂਜੇ ਬੰਨਿਓਂ ਤੁਹਾਨੂੰ ਦੱਸ ਗੁਣਾਂ ਵਿਸ਼ਵਾਸ਼ ਅਤੇ ਹਜ਼ਾਰ ਗੁਣਾਂ ਮੋਹ ਆਵੱਸ਼ ਮਿਲੇਗਾ।'

ਪਰ ਜੋ ਅਨੁਭਵ ਉਹਨਾਂ ਨੂੰ ਤੱਤਕਾਲ ਹੋਣ ਜਾ ਰਿਹਾ ਸੀ, ਉਹ ਇਸ ਆਸ਼ਾ-ਵਾਦ ਨੂੰ ਝੁਠਲਾਉਂਦਾ ਹੀ ਸੀ। ਇਹ ਕੋਈ ਪਹਿਲਾਂ ਮੌਕਾ ਨਹੀਂ ਸੀ ਕਿ ਉਹਨਾਂ ਦੁੱਖ ਨਾਲ ਇਹ ਮਹਿਸੂਸ ਕੀਤਾ ਹੋਵੇ ਕਿ ਦੱਖਣੀ ਅਫ਼ਰੀਕਾ ਜਾਂ ਹਿੰਦੁਸਤਾਨ ਵਿਚ ਅੰਗਰੇਜ਼ ਆਪਣੇ ਦੇਸ਼ ਨਾਲੋਂ ਬਿਲਕੁਲ ਭਿੰਨ ਹਨ। ਉਹਨਾਂ ਦੇ ਭਾਰਤ ਪਹੁੰਚਣ ਤੋਂ ਪਹਿਲਾਂ ਇਰਵਨ ਦੇ ਉਤਰਾਧਿਕਾਰੀ ਵਲਿੰਗਡਨ ਦੇ ਆਪਹੁਦਰੇਪਨ ਅਤੇ ਦਮਨਕਾਰੀ ਪ੍ਰਸ਼ਾਸਨ ਨੇ ਗਾਂਧੀ ਇਰਵਨ ਸਮਝੌਤੇ ਉਪਰ ਪਾਣੀ ਫੇਰ ਕੇ ਰੱਖ ਦਿੱਤਾ ਸੀ। ਹਿੰਦੁਸਤਾਨ ਵਿਚ ਅਧਿਆਦੇਸ਼ਾਂ, ਗੋਲੀਆਂ ਅਤੇ ਗ੍ਰਿਫ਼ਤਾਰੀਆਂ ਦੀ ਭਰਮਾਰ ਸੀ।

ਜਵਾਹਰ ਲਾਲ ਨਹਿਰੂ, ਜੋ ਗਾਂਧੀ ਜੀ ਦੇ ਸੁਆਗਤ ਲਈ ਬੰਬਈ ਆ ਰਹੇ ਸਨ, ਨੂੰ ਰਾਹ ਵਿਚ ਹੀ ਗ੍ਰਿਫ਼ਤਾਰ ਕਰ ਲਿਆ ਗਿਆ। 'ਮੈਂ ਇਹੀ ਆਖਾਂਗਾ,' ਮਹਾਤਮਾ ਜੀ ਨੇ ਟਿਪਣੀ ਕਰਦੇ ਹੋਏ ਕਿਹਾ, 'ਕਿ ਇਹ ਸਾਡੇ ਈਸਾਈ ਵਾਇਸਰਾਏ ਲਾਰਡ ਵਾਲਿੰਗਡਨ ਵਲੋਂ ਸਾਨੂੰ ਕ੍ਰਿਸਮਿਸ ਦੇ ਤੋਹਫ਼ੇ ਦਿੱਤੇ ਗਏ ਹਨ।' ਇਕ ਹਫ਼ਤੇ ਬਾਅਦ ਗਾਂਧੀ ਜੀ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਬਿਨਾ ਕੋਈ ਮੁਕੱਦਮਾ ਚਲਾਏ ਪੂਨਾ ਵਿਖੇ ਯੇਰਾਵਦਾ ਜ਼ੇਲ੍ਹ ਵਿਚ ਬੰਦ ਕਰ ਦਿੱਤਾ ਗਿਆ।

ਇਸ ਵਾਰ ਗਾਂਧੀ ਜੀ 'ਇਕ ਪੰਛੀ ਵਾਂਗ ਖੁਸ਼' ਨਹੀਂ ਸਨ ਜਿਵੇਂ ਕਿ ਉਹ ਪਿਛਲੀ ਵਾਰ ਜ਼ੇਲ੍ਹ ਵਿਚ ਖੁਸ਼ ਸਨ, ਕਿਉਂਕਿ ਉਹਨਾਂ ਨੂੰ ਬਰਤਾਨਵੀ ਸਰਕਾਰ ਦੀ

ਉਸ ਦੁਸ਼ਟ ਚਾਲ ਦੀ ਖੁੜਕ ਹੋ ਗਈ ਸੀ ਜਿਸ ਰਾਹੀਂ ਉਹ ਵਖਰੇ ਵਖਰੇ ਚੋਣ ਹਲਕੇ ਤਿਆਰ ਕਰਨ ਜਾ ਰਹੇ ਸਨ ਅਤੇ ਅਲਪ ਸੰਖਿਅਕਾਂ ਦੇ ਦਿਖਾਵੇ ਦੇ ਹਿੱਤਾਂ ਦੇ ਨਾਂ ਹੇਠ ਮੁਲਕ ਦੇ ਟੁਕੜੇ ਕਰਨ ਜਾ ਰਹੇ ਸਨ। ਮਜ਼ਦੂਰ ਪਾਰਟੀ ਦੇ ਪ੍ਰਧਾਨ ਮੰਤਰੀ ਦੇ ਅਰਥਪੂਰਣ ਵਿਖਾਵੇ ਦੀ ਆੜ ਵਿਚ ਬਰਤਾਨਵੀ ਕੱਟੜਪੰਥੀ ਸਾਮਰਾਜ ਹੋਰ ਵੀ ਕਠੋਰ ਹੋ ਜਾਵੇਗਾ। ਉਹਨਾਂ ਦੇ ਪ੍ਰਾਈਵੇਟ ਸਕੱਤਰ ਮਹਾਂਦੇਵ ਦੇਸਾਈ, ਜਿਨ੍ਹਾਂ ਨੂੰ ਖੁਸ਼ਕਿਸਮਤੀ ਨਾਲ ਉਹਨਾਂ ਦੇ ਨਾਲ ਹੀ ਇਕ ਥਾਂ ਕੈਦ ਰੱਖਣ ਦੀ ਆਗਿਆ ਦੇ ਦਿੱਤੀ ਗਈ ਸੀ, ਨੇ ਜੇਮਜ਼ ਬਾਸਵੈੱਲ ਦੇ ਅੰਦਾਜ਼ ਵਿਚ ਗਾਂਧੀ ਜੀ ਦੀਆਂ ਰੋਜ਼ਾਨਾ ਦੀਆਂ ਗੱਲਾਂਬਾਤਾਂ ਅਤੇ ਪੱਤਰ-ਵਿਹਾਰ ਨੂੰ ਕਲਮਬੱਧ ਕਰ ਲਿਆ ਸੀ ਜੋ ਗਾਂਧੀ ਜੀ ਦੇ ਸਮਾਜਕ ਅਤੇ ਨੈਤਿਕ ਸੁਭਾ ਵਿਚ ਲਗਾਤਾਰ ਆ ਰਹੀ ਤਬਦੀਲੀ, ਜੋ ਭਾਵੇਂ ਬੇ ਮਾਲੂਮੇ ਢੰਗ ਨਾਲ ਹੀ ਹੋ ਰਹੀ ਸੀ, ਉਪਰ ਕਾਫ਼ੀ ਪ੍ਰਕਾਸ਼ ਪਾਉਂਦਾ ਹੈ। ਇਹਨਾਂ ਵਿਚੋਂ ਕੁਝ ਕੁ ਹੇਠਾਂ ਅੰਕਿਤ ਕੀਤੇ ਜਾਂਦੇ ਹਨ :

'ਮਨੂ (ਗਾਂਧੀ ਜੀ ਦੇ ਵਿਗੜੇ ਹੋਏ ਵੱਡੇ ਪੁੱਤਰ ਹੀਰਾ ਲਾਲ ਦੀ ਪੁੱਤਰੀ) ਨੇ ਬਾਪੂ ਜੀ ਨੂੰ ਸੂਚਿਤ ਕਰਦਿਆਂ ਲਿਖਿਆ ਕਿ ਕਿਵੇਂ ਉਹਨਾਂ ਦੀ ਮਾਮੀ ਬਾਲੀ ਬਹਿਨ ਨੇ ਉਸ (ਮਨੂ) ਦੇ ਨਿਕੰਮੇ ਪਿਉ ਦੇ ਥੱਪੜ ਮਾਰਿਆ ਹੈ। ਬਾਪੂ ਜੀ ਨੇ ਜਵਾਬ ਦਿੱਤਾ ਕਿ ਇਹ ਉਸਨੇ ਠੀਕ ਹੀ ਕੀਤਾ ਸੀ ; ਇਸ ਵਿਚ ਕੋਈ ਹਿੰਸਾ ਸ਼ਾਮਲ ਨਹੀਂ, ਸਗੋਂ ਸ਼ੁਧ ਪਿਆਰ ਝਲਕਦਾ ਹੈ।'

'ਬਾਪੂ ਜੀ ਹਮੇਸ਼ਾਂ ਤਿਥੀ (ਹਿੰਦੂ ਸੂਰਜੀ ਮਹੀਨੇ ਦਾ ਦਿਨ) ਹੀ ਲਿਖਿਆ ਕਰਦੇ ਸਨ ਅਤੇ ਜੇਕਰ ਕੋਈ ਪੱਛਮੀ ਕੈਲੰਡਰ ਅਨੁਸਾਰ ਤਾਰੀਖ ਵਰਤਦਾ ਸੀ ਤਾਂ ਉਹ ਨਰਾਜ਼ ਹੋ ਜਾਂਦੇ ਸਨ ਪਰ ਹੁਣ ਉਹਨਾਂ ਨੇ ਤਿਥੀਆਂ ਲਿਖਣੀਆਂ ਛਡ ਦਿੱਤੀਆਂ ਹਨ, "ਯੂਰਪੀਅਨ ਕੈਲੰਡਰ ਨੂੰ ਪੂਰੇ ਸੰਸਾਰ ਨੇ ਆਪਣਾ ਲਿਆ ਹੈ, ਇਸ ਲਈ ਅਸੀਂ ਇਸ ਪ੍ਰਤੀ ਕੋਈ ਨਫ਼ਰਤ ਨਹੀਂ ਰਖ ਸਕਦੇ।"

'ਪਾਰਚੂਰੇ ਸ਼ਾਸਤਰੀ (ਜੋ ਕੋਹੜ ਦੇ ਰੋਗ ਨਾਲ ਪੀੜਿਤ ਸੀ) ਨੇ ਇਕ ਚਿੱਠੀ ਰਾਹੀਂ ਗਾਂਧੀ ਜੀ ਤੋਂ ਇਹ ਪੁਛਿਆ ਕਿ ਜੇਕਰ ਕਿਸੇ ਇਨਸਾਨ ਦਾ ਜੀਵਨ ਦੁਖਦਾਈ ਅਤੇ ਬੋਝ ਵਾਲਾ ਬਣ ਜਾਵੇ ਤਾਂ ਕੀ ਉਸਨੂੰ ਆਪਣੀ ਜਾਨ ਲੈ ਲੈਣ ਦਾ ਹੱਕ ਹੈ। ਇਸਦੇ ਜਵਾਬ ਵਿਚ ਬਾਪੂ ਜੀ ਨੇ ਲਿਖਿਆ : "ਇਸ ਸੰਬੰਧੀ ਮੇਰੇ ਵਿਚਾਰ ਇਸ ਪ੍ਰਕਾਰ ਹਨ। ਜੇਕਰ ਕੋਈ ਇਨਸਾਨ ਕਿਸੇ ਲਾਇਲਾਜ਼ ਬਿਮਾਰੀ ਨਾਲ ਪੀੜਿਤ ਹੈ ਅਤੇ ਦੂਜਿਆਂ ਦੀ ਸੇਵਾ ਉਪਰ ਜੀ ਰਿਹਾ ਹੈ ਅਤੇ ਇਸਦੇ ਬਦਲੇ ਆਪ ਕੁਝ ਵੀ ਨਹੀਂ ਕਰਦਾ, ਨੂੰ ਆਪਣੀ ਜਾਨ ਲੈਣ ਦਾ ਪੂਰਾ ਅਧਿਕਾਰ ਹੈ। ਉਸ ਵਿਅਕਤੀ ਲਈ ਡੁੱਬ ਕੇ ਮਰਨ ਨਾਲੋਂ ਮਰਨ-ਵਰਤ ਰਖਕੇ ਮਰਨਾ ਵਧੇਰੇ ਢੁਕਵਾਂ ਹੋਵੇਗਾ ਕਿਉਂਕਿ ਅਜਿਹਾ ਕਰਨ ਨਾਲ ਉਸਦੇ ਦ੍ਰਿੜ ਨਿਸ਼ਚੇ ਦੀ ਪਰਖ ਹੋ ਜਾਂਦੀ ਹੈ ਅਤੇ ਆਪਣਾ ਮਨ ਬਦਲ ਲੈਣ ਲਈ ਅਵਸਰ ਵੀ ਹਾਸਲ ਹੁੰਦਾ ਹੈ।"

ਮੀਰਾ ਬਹਿਨ, ਜਿਸਨੂੰ ਕਿਸੇ ਹੋਰ ਜ਼ੇਲ੍ਹ ਵਿਚ ਆਮ ਮੁਜ਼ਰਮਾਂ ਦੇ ਨਾਲ ਹੀ ਕੈਦ ਰੱਖਿਆ ਹੋਇਆ ਸੀ, ਵਲੋਂ ਲਿਖੇ ਪੱਤਰ ਦੇ ਜਵਾਬ ਵਿਚ ਉਹਨਾਂ ਲਿਖਿਆ ; 'ਤੁਸੀਂ ਹੁਣ ਮੁਜ਼ਰਮਾਂ ਨੂੰ ਆਪਣੇ ਸਾਥੀ ਦਸਦੇ ਹੋ। ਮੁਜ਼ਰਮ ਸ਼ਬਦ ਸਾਡੇ ਸ਼ਬਦਕੋਸ਼

ਵਿਚ ਵਿਵਰਜਿਤ ਹੋਣਾ ਚਾਹੀਦਾ ਹੈ । ਜਾਂ ਫਿਰ ਅਸੀਂ ਸਾਰੇ ਹੀ ਮੁਜ਼ਰਮ ਹਾਂ । "ਤੁਹਾਡੇ ਵਿਚੋਂ ਜਿਸਨੇ ਕਦੇ ਕੋਈ ਪਾਪ ਨਹੀਂ ਕੀਤਾ, ਉਹ ਪਹਿਲਾਂ ਪੱਥਰ ਮਾਰੇ ।" ਦੇ ਵਿਭਚਾਰੀ ਵੇਸ਼ਵਾ ਉਪਰ ਪੱਥਰ ਮਾਰਨ ਦਾ ਕੋਈ ਵੀ ਹੌਂਸਲਾ ਨਹੀਂ ਸੀ ਕਰ ਸਕਿਆ । ਜਿਵੇਂ ਇਕ ਜੇਲਰ ਨੇ ਕਦੇ ਕਿਹਾ ਸੀ ਕਿ ਗੁਪਤ ਰੂਪ ਵਿਚ ਅਸੀਂ ਸਾਰੇ ਹੀ ਮੁਜ਼ਰਮ ਹਾਂ । ਅਰਧ-ਮਜ਼ਾਕ ਵਿਚ ਆਖੇ ਇਸ ਕਥਨ ਵਿਚ ਤੀਖਣ ਸੱਚਾਈ ਹੈ ।'

ਦੁਬਾਰਾ : 'ਮੇਰੇ ਜਾਂ ਮੇਰੀ ਸਿਆਣਪ ਵਿਚ ਵਿਸ਼ਵਾਸ਼ ਦੀ ਲੋੜ ਕਾਰਣ ਤੁਹਾਨੂੰ ਆਪਣੇ ਆਪ ਉਪਰ ਕੋਈ ਦੋਸ਼ ਮੜ੍ਹਨ ਦੀ ਲੋੜ ਨਹੀਂ ਹੈ ਕਿਉਂਕਿ ਤੁਸੀਂ ਇਕਦਮ ਮੇਰੇ ਨੁਕਤਾ ਨਿਗਾਹ ਤੋਂ ਵੇਖ ਰਹੇ ਹੁੰਦੇ ਜਾਂ ਇਸਨੂੰ ਵੇਖਣ ਉਪਰੰਤ ਤੁਸੀਂ ਮੇਰੇ ਨਾਲ ਸਹਿਮਤ ਨਹੀਂ ਹੋ ਸਕਦੇ ਹੁੰਦੇ । ਮੈਂ ਕੋਈ ਸੰਪੂਰਣ ਮਨੁੱਖ ਨਹੀਂ ਹਾਂ । ਤੁਹਾਨੂੰ ਮੇਰੀਆਂ ਗਲਤੀਆਂ ਵਿਚ ਮੇਰੇ ਨਾਲ ਸਹਿਮਤ ਹੋਣ ਦੀ ਲੋੜ ਹੈ ? ਇਹ ਤਾਂ ਅੰਧ-ਵਿਸ਼ਵਾਸ਼ ਹੀ ਹੋਵੇਗਾ ।'

ਤੇ ਇੰਜ ਦਿਨ ਗੁਜ਼ਰਦੇ ਗਏ । ਗਾਂਧੀ ਜੀ ਦਾ ਤੌਖਲਾ ਉਦੋਂ ਸੱਚ ਹੋ ਨਿਬੜਿਆ ਜਦੋਂ ਅਗੱਸਤ 1932 ਵਿਚ "ਕੋਮਯੂਨਲ ਅਵਾਰਡ" ਦੀ ਘੋਸ਼ਣਾ ਕੀਤੀ ਗਈ ਜਿਸ ਅਨੁਸਾਰ 'ਅਛੂਤਾਂ' ਲਈ ਵਖਰੇ ਨਿਰਵਾਚਨ ਖੇਤਰਾਂ ਦੀ ਵਿਵਸਥਾ ਸੀ । ਗਾਂਧੀ ਜੀ ਨੇ ਤੁਰੰਤ ਬਰਤਾਨ ਦੇ ਪ੍ਰਧਾਨ ਮੰਤਰੀ ਨੂੰ ਲਿਖਕੇ ਯਾਦ ਦੁਵਾਇਆ ਕਿ ਉਹਨਾਂ (ਗਾਂਧੀ ਜੀ) ਨੇ ਗੋਲਮੇਜ਼ ਕਾਨਫਰੰਸ ਸਮੇਂ ਇਹ ਐਲਾਨ ਕੀਤਾ ਸੀ ਕਿ ਉਹ ਅਜਿਹੀ ਕਿਸੇ ਵੀ ਕਾਰਵਾਈ ਦਾ ਆਪਣੀ ਜਾਨ ਦੀ ਬਾਜੀ ਲਾਕੇ ਵਿਰੋਧ ਕਰਨਗੇ ਜੋ 'ਅਛੂਤਾਂ ਨੂੰ ਹਮੇਸ਼ਾਂ ਲਈ ਅਛੂਤ ਰਖਣ' ਦਾ ਉਪਰਾਲਾ ਕਰਦੀ ਹੋਵੇ । ਅਤੇ ਨਾਲ ਹੀ ਇਹ ਆਖਿਆ ਕਿ ਜੇਕਰ ਇਸ ਫ਼ੈਸਲੇ ਨੂੰ ਰੱਦ ਨਾ ਕੀਤਾ ਗਿਆ ਤਾਂ ਉਹ ਵਿਰੋਧ ਵਿਚ ਮਰਨ ਵਰਤ ਰਖ ਲੈਣਗੇ ।

ਇਹ ਵਰਤ 20 ਸਿਤੰਬਰ ਤੋਂ ਸ਼ੁਰੂ ਹੋਣਾ ਸੀ । ਉਸ ਦਿਨ ਉਹਨਾਂ ਤੜਕੇ ਰਾਬਿੰਦਰਾ ਨਾਥ ਟੈਗੋਰ ਨੂੰ ਲਿਖਿਆ : 'ਇਸ ਸਮੇਂ ਮੰਗਲਵਾਰ ਤੜਕੇ ਸਵੇਰ ਦੇ 3-00 ਵਜੇ ਹਨ...ਮੈਂ ਦੁਪਹਿਰ ਨੂੰ ਦਗਦੇ ਦਰਵਾਜ਼ਿਆਂ ਵਿਚ ਪ੍ਰਵੇਸ਼ ਕਰਾਂਗਾ । ਜੇਕਰ ਤੁਸੀਂ ਇਸ ਕਾਰਜ ਲਈ ਆਪਣੀਆਂ ਸ਼ੁਭ ਇਛਾਵਾਂ ਭੇਜ ਸਕੋ...ਜਿਸਦੀ ਕਿ ਮੈਨੂੰ ਲੋੜ ਹੈ । ਤੁਸੀਂ ਮੇਰੇ ਇਕ ਸੱਚੇ ਦੋਸਤ ਬਣੇ ਰਹੇ ਹੋ, ਕਿਉਂਕਿ ਤੁਸੀਂ ਇਕ ਬੇਲਾਗ ਦੋਸਤ ਹੋ ।' ਉਹਨਾਂ ਇਹ ਪੱਤਰ ਡਾਕ ਵਿਚ ਪਾਉਣ ਲਈ ਦਿੱਤਾ ਹੀ ਸੀ ਕਿ ਟੈਗੋਰ ਦੀ ਟੈਲੀਗ੍ਰਾਮ ਆ ਗਈ । 'ਹਿੰਦੁਸਤਾਨ ਦੀ ਏਕਤਾ ਅਤੇ ਉਸਦੀ ਸਮਾਜਕ ਅਖੰਡਤਾ ਦੀ ਖਾਤਰ ਇਕ ਕੀਮਤੀ ਜਾਨ ਦਾ ਬਲੀਦਾਨ ਜ਼ਰੂਰੀ ਹੋ ਗਿਆ ਏ...ਸਾਡੇ ਗਮਗੀਨ ਮਨ ਪੂਰੇ ਪਿਆਰ ਅਤੇ ਸ਼ਰਧਾ ਨਾਲ ਤੁਹਾਡੇ ਉਦਾਤ ਪਸ਼ਚਾਤਾਪ ਨੂੰ ਅਪਨਾਉਣਗੇ ।'

ਟੈਗੋਰ ਦੇ ਸ਼ਬਦ ਪੂਰੇ ਰਾਸ਼ਟਰ ਦੀ ਭਾਵਨਾ ਨੂੰ ਪ੍ਰਗਟਾ ਰਹੇ ਸਨ । 'ਦਗਦੇ ਦਰਵਾਜ਼ੇ,' ਜਿਨ੍ਹਾਂ ਵਿਚ ਮਹਾਤਮਾ ਜੀ ਨੇ ਸਵੈ-ਇੱਛਤ ਪ੍ਰਵੇਸ਼ ਕਰਨਾ ਚਾਹਿਆ ਸੀ, ਨੇ ਹਿੰਦੂ ਸਮਾਜ ਨੂੰ ਹਿਲੂਣ ਕੇ ਰਖ ਦਿੱਤਾ ਅਤੇ ਉਹਨਾਂ ਦੀ ਸੁੱਤੀ ਹੋਈ ਆਤਮਾ ਨੂੰ ਜਗਾ ਦਿੱਤਾ । ਕਰੋੜਾਂ ਹਿੰਦੁਸਤਾਨੀਆਂ ਨੇ ਅਚਾਨਕ ਇਹ ਮਹਿਸੂਸ ਕੀਤਾ, ਜੋ ਪਹਿਲਾਂ

ਕਦੇ ਨਹੀਂ ਸੀ ਕੀਤਾ, ਕਿ ਛੂਤ ਛਾਤ ਦੀ ਲਾਹਨਤ ਲਈ ਉਹ ਵੀ ਅਪਰਾਧੀ ਹਨ ਅਤੇ ਜੇਕਰ ਗਾਂਧੀ ਜੀ ਪਸ਼ਚਾਤਾਪ ਦੇ ਦੌਰਾਨ ਮਰ ਗਏ ਤਾਂ ਉਸ ਪਾਪ ਦੇ ਉਹ ਸਾਰੇ ਹੀ ਭਾਗੀ ਹੋਣਗੇ ਜਿਸ ਨੇ ਉਹਨਾਂ ਦੀ ਜਾਨ ਲੈ ਲਈ। ਪੰਜ ਦਿਨਾਂ ਦੇ ਤਣਾਓ ਭਰੇ ਵਾਤਾਵਰਣ ਤੋਂ ਬਾਅਦ ਹਿੰਦੂਆਂ ਅਤੇ ਕਥਿਤ ਅਛੂਤਾਂ, ਜਿਨ੍ਹਾਂ ਨੂੰ ਗਾਂਧੀ ਜੀ ਨੇ ਹਰੀਜਨ ਭਾਵ ਰੱਬ ਦੇ ਜੀਅ ਦਾ ਨਾਂ ਦਿੱਤਾ ਸੀ, ਦਰਮਿਆਨ ਇਕ ਸਮਝੌਤਾ ਹੋਇਆ, ਜਿਸ ਅਨੁਸਾਰ ਨਿਰਵਾਚਨ ਮੰਡਲ ਦੇ ਅਧਿਕਾਰ ਨੂੰ ਰੱਦ ਕਰ ਦਿੱਤਾ ਗਿਆ ਅਤੇ ਹਰੀਜਨਾਂ ਲਈ ਰਾਖਵੀਆਂ ਸੀਟਾਂ ਵਿਚ ਵਾਧਾ ਕਰ ਦਿੱਤਾ ਗਿਆ। ਇਹ ਸਮਝੌਤਾ ਗਾਂਧੀ ਜੀ ਨੂੰ ਪ੍ਰਵਾਨ ਸੀ ਅਤੇ ਅਗਲੇ ਦਿਨ, ਜਦੋਂ ਡਾਕਟਰਾਂ ਨੇ ਉਹਨਾਂ ਦੀ ਹਾਲਤ ਚਿੰਤਾਜਨਕ ਦਸੀ ਤਾਂ ਸਮਾਚਾਰ ਆਇਆ ਕਿ ਅੰਗਰੇਜ਼ ਸਰਕਾਰ ਨੇ ਇਹ ਨਵਾਂ ਫਾਰਮੂਲਾ ਸਵੀਕਾਰ ਕਰ ਲਿਆ ਹੈ। ਉਸੇ ਦਿਨ ਹੀ ਦੁਪਹਿਰ ਨੂੰ ਬਹੁਤ ਸਾਰੇ ਦੋਸਤਾਂ ਅਤੇ ਪ੍ਰਸ਼ੰਸਕਾ ਦੇ ਸਾਹਮਣੇ ਗਾਂਧੀ ਜੀ ਨੇ ਆਪਣਾ ਵਰਤ ਤੋੜਿਆ। ਇਸ ਮੌਕੇ 'ਤੇ ਕਵੀ ਟੈਗੋਰ ਵੀ ਹਾਜ਼ਰ ਸਨ ਜੋ ਝੱਟ ਸ਼ਾਂਤੀਨਿਕੇਤਨ ਤੋਂ ਪਹੁੰਚ ਗਏ ਸਨ। ਟੈਗੋਰ ਨੇ ਗਾਂਧੀ ਜੀ ਲਈ ਗੀਤਾਂਜਲੀ ਵਿਚੋਂ ਇਕ ਭਜਨ ਵੀ ਗਾਇਆ।

ਕਵੀ, ਸੰਤ ਅਤੇ ਸਮਾਜ ਸੁਧਾਰਕ ਸਦੀਆਂ ਤੋਂ ਛੂਤ ਛਾਤ ਦੀ ਲਾਹਨਤ ਨੂੰ ਕੋਸਦੇ ਆਏ ਹਨ ਪਰ ਜੇਕਰ ਕਿਸੇ ਇਕ ਇਕੱਲੀ ਕਾਰਵਾਈ ਨੇ ਇਸ ਬੁਰਾਈ ਦਾ ਲੱਕ ਤੋੜਿਆ ਹੈ ਤਾਂ ਉਹ ਇਹ ਵਰਤ ਸੀ।

ਇਸ ਵਰਤ ਦੀ ਸਮਾਪਤੀ ਤੋਂ ਪਹਿਲਾਂ ਹੀ ਹਿੰਦੂਆਂ ਅਤੇ ਹਰੀਜਨਾਂ ਨੇ ਬਹੁਤ ਸਾਰੇ ਸ਼ਹਿਰਾਂ ਦੀਆਂ ਗਲੀਆਂ ਵਿਚ ਇਕ ਦੂਜੇ ਨਾਲ ਖੁੱਲ੍ਹੇਆਮ ਸਾਂਝਾਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਕਈ ਪ੍ਰਾਚੀਨ ਮੰਦਰਾਂ ਦੇ ਦਰਵਾਜ਼ੇ ਪਹਿਲੀ ਵਾਰ ਹਰੀਜਨਾਂ ਲਈ ਵੀ ਖੋਲ੍ਹ ਦਿੱਤੇ ਗਏ।

ਇਸ ਤੋਂ ਪਹਿਲਾਂ ਗਾਂਧੀ ਜੀ ਨੇ ਆਪਣੇ ਵਰਤ ਦੀ ਪਹਿਲੀ ਸ਼ਾਮ ਨੂੰ ਉਹਨਾਂ ਨੂੰ ਮਿਲਣ ਆਏ ਪੱਤਰਕਾਰਾਂ ਦੀ ਇਕ ਟੋਲੀ ਨੂੰ ਦਸਿਆ ਸੀ : 'ਜੇਕਰ ਲੋਕ ਮੇਰੇ ਉਪਰ ਨਾ ਹੱਸਣ ਤਾਂ ਮੈਂ ਆਪਣਾ ਉਹ ਦਾਅਵਾ ਬੜੀ ਨਿਮਰਤਾ ਨਾਲ ਪੇਸ਼ ਕਰਾਂਗਾ ਜਿਸਦਾ ਮੈਂ ਹਮੇਸ਼ਾਂ ਹੀ ਆਗ੍ਰਹਿ ਕਰਦਾ ਆਇਆ ਹਾਂ ਕਿ ਜਨਮ ਤੋਂ ਤਾਂ ਮੈਂ "ਗੈਰ ਅਛੂਤ" ਹਾਂ ਪਰ ਆਪਣੀ ਇੱਛਾ ਨਾਲ 'ਮੈਂ "ਅਛੂਤ" ਹਾਂ ਅਤੇ ਮੈਂ ਹਮੇਸ਼ਾਂ ਇਹ ਕੋਸ਼ਿਸ਼ ਕੀਤੀ ਹੈ ਕਿ ਆਪਣੇ ਆਪ ਨੂੰ "ਅਛੂਤਾਂ" ਦੇ ਉਪਰਲੇ ਦਸਾਂ ਵਿਚ ਵੀ ਨਾ ਗਿਣਾਂ ਕਿਉਂਕਿ ਅਜਿਹਾ ਸੋਚਣ ਦਾ ਮਤਲਬ ਇਹ ਹੋਵੇਗਾ ਕਿ ਉਹਨਾਂ ਅੰਦਰ ਵੀ ਵੱਖ ਵੱਖ ਸ਼੍ਰੇਣੀਆਂ ਹਨ। ਮੇਰੀ ਤਾਂ ਸਗੋਂ ਇਹ ਖਾਹਿਸ਼ ਹੈ ਕਿ ਜਿਥੋਂ ਤਕ ਸੰਭਵ ਹੋ ਸਕੇ ਮੈਂ ਆਪਣੇ ਆਪ ਨੂੰ "ਅਛੂਤਾਂ" ਦੀ ਸਭ ਤੋਂ ਹੇਠਲੀ ਸ਼੍ਰੇਣੀ ਵਿਚ ਹੀ ਗਿਣਾਂ— ਜੋ "ਅਦਿਖ" ਹਨ..."ਅਪਹੁੰਚ" ਹਨ...ਜਿਨ੍ਹਾਂ ਨੂੰ, ਮੈਂ ਜਿਥੇ ਵੀ ਗਿਆ ਹਾਂ, ਆਪਣੀਆਂ ਅੱਖਾਂ ਦੇ ਸਾਹਮਣੇ ਪਾਇਆ ਹੈ...ਇਸ ਲਈ ਕਿ ਉਹਨਾਂ ਅਸਲ ਵਿਚ ਜ਼ਹਿਰ ਦਾ ਭਰਿਆ ਪਿਆਲਾ ਪੀਤਾ ਹੈ। ਮੈਂ ਉਹਨਾਂ ਨੂੰ ਮਾਲਾਬਾਰ ਅਤੇ ਉੜੀਸਾ ਵਿਚ ਮਿਲਿਆ ਹਾਂ ਅਤੇ ਮੈਨੂੰ ਪੂਰਾ ਯਕੀਨ ਹੈ ਕਿ ਜੇਕਰ ਉਹਨਾਂ ਕਦੇ ਉਪਰ ਉਠਣਾ

ਹੈ ਤਾਂ ਇਹ ਸੀਟਾਂ ਵਿਚ ਰਾਖਵਾਂਕਰਣ ਕਰਕੇ ਨਹੀਂ ਹੋਵੇਗਾ ਸਗੋਂ ਉਹਨਾਂ ਦਰਮਿਆਨ ਹਿੰਦੂ ਸੁਧਾਰਕਾਂ ਦੀ ਸਖ਼ਤ ਮਿਹਨਤ ਦੁਆਰਾ ਹੀ ਹੋ ਸਕੇਗਾ। ਅਤੇ ਕਿਉਂਕਿ ਮੈਂ ਇਹ ਮਹਿਸੂਸ ਕਰਦਾ ਹਾਂ ਕਿ ਇਸ ਵਖਰੇਵੇਂ ਨੇ ਸੁਧਾਰ ਦੀਆਂ ਸਾਰੀਆਂ ਸੰਭਾਵਨਾਵਾਂ ਨੂੰ ਤਬਾਹ ਕਰ ਦੇਣਾ ਸੀ, ਇਸੇ ਲਈ ਮੇਰੀ ਆਤਮਾ ਇਸਦੇ ਖ਼ਿਲਾਫ਼ ਕੁਰਲਾ ਉਠੀ ਹੈ; ਤੇ ਮੈਂ ਇਹ ਸਪੱਸ਼ਟ ਕਰਦਾ ਹਾਂ ਕਿ ਵਖਰੇ ਨਿਰਵਾਚਨ ਮੰਡਲਾਂ ਦੇ ਰੱਦ ਹੋਣ ਨਾਲ ਕੇਵਲ ਮੇਰੀ ਪ੍ਰਤਿਗਿਆ ਦੇ ਸ਼ਬਦਾਂ ਨੂੰ ਹੀ ਸੰਤੁਸ਼ਟੀ ਹਾਸਲ ਹੋਈ ਹੈ ਨਾ ਕਿ ਇਸ ਪਿਛੇ ਬੈਠੀ ਮੇਰੀ ਆਤਮਾ ਨੂੰ, ਅਤੇ ਇਕ ਸਵੈ-ਇਛੱਕ "ਅਛੂਤ" ਦੀ ਹੈਸੀਅਤ ਵਿਚ ਮੈਂ "ਗੈਰ-ਅਛੂਤਾਂ" ਅਤੇ "ਅਛੂਤਾਂ" ਵਿਚਕਾਰ ਹੋਏ ਇਸ ਤੁੱਥ-ਮੁੱਥ ਸਮਝੌਤੇ ਤੋਂ ਸ਼ਾਂਤ ਹੋਣ ਵਾਲਾ ਨਹੀਂ ਹਾਂ।'

# 36. ਇਕ ਜ਼ਮਾਨਤੀ

ਪੂਨਾ-ਸਮਝੌਤੇ ਦਾ ਹਵਾਲਾ ਦਿੰਦੇ ਹੋਏ ਗਾਂਧੀ ਜੀ ਨੇ ਐਲਾਨ ਕੀਤਾ ਸੀ, 'ਮੈਂ ਆਪਣੇ ਹਰੀਜਨ ਦੋਸਤਾਂ, ਜਿਨ੍ਹਾਂ ਨੂੰ ਅੱਗੇ ਤੋਂ ਮੈਂ ਹੁਣ ਇਸੇ ਨਾਂ ਨਾਲ ਹੀ ਪੁਕਾਰਿਆ ਕਰਾਂਗਾ, ਨੂੰ ਇਹ ਯਕੀਨ ਦੁਆਉਂਦਾ ਹਾਂ ਕਿ ਇਸ ਸਮਝੌਤੇ ਦੀ ਪੂਰਤੀ ਲਈ ਮੇਰੀ ਜਾਨ ਉਹਨਾਂ ਲਈ ਹਮੇਸ਼ਾਂ ਹਾਜ਼ਰ ਰਹੇਗੀ।' ਤੇ ਇਸ ਵਚਨ ਨੂੰ ਨਿਭਾਉਣ ਲਈ ਜਦੋਂ ਹਾਲੇ ਉਹ ਜ਼ੇਹਲ ਵਿਚ ਹੀ ਸਨ, ਉਹਨਾਂ ਆਪਣੀ ਸਾਰੀ ਸ਼ਕਤੀ ਵਿਵਹਾਰਿਕ ਰੂਪ ਵਿਚ ਇਸ ਪਾਸੇ ਹੀ ਲਗਾ ਰਖੀ।

ਗਾਂਧੀ ਜੀ ਲਈ ਸੋਚਣ ਦਾ ਮਤਲਬ ਸੀ—ਪੱਕਾ ਨਿਸ਼ਚਾ ਕਰਨਾ; ਤੇ ਪੱਕਾ ਨਿਸ਼ਚਾ ਕਰਨ ਦਾ ਭਾਵ ਸੀ ਉਸ ਉਪਰ ਅਮਲ ਕਰਨਾ। ਉਹਨਾਂ ਜੋ ਕੁਝ ਵੀ ਕੀਤਾ ਉਹ ਧਾਰਮਿਕ ਪ੍ਰੇਰਣਾ ਅਤੇ ਚੇਟਕ ਨਾਲ ਕੀਤਾ। ਕੁਝ ਮਹੀਨੇ ਪਹਿਲਾਂ ਇਕ ਪੱਤਰ-ਪ੍ਰੇਰਿਕ ਜਿਸਨੇ ਇਹ ਸੁਝਾਓ ਦਿੱਤਾ ਸੀ ਕਿ ਉਹਨਾਂ ਨੂੰ ਰਾਜਨੀਤੀ ਛੱਡ ਦੇਣੀ ਚਾਹੀਦੀ ਹੈ ਅਤੇ ਇਸਲਾਮ, ਇਸਾਈ ਧਰਮ ਅਤੇ ਬੁੱਧ ਧਰਮ ਦੀਆਂ 'ਸਾਂਝੀਆਂ ਮਹਾਨਤਾਵਾਂ ਦੇ ਪ੍ਰਚਾਰ ਵੱਲ ਆਪਣੇ ਆਪ ਨੂੰ ਸਮਰਪਣ ਕਰਨਾ ਚਾਹੀਦਾ ਹੈ, ਨੂੰ ਜਵਾਬ ਦਿੰਦੇ ਹੋਏ ਉਹਨਾਂ ਲਿਖਿਆ ਸੀ : 'ਮੈਂ ਇਹ ਨਹੀਂ ਮੰਨਦਾ ਹਾਂ ਕਿ ਧਰਮ ਮਨੁੱਖਤਾ ਦੀਆਂ ਬਹੁਤ ਸਾਰੀਆਂ ਗਤੀਵਿਧੀਆਂ ਵਿਚੋਂ ਇਕ ਹੈ। ਇਕੋ ਗਤੀਵਿਧੀ ਧਰਮ ਜਾਂ ਅਧਰਮ ਦੀ ਚੇਟਕ ਦੁਆਰਾ ਨਿਯੰਤ੍ਰਿਤ ਹੋ ਸਕਦੀ ਹੈ। ਇਸ ਲਈ ਮੇਰੇ ਲਈ ਧਰਮ ਦੀ ਖਾਤਰ ਰਾਜਨੀਤੀ ਨੂੰ ਤਿਆਗਣਾ ਕੋਈ ਮਹੱਤਵ ਨਹੀਂ ਰਖਦਾ। ਮੇਰੇ ਲਈ ਹਰ ਨਿੱਕੀ ਤੋਂ ਨਿੱਕੀ ਗਤੀਵਿਧੀ—ਇਕ ਅਜਿਹੀ ਪ੍ਰਕ੍ਰਿਆ ਜਿਸਨੂੰ ਮੈਂ ਆਪਣਾ ਧਰਮ ਆਖਦਾ ਹਾਂ—ਦੁਆਰਾ ਨਿਯੰਤ੍ਰਿਤ ਹੁੰਦੀ ਹੈ।'

ਗਾਂਧੀ ਜੀ ਦੇ ਜੀਵਨੀ-ਲੇਖਕਾਂ ਵਿਚੋਂ ਇਕ ਦੇ ਸ਼ਬਦਾਂ ਵਿਚ : 'ਇਤਿਹਾਸ ਗਵਾਹ ਹੈ ਕਿ ਸਮਾਜ ਸੁਧਾਰ ਦੀਆਂ ਸਭ ਤੋਂ ਵੱਡੀਆਂ ਮੁਹਿੰਮਾਂ ਵਿਚੋਂ ਇਕ ਮੁਹਿੰਮ ਇੰਜ ਇਕ ਰਾਜ ਕੈਦੀ ਵਲੋਂ ਸ਼ੁਰੂ ਕੀਤੀ ਗਈ ਸੀ।' ਪਹਿਲਾਂ ਤਾਂ ਪ੍ਰਸ਼ਾਸਨ ਨੇ ਉਹਨਾਂ ਨੂੰ ਆਪਣਾ ਕੰਮ ਜ਼ੇਲ੍ਹ ਵਿਚੋਂ ਹੀ ਜਾਰੀ ਰੱਖਣ ਲਈ ਇਸ ਆਸ ਨਾਲ ਲੋੜੀਦੀਆਂ ਸਹੂਲਤਾਂ ਵੀ ਪ੍ਰਦਾਨ ਕੀਤੀਆਂ ਕਿ ਲੋਕਾਂ ਦਾ ਧਿਆਨ ਰਾਜਨੀਤਕ

ਸੰਘਰਸ਼ ਵਲੋਂ ਹੱਟ ਕੇ ਸਮਾਜ ਸੁਧਾਰ ਵੱਲ ਲਗ ਜਾਵੇਗਾ। ਇਕ ਵੱਖਰੀ ਸੰਸਥਾ, ਜਿਸਨੇ ਸਿਰਫ਼ ਹਰੀਜਨਾਂ ਦੀ ਭਲਾਈ ਦਾ ਹੀ ਖ਼ਿਆਲ ਰੱਖਣਾ ਸੀ, ਸਥਾਪਤ ਕੀਤੀ ਗਈ ਅਤੇ ਇਕ ਨਵੀਂ ਸਪਤਾਹਿਕ ਪੱਤ੍ਰਿਕਾ 'ਹਰੀਜਨ' ਸ਼ੁਰੂ ਕੀਤੀ ਗਈ, ਜਿਸਦਾ ਸੰਪਾਦਨ ਖੁਦ ਗਾਂਧੀ ਜੀ ਹੀ ਕਰਦੇ ਸਨ। ਇਸ ਤੋਂ ਪਹਿਲਾਂ ਜੋ 'ਯੰਗ ਇੰਡੀਆ' ਨਾਂ ਦੀ ਪੱਤ੍ਰਿਕਾ ਸ਼ੁਰੂ ਕੀਤੀ ਗਈ ਸੀ, ਕੁਝ ਚਿਰ ਹੀ ਚਲੀ ਸੀ ਅਤੇ ਇਹੀ ਕੁਝ ਸਾਬਰਮਤੀ ਆਸ਼ਰਮ ਨਾਲ ਵਾਪਰਿਆ ਸੀ। 'ਯੰਗ ਇੰਡੀਆ' ਦਾ ਪ੍ਰਕਾਸ਼ਨ ਬੰਦ ਹੋ ਚੁੱਕਾ ਸੀ ਅਤੇ ਗਾਂਧੀ ਜੀ ਮੁੜ ਕੇ ਕਦੇ ਵੀ ਸਾਬਰਮਤੀ ਦੇ ਕੰਢੇ ਵਸਾਏ ਆਸ਼ਰਮ ਵਿਚ ਨਹੀਂ ਸਨ ਪਰਤੇ। ਜਦੋਂ 12 ਮਾਰਚ 1930 ਨੂੰ ਉਹਨਾਂ ਆਪਣੇ ਪ੍ਰਸਿੱਧ ਡੰਡੀ-ਮਾਰਚ ਲਈ ਆਸ਼ਰਮ ਨੂੰ ਛੱਡਿਆ ਸੀ ਤਾਂ ਉਹਨਾਂ ਆਪਣੇ ਆਪ ਨੂੰ ਕਿਹਾ ਸੀ ਕਿ ਉਹ ਉਨ੍ਹਾਂ ਚਿਰ ਇਸਦੇ ਦਰਵਾਜ਼ੇ ਵਿਚ ਪੈਰ ਨਹੀਂ ਪਾਉਣਗੇ, ਜਦ ਤਕ ਉਹ ਆਪਣੇ ਮੁਲਕ ਨੂੰ ਵਿਦੇਸ਼ੀ ਪੰਜਾਲੀ ਤੋਂ ਮੁਕਤ ਨਹੀਂ ਕਰਵਾ ਲੈਂਦੇ। ਇੰਜ ਇਹ ਆਸ਼ਰਮ ਵੀ ਉਹਨਾਂ ਹਰੀਜਨ ਸੇਵਕ ਸੰਘ ਨਾਂ ਦੀ ਇਕ ਸਭਾ ਦੇ ਹਵਾਲੇ ਕਰ ਦਿੱਤਾ ਜੋ ਉਹਨਾਂ ਅਛੂਤਾਂ ਦੇ ਕਲਿਆਣ ਲਈ ਸਥਾਪਿਤ ਕੀਤੀ ਸੀ।

ਹਿੰਦੂ ਸਮਾਜ ਵਿਚ ਛੂਤ-ਛਾਤ ਦੀ ਬਿਮਾਰੀ ਏਨੀ ਪ੍ਰਾਚੀਨ ਅਤੇ ਪੱਕੀਆਂ ਜੜ੍ਹਾਂ ਵਾਲੀ ਸੀ ਕਿ ਇਸ ਨੂੰ ਸਿਰਫ਼ ਫੋਕੀ ਸਦਭਾਵਨਾ ਅਤੇ ਜ਼ੇਲ੍ਹ ਵਿਚ ਗਾਂਧੀ ਜੀ ਨੂੰ ਉਪਲਭਧ ਸਹੂਲਤਾਂ ਰਾਹੀਂ ਖ਼ਤਮ ਨਹੀਂ ਸੀ ਕੀਤਾ ਜਾ ਸਕਦਾ। ਪਰ ਗਾਂਧੀ ਜੀ ਬਹੁਤ ਉਤਾਵਲੇ ਸਨ ਜਿਵੇਂ ਕਿ ਉਹ ਕੋਈ ਨਵਾਂ ਤੇ ਚੰਗੇਰਾ ਕਾਰਜ ਆਰੰਭ ਕਰਨ ਸਮੇਂ ਅਕਸਰ ਹੋ ਜਾਇਆ ਕਰਦੇ ਸਨ। ਦੂਜੇ ਪਾਸੇ, ਸਰਕਾਰ ਉਹਨਾਂ ਨੂੰ ਇਕ ਨਿਸ਼ਚਿਤ ਸੀਮਾ ਤੋਂ ਅਗਾਂਹ ਅਸੀਮਤ ਸਹੂਲਤਾਂ ਪ੍ਰਦਾਨ ਕਰਨ ਲਈ ਇੱਛਾਵੰਦ ਨਹੀਂ ਸੀ, ਕਿਉਂਕਿ ਉਹ ਹਾਲੇ ਇਕ ਕੈਦੀ ਹੀ ਸਨ ਅਤੇ ਉਹਨਾਂ ਨਾਲ ਵਿਵਹਾਰ ਇਕ ਕੈਦੀ ਵਾਂਗ ਹੀ ਕੀਤਾ ਜਾ ਸਕਦਾ ਸੀ ਨਾ ਕਿ ਇਕ ਸੁਤੰਤਰ ਆਦਮੀ ਵਾਂਗ।

ਤੇ ਇੰਜ, ਗਾਂਧੀ ਜੀ ਦੀ ਆਪਣੀ ਸ਼ਬਦਾਵਲੀ ਵਿਚ 'ਇਕ ਚੂਹੇ ਤੇ ਬਿੱਲੀ ਦੀ ਅਸ਼ੋਭਨੀਕ ਖੇਡ' ਸ਼ੁਰੂ ਹੋ ਗਈ; ਗਾਂਧੀ ਜੀ ਥੋੜ੍ਹੇ ਥੋੜ੍ਹੇ ਸਮੇਂ ਬਾਅਦ ਵਰਤ ਰਖ ਲੈਂਦੇ ਜਾਂ ਵਰਤ ਰਖ ਲੈਣ ਦੀ ਧਮਕੀ ਦੇ ਦਿੰਦੇ ਅਤੇ ਸਰਕਾਰ ਉਹਨਾਂ ਨੂੰ ਜ਼ੇਲ੍ਹ ਵਿਚੋਂ ਰਿਹਾ ਕਰ ਦਿੰਦੀ ਤੇ ਫਿਰ ਕੈਦ ਕਰ ਲੈਂਦੀ...ਇਹ ਨਾ ਜਾਣਦੇ ਹੋਏ ਕਿ ਕਿਹੜਾ ਢੰਗ ਘੱਟ ਖਤਰੇ ਪੂਰਣ ਹੈ। ਆਖਰ ਅਗੱਸਤ 1933 ਵਿਚ ਸਰਕਾਰ ਇਸ ਖੇਡ ਤੋਂ ਤੰਗ ਆ ਗਈ ਅਤੇ ਹਾਰ ਕੇ ਉਸ ਗਾਂਧੀ ਜੀ ਨੂੰ ਬਿਨਾ ਸ਼ਰਤ ਰਿਹਾ ਕਰ ਦਿੱਤਾ। ਗਾਂਧੀ ਜੀ ਨੇ ਸਰਕਾਰ ਦੇ ਰਵੱਈਏ ਪ੍ਰਤੀ ਉਦਾਰਤਾ ਪ੍ਰਗਟ ਕਰਦੇ ਹੋਏ ਉਹਨਾਂ ਨੂੰ ਥੋੜ੍ਹਾ ਚਿਰ ਪਹਿਲਾਂ ਹੋਈ ਕੈਦ ਦੇ ਬਾਕੀ ਰਹਿੰਦੇ ਇਕ ਸਾਲ ਦੇ ਸਮੇਂ ਦੌਰਾਨ ਹਰ ਕਿਸਮ ਦੀ ਨਾਗਰਿਕ ਆਵੱਗਿਆ ਦੇ ਖ਼ਿਲਾਫ਼ ਆਪਣੇ ਉਪਰ ਪਾਬੰਧੀ ਲਗਾ ਲਈ।

ਹੁਣ ਉਹਨਾਂ ਆਪਣਾ ਸਦਰ-ਮੁਕਾਮ ਅਹਿਮਦਾਬਾਦ ਤੋਂ ਬਦਲ ਕੇ ਮੱਧ ਭਾਰਤ

ਵਿਚ ਵਾਰਧਾ ਵਿਖੇ ਤਬਦੀਲ ਕਰ ਲਿਆ । ਪਰ ਇਕ ਥਾਂ 'ਤੇ ਆਰਾਮ ਕਰਨ, ਜਿਸ ਦੀ ਉਹਨਾਂ ਨੂੰ ਸਖ਼ਤ ਲੋੜ ਸੀ, ਦੀ ਥਾਂ ਉਹ ਆਪਣੇ ਨਵੇਂ ਮਨੋਰਥ ਦੇ ਪ੍ਰਚਾਰ ਲਈ ਅਤੇ ਇਸ ਕਾਰਜ ਧਨ ਇਕੱਠਾ ਕਰਨ ਲਈ ਵੱਖ ਵੱਖ ਥਾਵਾਂ 'ਤੇ ਵੱਧ ਤੋਂ ਵੱਧ ਘੁੰਮਦੇ ਰਹੇ । 'ਅਸੀਂ ਚਲਦੇ ਗਏ ਤੇ ਚਲਦੇ ਗਏ,' ਮੀਰਾ ਬਹਿਨ ਨੇ ਲਿਖਿਆ ਜੋ ਗਾਂਧੀ ਜੀ ਦੇ ਨਾਲ ਰਹੀ ਸੀ, 'ਹਰ ਥਾਂ ਲੋਕਾਂ ਦੀ ਭੀੜ, ਉਤਸ਼ਾਹ ਅਤੇ ਡਲਕਦਾ ਮੋਹ ਸਾਡੇ ਨਾਲ ਸੀ । ਇਸ ਚੀਜ਼ ਨੇ ਬਾਪੂ ਜੀ ਲਈ ਤਾਕਤ ਦੀ ਦਵਾਈ ਵਜੋਂ ਕੰਮ ਕੀਤਾ ਜੋ ਲੰਮੇ ਸਮੇਂ ਤੋਂ ਲੋਕਾਂ ਤੋਂ ਦੂਰ ਰਹਿ ਰਹੇ ਸਨ ਅਤੇ ਉਹਨਾਂ ਨੂੰ ਨਾ ਖ਼ਤਮ ਹੋਣ ਵਾਲੇ ਤਣਾਓ ਨੂੰ ਬਰਦਾਸ਼ਤ ਕਰਨ ਦੇ ਯੋਗ ਬਣਾਇਆ ।' ਉੜੀਸਾ ਵਿਚ ਕੀਤੇ ਸਫ਼ਰ ਦਾ ਕੁਝ ਭਾਗ ਤਾਂ ਪੈਦਲ ਤੁਰਕੇ ਹੀ ਤਹਿ ਕੀਤਾ ਸੀ ।

ਇਹ ਸਫ਼ਰ ਮਾਰਚ 1934 ਵਿਚ ਭੰਗ ਕਰਨਾ ਪਿਆ ਕਿਉਂ ਜੋ ਗਾਂਧੀ ਜੀ ਦੀ ਮੌਜੂਦਗੀ ਬਿਹਾਰ ਵਿਚ ਅਤਿ ਜ਼ਰੂਰੀ ਹੋ ਗਈ ਸੀ ਜਿਥੇ ਭੂਚਾਲ ਕਾਰਣ ਕਾਫ਼ੀ ਤਬਾਹੀ ਹੋਈ ਸੀ । ਛੂਤ ਛਾਤ ਉਹਨਾਂ ਦਾ ਨਵਾਂ ਨਵਾਂ ਖ਼ਬਤ ਹੋਣ ਕਰਕੇ ਗਾਂਧੀ ਜੀ ਨੇ ਇਸ ਤਬਾਹੀ ਨੂੰ ਛੂਤ ਛਾਤ ਦੇ ਪਾਪ ਪ੍ਰਤੀ ਦੈਵੀ-ਕਰੋਪੀ ਆਖਿਆ । ਦੈਵੀ-ਕਰੋਪੀ ਦੀ ਇਹ ਇਕ-ਪੱਖੀ ਅਤੇ ਕਾਲਪਨਿਕ ਵਿਆਖਿਆ ਏਨੀ ਨਿਰਾਰਥਕ ਲਗੀ ਕਿ ਕਵੀ ਟੈਗੋਰ ਨੂੰ ਮਜਬੂਰ ਹੋ ਕੇ ਆਮ ਲੋਕਾਂ ਵਿਚ ਇਸਦਾ ਵਿਰੋਧ ਕਰਨਾ ਪਿਆ ਤੇ ਉਹਨਾਂ ਨੂੰ ਪਿਆਰ ਨਾਲ ਸਮਝਾਇਆ ਕਿ ਦੈਵੀ ਕਰੋਪੀ ਦੇ ਨਾਂ ਹੇਠ ਇਕ ਸਾਧ-ਜੁਗਤ ਰਾਹੀਂ ਲੋਕਾਂ ਦੇ ਮਨਾਂ ਅੰਦਰ ਬੇ-ਬੁਨਿਆਦ ਅੰਧਵਿਸ਼ਵਾਸ਼ੀ ਡਰ ਭਰਨਾ ਗਾਂਧੀ ਜੀ ਦੇ ਵਿਅਕਤਿੱਤਵ ਦੇ ਤੁੱਲ ਨਹੀਂ ਹੈ । ਅਜਿਹੀ ਕਥਨੀ ਦੋਧਾਰੀ ਹਥਿਆਰ ਹੈ ਜਿਸਨੂੰ ਪੂਰੀ ਸਮਰਥਤਾ ਨਾਲ ਉਹਨਾਂ ਦੇ ਵਿਰੋਧੀਆਂ ਵਲੋਂ ਉਹਨਾਂ ਦੀ ਆਪਣੀ ਮੁਹਿੰਮ ਦੇ ਖ਼ਿਲਾਫ਼ ਵਰਤਿਆ ਜਾ ਸਕਦਾ ਹੈ ।

ਪਰ ਮਹਾਤਮਾ ਜੀ, ਜਦੋਂ ਅਜਿਹਾ ਫ਼ੈਸਲਾ ਲੈਂਦੇ ਤਾਂ ਅਕਸਰ ਹੱਠ ਤੋਂ ਕੰਮ ਲੈਂਦੇ ਸਨ ਅਤੇ ਉਹਨਾਂ ਪਾਸ ਆਪਣੀ ਹੀ ਕਿਸਮ ਦੀ ਦਲੀਲ ਸੀ ਜਿਥੇ ਤਰਕ ਅਤੇ ਆਮ ਸੂਝ ਬੂਝ ਨਹੀਂ ਸੀ ਪਹੁੰਚ ਸਕਦੀ । ਉਹਨਾਂ ਆਪਣਾ ਵਿਸ਼ਵਾਸ਼ ਅਜਿਹੀ ਭਾਵੁਕ ਈਮਾਨਦਾਰੀ ਨਾਲ ਜਤਲਾਇਆ ਜਿਥੇ ਤਰਕਸ਼ੀਲ ਦਲੀਲ ਨੇ ਕੋਈ ਅਸਰ ਨਾ ਕੀਤਾ । 'ਮੈਂ ਕੁਦਰਤ ਦੇ ਨਿਯਮਾਂ ਪ੍ਰਤੀ ਆਪਣੀ ਪੂਰਣ ਅਗਿਆਨਤਾ ਨੂੰ ਕਬੂਲਦਾਂ ਹਾਂ,' ਉਹਨਾਂ 'ਹਰੀਜਨ' ਪੱਤ੍ਰਿਕਾ ਵਿਚ ਲਿਖਿਆ । 'ਪਰ ਜਿਵੇਂ ਮੈਂ ਰੱਬ ਵਿਚ ਵਿਸ਼ਵਾਸ਼ ਕਰਨ ਲਈ ਨਾਸਤਿਕਾਂ ਨੂੰ ਉਸਦੀ ਹੋਂਦ ਦਾ ਸਬੂਤ ਨਹੀਂ ਦੇ ਸਕਦਾ, ਇਵੇਂ ਹੀ ਮੈਂ ਬਿਹਾਰ ਦੀ ਕਰੋਪੀ ਨਾਲ ਛੂਤ ਛਾਤ ਦੇ ਪਾਪ ਦੇ ਸੰਬੰਧ ਨੂੰ ਸਾਬਤ ਨਹੀਂ ਕਰ ਸਕਦਾ ਹਾਲਾਂ ਕਿ ਇਹ ਸੰਬੰਧ ਮੈਨੂੰ ਸੁਭਾਵਿਕ ਤੌਰ 'ਤੇ ਮਹਿਸੂਸ ਹੋਇਆ ਹੈ । ਜੇਕਰ ਮੇਰਾ ਵਿਸ਼ਵਾਸ਼ ਗਲਤ ਵੀ ਸਾਬਤ ਹੋ ਜਾਂਦਾ ਹੈ ਤਾਂ ਵੀ ਮੇਰੇ ਲਈ ਅਤੇ ਉਹਨਾਂ ਲਈ, ਜੋ ਮੇਰੇ ਨਾਲ ਇਸ ਵਿਸ਼ਵਾਸ਼ ਵਿਚ ਯਕੀਨ ਰਖਦੇ ਹਨ, ਲਾਭਦਾਇਕ ਹੀ ਸਾਬਤ ਹੋਏਗਾ ਕਿਉਂਕਿ ਅਜਿਹਾ ਕਰਨ ਨਾਲ ਅਸੀਂ ਆਤਮ-ਸ਼ੁੱਧਤਾ ਵੱਲ ਹੋਰ ਵਧੇਰੇ ਉਤਸ਼ਾਹ ਨਾਲ ਕਦਮ ਪੁੱਟਾਂਗੇ ਤੇ ਆਖਿਰ ਇਹ ਮੰਨਾਂਗੇ ਕਿ ਛੂਤ ਛਾਤ ਇਕ ਭਿਆਨਕ ਪਾਪ ਹੈ ।'

ਇਸ ਦਲੀਲ ਪਿਛੇ ਭਾਵੇਂ ਕੋਈ ਤਰਕ ਹੋਵੇ ਜਾਂ ਨਾਂ ਪਰ ਇਸ ਪਰਉਪਕਾਰੀ ਜਜ਼ਬੇ ਵਿਚੋਂ ਕੌਣ ਕੋਈ ਗਲਤੀ ਲੱਭ ਸਕਦਾ ਸੀ ।

ਅਗਲੇ ਕੁਝ ਸਾਲਾਂ ਲਈ ਗਾਂਧੀ ਜੀ ਵਾਰਧਾ ਦੇ ਨੇੜੇ ਇਕ ਪਿੰਡ ਵਿਚ ਇਕ ਕੱਚੀ ਕੁਟੀਆ ਵਿਚ ਰਹਿਣ ਲਗ ਪਏ ਅਤੇ ਆਪਣੇ ਮੁੱਖ ਵਿਚਾਰਾਂ ਅਤੇ ਸ਼ਕਤੀ ਨੂੰ ਹਰੀਜਨਾਂ ਦੀ ਭਲਾਈ ਅਤੇ ਸਿਖਿਆ ਦੇ ਸਮੇਤ ਮੁਲਕ ਦੀ ਪੇਂਡੂ ਆਰਥਿਕਤਾ ਦੇ ਵਿਕਾਸ ਅਤੇ ਪ੍ਰਚਾਰ ਵੱਲ ਖਰਚ ਕੀਤਾ । 'ਭਾਰਤ ਪਿੰਡਾਂ ਦਾ ਦੇਸ਼ ਹੈ,' ਉਹਨਾਂ ਕਿਹਾ, 'ਸ਼ਹਿਰਾਂ ਦਾ ਨਹੀਂ । ਜਦੋਂ ਮੈਂ ਪਿੰਡਾਂ ਨੂੰ ਉਹਨਾਂ ਦੀ ਗ਼ਰੀਬੀ ਤੋਂ ਮੁਕਤ ਕਰਨ ਵਿਚ ਸਫ਼ਲ ਹੋ ਜਾਵਾਂਗਾ ਤਾਂ ਸਮਝਾਂਗਾ ਕਿ ਮੈਂ ਸਵਰਾਜ ਹਾਸਲ ਕਰ ਲਿਆ ਹੈ ।' ਭਾਵੇਂ ਉਹਨਾਂ ਦੇ ਵਿਚਾਰ ਕਦੇ ਵੀ ਸਿਥਲ ਨਹੀਂ ਸਨ, ਉਹਨਾਂ ਦਾ ਬੁਨਿਆਦੀ ਸਰੂਪ ਉਵੇਂ ਦਾ ਉਵੇਂ ਹੀ ਰਿਹਾ । ਇਹ ਸਰੂਪ ਸਵੈ-ਸਹਾਇਤਾ ਦਾ ਸੀ । ਵਿਅਕਤੀ ਅਤੇ ਸਮਾਜ ਅਸਲ ਵਿਚ ਅਤੇ ਵਧੀਆ ਤੌਰ ਤੇ ਉਦੋਂ ਹੀ ਵਿਕਸਿਤ ਹੁੰਦੇ ਹਨ, ਜਦੋਂ ਉਹ ਆਪਣੀ ਸ਼ਕਤੀ ਆਪਣੇ ਸਥਾਨਕ ਸ੍ਰੋਤਾਂ ਤੋਂ ਹਾਸਲ ਕਰਦੇ ਹਨ ।

ਗਾਂਧੀ ਜੀ ਨੇ ਉਪਚਾਰਕ ਰੂਪ ਵਿਚ ਕਾਂਗਰਸ ਦੀ ਸਦੱਸਤਾ ਤੋਂ ਅਸਤੀਫਾ ਦੇ ਦਿੱਤਾ ਸੀ ਅਤੇ ਕਈ ਵਾਰ ਇਹ ਵੀ ਆਖਿਆ ਕਿ ਉਹ ਤਾਂ ਪਾਰਟੀ ਦੇ ਚਾਰ ਆਨੇ ਦੇ ਮੈਂਬਰ ਵੀ ਨਹੀਂ ਹਨ । ਪਰ ਕਾਂਗਰਸ ਉਹਨਾਂ ਨੂੰ ਇੰਜ ਇਕੱਲਿਆਂ ਨਹੀਂ ਸੀ ਛੱਡ ਸਕਦੀ । ਇਕ ਦਹਾਕਾ ਪਹਿਲਾਂ ਵੀ, ਅਜਿਹੇ ਹਾਲਾਤ ਵਿਚ, ਜਦੋਂ ਉਹ ਲਗਭਗ ਸਰਗਰਮ ਰਾਜਨੀਤਕ ਨੇਤਾਗਿਰੀ ਤੋਂ ਪਿਛੇ ਹਟ ਗਏ ਸਨ, ਉਹਨਾਂ ਨੂੰ 1925 ਲਈ ਕਾਂਗਰਸ ਦੇ ਪ੍ਰਧਾਨ-ਪੱਦ ਨੂੰ ਸ੍ਵੀਕਾਰ ਕਰ ਲੈਣ ਲਈ ਰਾਜ਼ੀ ਕੀਤਾ ਗਿਆ ਸੀ । ਅਜਿਹਾ ਉਹਨਾਂ ਇਸ ਆਸ ਵਿਚ ਕੀਤਾ ਸੀ ਕਿ ਉਹ ਕਾਂਗਰਸ ਦੀ ਵਿਚਾਰਧਾਰਾ ਅਤੇ ਦ੍ਰਿਸ਼ਟੀਕੋਣ ਨੂੰ ਪੁਨਰ-ਸੇਧ ਦੇ ਸਕਣਗੇ ਅਤੇ ਇਸ ਸੰਸਥਾ ਨੂੰ ਲੋਕਾਂ ਨਾਲ ਜੁੜਨ ਜਾਂ ਜਿਵੇਂ ਉਹ ਵਧੇਰੇ ਕਹਿਣਾ ਪਸੰਦ ਕਰਦੇ ਸਨ—ਲੋਕਾਂ ਦੀ ਸੇਵਾ ਕਰਨ ਲਈ ਇਕ ਵਧੇਰੇ ਅਸਰ ਭਰਪੂਰ ਹਥਿਆਰ ਬਣਾਉਣਾ ਚਾਹੁੰਦੇ ਸਨ । ਇੰਜ ਇਹ ਸੇਵਾਗਰਾਮ ਪਿੰਡ, ਜਿਥੇ ਗਾਂਧੀ ਜੀ ਨੇ ਕੁਟੀਆ ਉਸਾਰੀ ਸੀ, ਵੀ ਰਾਜਨੀਤਕ ਤੀਰਥ ਯਾਤਰਾ ਦਾ ਕੇਂਦਰ ਬਣ ਗਿਆ ਸੀ, ਜਿਵੇਂ ਪਹਿਲਾਂ ਸਾਬਰਮਤੀ ਸੀ । ਉਹਨਾਂ ਤੋਂ ਜਦੋਂ ਵੀ ਕੋਈ ਸਲਾਹ ਮੰਗੀ ਜਾਂਦੀ ਤਾ ਉਹਨਾਂ ਨੇ ਕਦੇ ਵੀ 'ਨਾਂਹ' ਨਾ ਕੀਤੀ ਅਤੇ ਉਹਨਾਂ ਤੋਂ ਅਕਸਰ ਸਲਾਹ ਲਈ ਜਾਂਦੀ ਸੀ ।

ਅਸਲ ਵਿਚ ਗਾਂਧੀ ਜੀ ਦਾ ਸਰਗਰਮ ਰਾਜਨੀਤਕ ਸੰਨਿਆਸ ਯੁੱਧ ਨੀਤੀ ਪੱਖੋਂ ਅਸਲ ਨਾਲੋਂ ਵੀ ਵਧੇਰੇ ਮਹੱਤਵ ਵਾਲਾ ਸੀ । ਇਹ ਇਕ ਤਰ੍ਹਾਂ ਨਾਲ ਥੋੜ ਚਿਰੇ ਇਕਾਂਤ ਵਾਂਗ ਸੀ ਜਿਸਨੇ ਉਹਨਾਂ ਨੂੰ ਆਜ਼ਾਦੀ ਦਿੱਤੀ ਅਤੇ ਆਪਣੇ ਸੋਮਿਆਂ ਨੂੰ ਵਿਕਸਿਤ ਕਰਨ ਅਤੇ ਇਕੱਠੇ ਕਰਨ ਦਾ ਮੌਕਾ ਦਿੱਤਾ ਤਾਕਿ ਉਹ ਜਦੋਂ ਚਾਹੁਣ ਉਹਨਾਂ ਤੋਂ ਆਪਣੀ ਸ਼ਕਤੀ ਹਾਸਲ ਕਰ ਸਕਣ । ਉਹਨਾਂ ਦੀ ਸੈਨਿਕ ਯੁੱਧਨੀਤੀ, ਜੇਕਰ ਇਕ ਅਹਿੰਸਕ ਤਕਨੀਕ ਨੂੰ ਇਹ ਨਾਂ ਦਿੱਤਾ ਜਾ ਸਕਦਾ ਹੋਵੇ, ਅਨੁਸਾਰ ਹਰ ਪਿੰਡ ਨੂੰ ਆਤਮ ਨਿਰਭਰ ਆਰਥਿਕਤਾ ਦਾ ਇਕ ਗੜ੍ਹ ਬਨਾਉਣਾ ਸੀ ਅਤੇ ਨੈਤਿਕ

ਮਨੋਬਲ ਵਿਚ ਅਜਿਹਾ ਅਨੁਸ਼ਾਸਨ ਭਰਨਾ ਸੀ ਕਿ ਹਾਕਮ-ਜਮਾਤ ਭਾਵੇਂ ਵਿਦੇਸ਼ੀ ਹੋਵੇ ਜਾਂ ਸਥਾਨਕ, ਜੇਕਰ ਲੋਕਾਂ ਦੀਆਂ ਇੱਛਾਵਾਂ ਦੇ ਖ਼ਿਲਾਫ਼ ਜਾਂਦੀ ਹੈ ਤਾਂ ਖ਼ੁਦ-ਬ-ਖ਼ੁਦ ਸ਼ਕਤੀਹੀਨ ਹੋ ਜਾਵੇ ।

ਇਹ ਜੁਗਤ ਗੁਰੀਲਾ ਭੰਨ ਤੋੜ ਦੇ ਢੰਗ, ਜਿਸ ਨੂੰ ਅੱਜਕਲ ਸਾਰੇ ਸਾਬਕ ਉਪਨਿਵੇਸ਼ੀ ਦੇਸ਼ਾਂ ਵਿਚ ਖ਼ੂਬ ਸਲਾਹਿਆਂ ਜਾਂਦਾ ਹੈ, ਦੇ ਬਿਲਕੁਲ ਉਲਟ ਸੀ ! ਬਦਕਿਸਮਤੀ ਨਾਲ ਗਾਂਧੀ ਜੀ ਵਲੋਂ ਅਪਣਾਇਆ ਗਿਆ ਢੰਗ ਵਧੇਰੇ ਸਬਰ, ਵਧੇਰੇ ਵਿਸ਼ਵਾਸ਼ ਅਤੇ ਵਧੇਰੇ ਉਤਸ਼ਾਹ ਦੀ ਮੰਗ ਕਰਦਾ ਸੀ, ਜਿਸ ਲਈ ਉਹਨਾਂ ਦੇ ਦੇਸ਼-ਵਾਸੀ ਪੂਰੀ ਤਰ੍ਹਾਂ ਤਿਆਰ ਨਹੀਂ ਸਨ ਅਤੇ ਇਸ ਪ੍ਰਕਾਰ ਇਹ ਕਦੇ ਵੀ ਆਪਣਾ ਪੂਰਾ ਅਸਰ ਨਾ ਵਿਖਾ ਸਕਿਆ । ਇਹ ਇਕ ਸੁਪਨਾ ਹੀ ਰਿਹਾ ਅਤੇ ਸੁਪਨਾ ਹੀ ਹੈ, ਅਤੇ ਸ਼ਾਇਦ ਹਮੇਸ਼ਾਂ ਇਕ ਸੁਪਨਾ ਹੀ ਰਹੇਗਾ ।

# 37. ਭੰਵਰ ਵਿਚ

1939 ਵਿਚ ਲੜਾਈ ਛਿੜ ਜਾਣ ਨਾਲ, ਗਾਂਧੀ ਜੀ ਮੁੜ ਰਾਜਨੀਤਕ ਭੰਵਰ ਵਿਚ ਕੁੱਦ ਪਏ। ਜਦੋਂ ਲੋਕਾਂ ਨੂੰ ਖ਼ਤਰੇ ਦਾ ਸਾਹਮਣਾ ਕਰਨਾ ਪੈ ਰਿਹਾ ਹੋਵੇ ਅਤੇ ਸੰਕਟ ਬਰੂਹਾਂ ਵਿਚ ਆਣ ਖੜ੍ਹਾ ਹੋਇਆ ਹੋਵੇ ਤਾਂ ਉਹ ਕਿਵੇਂ ਚੁੱਪ ਬੈਠ ਸਕਦੇ ਸਨ ਅਤੇ ਜ਼ਿੰਮੇਵਾਰੀ ਤੋਂ ਕੰਨੀ ਕਤਰਾ ਸਕਦੇ ਸਨ ? ਉਹਨਾਂ ਆਪਣੇ ਈਸ਼ਵਰ ਦੀ ਭਾਲ ਕਦੇ ਵੀ ਮੰਦਰ ਜਾਂ ਗਿਰਜੇ ਵਿਚ ਨਹੀਂ ਸੀ ਕੀਤੀ ਸਗੋਂ ਹਮੇਸ਼ਾਂ ਹੀ ਸੜਕਾਂ ਦੀ ਧੂੜ ਜਾਂ ਯੁੱਧ ਖੇਤਰ ਵਿਚੋਂ ਹੀ ਕੀਤੀ। ਅੱਗ ਦੀਆਂ ਲਪਟਾਂ ਵਿਚ ਘਿਰਿਆ ਸੰਸਾਰ...ਤੇ ਹੁਣ ਇਸ ਸਥਿਤੀ ਵਿਚ ਉਹਨਾਂ ਦਾ ਕੀ ਫ਼ਰਜ਼ ਬਣਦਾ ਸੀ ? ਅੱਗ ਨੂੰ ਬੁਝਾਉਣ ਦੀ ਕੋਸ਼ਿਸ਼ ਕਰਨਾ, ਜੇ ਉਹ ਕਰ ਸਕਦੇ ਹੋਣ ਜਾਂ ਫਿਰ ਲਪਟਾਂ ਨੂੰ ਹੋਰ ਮਚਾਉਣਾ ਤਾਕਿ ਭੂਤਕਾਲ ਦਾ ਸਾਰਾ ਕੂੜਾ ਕਰਕਟ, ਜੋ ਵਰਤਮਾਨ ਨੂੰ ਰੋਕੀ ਖੜ੍ਹਾ ਹੈ, ਸੜ ਕੇ ਸਾਫ਼ ਰਾਖ ਵਿਚ ਬਦਲ ਜਾਵੇ...ਜਿਵੇਂ ਕਿ ਟੈਗੋਰ ਦੇ ਇਕ ਗੀਤ ਵਿਚ ਕਿਹਾ ਗਿਆ ਹੈ ? ਇਸ ਦੁਚਿੱਤੀ ਵਿਚ ਉਹ ਫਸੇ ਪਏ ਸਨ।

ਪਹਿਲੀ ਵਿਸ਼ਵ ਜੰਗ ਦੌਰਾਨ ਗਾਂਧੀ ਜੀ ਨੇ ਬੜੀ ਇਮਾਨਦਾਰੀ ਨਾਲ ਬਰਤਾਨਵੀ ਸਾਮਰਾਜ ਦੀ ਹਿਮਾਇਤ ਕੀਤੀ। ਪਹਿਲਾਂ ਵੀ ਪਿਛਲੀ ਸਦੀ ਦੇ ਅੰਤ 'ਤੇ ਉਹਨਾਂ ਨੇ ਬੋਅਰ ਯੁੱਧ ਸਮੇਂ ਆਪਣੀਆਂ ਸੇਵਾਵਾਂ ਸਾਮਰਾਜ ਨੂੰ ਪੇਸ਼ ਕੀਤੀਆਂ ਸਨ, ਹਾਲਾਂ ਕਿ ਉਹਨਾਂ ਦੀ ਨਿਜੀ ਹਮਦਰਦੀ ਬੋਅਰਾਂ ਨਾਲ ਸੀ। ਉਦੋਂ ਤੋਂ ਹੀ ਉਹਨਾਂ ਦੇ ਵਤੀਰੇ ਵਿਚ ਦੋ ਪੱਖਾ ਤੋਂ ਬੁਨਿਆਦੀ ਤਬਦੀਲੀ ਆ ਗਈ ਸੀ। ਬਰਤਾਨਵੀ ਸਾਮਰਾਜ ਪ੍ਰਤੀ ਉਹਨਾਂ ਦਾ ਸਤਿਕਾਰ ਅਤੇ ਮੋਹ ਬਿਲਕੁਲ ਖ਼ਤਮ ਹੋ ਚੁਕਿਆ ਸੀ ਭਾਵੇਂ ਅੰਗਰੇਜ਼ ਆਦਮੀਆਂ ਅਤੇ ਔਰਤਾਂ ਨੂੰ ਵਿਅਕਤੀਗਤ ਰੂਪ ਵਿਚ ਉਹ ਉਨ੍ਹਾਂ ਹੀ ਮੋਹ ਅਤੇ ਸਤਿਕਾਰ ਕਰਦੇ ਸਨ। ਲੜਾਈ ਵਿਚ ਉਹਨਾਂ ਦਾ ਵਿਸ਼ਵਾਸ਼ ਉਕਾ ਹੀ ਜਾਂਦਾ ਰਿਹਾ ਸੀ ਭਾਵੇਂ ਉਸਦੇ ਕਾਰਣ ਕੁਝ ਵੀ ਹੋਣ। ਉਹਨਾਂ ਇਸ ਗੱਲ ਵਿਚ ਵਿਸ਼ਵਾਸ਼ ਕਰਨਾ ਛਡ ਦਿੱਤਾ ਸੀ ਕਿ ਆਦਮੀਆਂ ਹੱਥੋਂ ਆਦਮੀਆਂ ਦਾ ਕਤਲੇਆਮ ਮਨੁੱਖਤਾ ਦਾ ਕੁਝ ਸਵਾਰ ਸਕਦਾ ਹੈ। ਜਦੋਂ ਉਹ ਆਖਦੇ, 'ਮੇਰੀ ਹਮਦਰਦੀ ਸਾਰੀ ਦੀ ਸਾਰੀ

ਮੇਰੇ ਦੋਸਤਾਂ ਪ੍ਰਤੀ ਹੈ ।' ਤਾਂ ਇਸਦਾ ਭਾਵ ਸੀ ਕਿ 'ਸਭ ਤਰ੍ਹਾਂ ਦੀਆਂ ਲੜਾਈਆਂ ਪੂਰੀ ਤਰ੍ਹਾਂ ਗਲਤ ਹਨ ।'

ਉਹਨਾਂ ਦਾ ਹਮੇਸ਼ਾਂ ਇਹ ਵਿਚਾਰ ਸੀ ਕਿ ਬਿਨਾ ਕਿਸੇ ਨੂੰ ਮਾਰੇ ਮਰ ਜਾਣਾ ਬਹਾਦਰੀ ਦੀ ਸਭ ਤੋਂ ਉੱਤਮ ਕਿਸਮ ਹੈ । ਅਹਿੰਸਾ ਵਿਚ ਇਸ ਵਿਸ਼ਵਾਸ਼ ਦੇ ਹੋਣ ਦੇ ਬਾਵਜੂਦ ਉਹਨਾਂ ਪਹਿਲਾਂ ਬਰਤਾਨਵੀ ਸਾਮਰਾਜ ਲਈ ਲੜਾਕੂ ਸੈਨਿਕਾਂ ਦੀ ਭਰਤੀ ਸ਼ੁਰੂ ਕੀਤੀ ਸੀ । ਉਹਨਾਂ ਦੀ ਸਖ਼ਸ਼ੀਅਤ ਵਿਚ ਕੁਛ ਹੱਦ ਤਕ ਲਚਕਤਾਂ ਜਾਂ ਦੁਬਿਧਾਪਨ ਦੇ ਕੁਝ ਅੰਸ਼ ਵੀ ਸ਼ਾਮਲ ਸਨ ਜਿਨ੍ਹਾਂ ਕਰਕੇ ਉਹ ਵੱਖ ਵੱਖ ਪਹਿਲੂਆਂ, ਜੋ ਕਈ ਵਾਰ ਵੱਖ ਵੱਖ ਸਮਿਆਂ ਉਪਰ ਵਿਰੋਧਾਤਮਕ ਜਾਪਦੇ, ਉਪਰ ਆਪਣੀ ਪਕੜ ਮਜ਼ਬੂਤ ਕਰ ਲੈਂਦੇ । ਭਾਵੇਂ ਉਹ ਪੂਰਣ ਅਹਿੰਸਾ ਦਾ ਪ੍ਰਚਾਰ ਕਰ ਰਹੇ ਸਨ ਉਹਨਾਂ ਦਾ ਫਿਰ ਵੀ ਇਹ ਕਹਿਣਾ ਸੀ ਕਿ, 'ਜਿਥੇ ਬੁਝਦਿੱਲੀ ਅਤੇ ਹਿੰਸਾ ਵਿਚੋਂ ਚੋਣ ਕਰਨੀ ਹੋਵੇ ਤਾਂ ਮੈਂ ਹਿੰਸ਼ਾ ਹੀ ਤਜਵੀਜ਼ ਕਰਾਂਗਾ ।'

ਅਬਦੁੱਲ ਗਫ਼ਰ ਖਾਂ, ਜੋ ਅਹਿੰਸਾਵਾਦੀ ਹੋਣ ਕਰਕੇ ਸਰਹੱਦੀ ਗਾਂਧੀ ਦੇ ਨਾਂ ਨਾਲ ਜਾਣੇ ਜਾਂਦੇ ਸਨ, ਦੀ ਅਗਵਾਈ ਅਧੀਨ ਉਤਰੀ-ਪੱਛਮੀ ਸਰਹੱਦ ਦੇ ਜੁਝਾਰੂ ਪਠਾਣਾਂ ਵਲੋਂ ਸਵੈ-ਇੱਛਤ ਅਹਿੰਸਾ ਨੂੰ ਅਪਨਾਉਣਾ ਗਾਂਧੀ ਜੀ ਲਈ ਇਕ ਬਹੁਤ ਵੱਡੀ ਖੁਸ਼ੀ ਵਾਲੀ ਗੱਲ ਸੀ । ਆਪਣੀ 1938 ਦੀ ਫੇਰੀ ਦੌਰਾਨ ਉਹਨਾਂ ਉਹਨਾਂ ਨੂੰ ਕਿਹਾ ਸੀ : 'ਜੇਕਰ ਤੁਸਾਂ ਅਹਿੰਸਾ ਦੀ ਸ਼ਕਤੀ ਨੂੰ ਸਮਝ ਲਿਆ ਹੈ ਤਾਂ ਹਥਿਆਰਾਂ ਨੂੰ ਤਿਆਗ ਕੇ ਤੁਹਾਨੂੰ ਆਪਣੇ ਆਪ ਨੂੰ ਹੋਰ ਵੀ ਮਜ਼ਬੂਤ ਮਹਿਸੂਸ ਕਰਨਾ ਚਾਹੀਦਾ ਹੈ...ਪਰ, ਜੇਕਰ ਤੁਸਾਂ ਇਸ ਸ਼ਕਤੀ ਦੇ ਭੇਦ ਨੂੰ ਨਹੀਂ ਜਾਣਿਆ ਅਤੇ ਆਪਣੇ ਹਥਿਆਰ ਤਿਆਗਣ ਦੇ ਸਿੱਟੇ ਵਜੋਂ ਤੁਸੀਂ ਆਪਣੇ ਆਪ ਨੂੰ ਪਹਿਲਾਂ ਨਾਲੋਂ ਮਜ਼ਬੂਤ ਹੋਣ ਦੀ ਥਾਂ ਕਮਜ਼ੋਰ ਮਹਿਸੂਸ ਕਰਦੇ ਹੋ ਤਾਂ ਤੁਹਾਡੇ ਲਈ ਇਹੀ ਬਿਹਤਰ ਹੋਵੇਗਾ ਕਿ ਤੁਸੀਂ ਅਹਿੰਸਾ ਦਾ ਸਵੀਕਰਣ ਤਿਆਗ ਦਿਉ ।'

ਕਾਂਗਰਸ ਦੇ ਅੰਦਰ ਅਤੇ ਕਾਂਗਰਸ ਦੇ ਬਾਹਰ ਬਹੁਤ ਸਾਰੇ ਲੋਕ ਅਜਿਹੇ ਸਨ ਜੋ ਇਹ ਮਹਿਸੂਸ ਕਰਦੇ ਸਨ ਕਿ ਅੰਗਰੇਜ਼ਾਂ ਉਪਰ ਵਾਰ ਕਰਨ ਦਾ ਇਹ ਬੜਾ ਢੁਕਵਾਂ ਸਮਾਂ ਹੈ ਕਿਉਂ ਜੋ ਅੰਗਰੇਜ਼ਾਂ ਦੀ ਮੁਸ਼ਕਲ ਦਾ ਮਤਲਬ-ਭਾਰਤ ਲਈ ਅਵਸਰ ਸੀ...ਜਿਵੇਂ ਕਿ ਇਹ ਅਕਸਰ ਕਹੀ ਜਾਣ ਵਾਲੀ ਆਮ ਕਹਾਵਤ ਹੈ । ਪਰ ਗਾਂਧੀ ਜੀ ਲਈ ਅਜਿਹਾ ਵਤੀਰਾ ਕਾਂਗਰਸ ਦੇ ਸਿਧਾਂਤਾਂ ਦੇ ਉਲਟ ਅਤੇ ਅਨੈਤਿਕ ਵਿਖਾਈ ਦਿੰਦਾ ਸੀ । 'ਅਸੀਂ ਆਪਣੀ ਆਜ਼ਾਦੀ ਬਰਤਾਨ ਦੀ ਤਬਾਹੀ ਵਿਚੋਂ ਨਹੀਂ ਹਾਸਲ ਕਰਨਾ ਚਾਹੁੰਦੇ,' ਉਹਨਾਂ ਆਖਿਆ । 'ਅਹਿੰਸਾ ਸਾਨੂੰ ਇਹ ਨਹੀਂ ਸਿਖਾਉਂਦੀ ।' ਦੂਜੇ ਪਾਸੇ ਯੂਰਪ ਵਿਚ ਆਜ਼ਾਦੀ ਅਤੇ ਗਣਤੰਤਰ ਲਈ ਲੜਨ ਦੇ ਬਰਤਾਨਵੀ ਦਾਅਵੇ ਦੀ ਨੈਤਿਕ ਤਰੁੱਟੀ ਤੋਂ ਉਹ ਪੂਰੀ ਤਰ੍ਹਾ ਜਾਣੂ ਸਨ..,ਜਦ ਕਿ ਅੰਗਰੇਜ਼ ਉਹਨਾਂ ਨਿਯਮਾਂ ਨੂੰ ਹੀ ਭਾਰਤ ਵਿਚ ਛਿੱਕੇ ਟੰਗ ਰਿਹਾ ਸੀ ।

ਗਾਂਧੀ ਜੀ ਯੂਰਪ ਵਿਚ ਤਬਾਹੀ ਪ੍ਰਤੀ ਆਪਣੇ ਸੰਤਾਪ, ਫ੍ਰਾਂਸ ਦੇ ਪਤਨ ਪ੍ਰਤੀ ਆਪਣੀ ਹਮਦਰਦੀ, ਬੇਬਸੀ ਵਿਚ ਦ੍ਰਿੜ੍ਹਤਾ ਨਾਲ ਲੜ ਰਹੇ ਅੰਗਰੇਜ਼ਾਂ ਪ੍ਰਤੀ ਆਪਣੀ ਸ਼ਲਾਘਾ ਅਤੇ ਉਹਨਾਂ ਦੀ ਸਰਕਾਰ ਦੇ ਹੂੜਪਣੇ ਪ੍ਰਤੀ ਆਪਣੀ ਮਾਯੂਸੀ ਵਿਚ

ਦੁਫਾੜ ਹੋਏ ਪਏ ਸਨ ਕਿਉਂਜੋ ਭਾਰਤ ਦੀ ਭਲਾਈ ਅਤੇ ਅਭਿਲਾਸ਼ਾਵਾਂ ਪ੍ਰਤੀ ਸਰਕਾਰ ਦੀ ਬੇਰੁੱਖੀ ਲੋਕਾਂ ਅੰਦਰ ਤਲਖੀ ਅਤੇ ਨਿਰਾਸਤਾ ਨੂੰ ਵਧਾ ਰਹੀ ਸੀ। 'ਮੈਂ ਉਪਰਾਮ ਹੋ ਗਿਆ ਹਾਂ,, ਉਹਨਾਂ ਮੰਨਿਆ। 'ਆਪਣੇ ਦਿਲ ਦੀ ਡੂੰਘੀ ਤਹਿ ਵਿਚ ਪਰਮਾਤਮਾ ਨਾਲ ਮੇਰੀ ਨਿਰੰਤਰ ਲੜਾਈ ਹੋ ਰਹੀ ਹੈ ਕਿ ਉਹ ਅਜਿਹਾ ਕੁਝ ਕਿਉਂ ਵਾਪਰਣ ਦੇਣ ਦੇ ਰਿਹਾ ਹੈ।'

ਕਾਂਗਰਸ ਨੇਤਾਵਾਂ ਵਿਚੋਂ ਬਹੁਤਿਆਂ ਨੇ ਯੁੱਧ ਵਿਚ ਭਾਗ ਲੈਣ ਦੀ ਹਿਮਾਇਤ ਹੀ ਕਰਨੀ ਸੀ, ਸਗੋਂ ਉਹਨਾਂ ਪੇਸ਼ਕਸ਼ ਵੀ ਕੀਤੀ ਬਸ਼ਰਤੇ ਕਿ ਹਿੰਦੁਸਤਾਨ ਵਲੋਂ ਬਰਤਾਨ ਦਾ ਭਾਈਵਾਲ ਬਣਕੇ ਅਜਿਹਾ ਕੀਤਾ ਜਾਂਦਾ ਹੈ। ਗਾਂਧੀ ਜੀ ਸ਼ਰਤਬੰਦ ਅਹਿੰਸਾ ਵਿਚ ਯਕੀਨ ਨਹੀਂ ਸਨ ਰਖਦੇ ਸਗੋਂ ਉਹ ਇਹ ਪੂਰੀ ਤਰ੍ਹਾਂ ਜਾਣਦੇ ਸਨ ਕਿ ਉਹ ਆਪਣੇ ਸਾਥੀਆਂ, ਜੋ ਸੰਤ ਹੋਣ ਦੀ ਥਾਂ ਦੇਸ਼ ਭਗਤ-ਸਿਆਸਤਦਾਨ ਵੱਧ ਹਨ, ਦੀ ਬਹੁਸੰਮਤੀ ਨੂੰ ਹਿੰਸਾ ਦੇ ਮੁਕੰਮਲ ਤਿਆਗ ਦੇ ਆਪਣੇ ਕੰਡਿਆਲੇ ਰਾਹ ਉਪਰ ਆਪਣੇ ਨਾਲ ਨਹੀਂ ਲਿਜਾ ਸਕਣਗੇ। ਉਹਨਾਂ ਦਾ ਇਸ ਗੱਲ 'ਤੇ ਜ਼ੋਰ ਦੇਣਾ ਵੀ ਨਿਰਾਧਾਰ ਨਹੀਂ ਸੀ ਕਿ ਪਾਰਟੀ ਨੂੰ ਉਹਨਾਂ ਦੇ ਮੱਤ ਨੂੰ ਪੂਰਣਰੂਪ ਵਿਚ ਸਵੀਕਾਰ ਕਰਨਾ ਚਾਹੀਦਾ ਹੈ ਜੇਕਰ ਉਹ ਉਹਨਾਂ ਨੂੰ ਆਪਣਾ ਨੇਤਾ ਸਵੀਕਾਰਦੀ ਹੈ, ਭਾਵੇਂ ਉਹ ਜਾਣਦੇ ਸਨ ਕਿ ਪ੍ਰਤੱਖ ਸੰਕਟ ਦੇ ਸਾਹਮਣੇ ਪਾਰਟੀ ਉਹਨਾਂ ਤੋਂ ਬਗੈਰ ਗੁਜ਼ਾਰਾ ਨਹੀਂ ਕਰ ਸਕਦੀ ਅਤੇ ਉਹਨਾਂ ਪਾਸ ਉਹਨਾਂ ਦੀਆਂ ਸ਼ਰਤਾਂ ਸਵੀਕਾਰ ਕਰਨ ਤੋਂ ਛੁੱਟ ਹੋਰ ਕੋਈ ਚਾਰਾ ਨਹੀਂ ਹੋਵੇਗਾ ਜੇਕਰ ਉਹ ਆਪਣੀਆਂ ਸ਼ਰਤਾਂ ਮੰਨਵਾਉਣ ਲਈ ਜ਼ੋਰ ਪਾਉਂਦੇ ਹਨ। ਪਰ ਉਹਨਾਂ ਬੜੀ ਸਿਆਣਪਤਾ ਪੂਰਵਕ ਅਤੇ ਸ਼ੋਭਾਪੂਰਵਕ ਆਪਣੀਆਂ ਭਾਵਨਾਵਾਂ ਨੂੰ ਦਬਾ ਦਿੱਤਾ ਅਤੇ ਕੌਮ ਨੂੰ ਇਹ ਸਲਾਹ ਦਿੱਤੀ ਕਿ ਉਹ ਕਾਂਗਰਸ ਵਲੋਂ ਕੀਤੇ ਫ਼ੈਸਲੇ ਅਨੁਸਾਰ ਇਤਹਾਦੀ ਯੁੱਧ ਸਹਾਇਤਾ ਵਿਚ ਪੂਰੀ ਤਰ੍ਹਾਂ ਭਾਗ ਲੈਣ, ਬਸ਼ਰਤੇ ਕਿ ਬਰਤਾਨ ਬਿਨਾ ਕਿਸੇ ਸੰਕੋਚ ਦੇ ਭਾਰਤ ਦੇ ਸਵੈਸ਼ਾਸਨ ਦੇ ਅਧਿਕਾਰ ਨੂੰ ਮਾਣਤਾ ਦਿੰਦਾ ਹੈ।

ਗਾਂਧੀ ਜੀ ਉਪਰ ਬੇ ਅਸੂਲੇ ਵਿਅਕਤੀ ਹੋਣ ਦਾ ਦੋਸ਼ ਲਗਾਇਆ ਗਿਆ; ਵਧੇਰੇ ਇਸ ਕਰਕੇ ਕਿ ਉਸੇ ਸਮੇਂ ਉਹਨਾਂ ਵਿਅਕਤੀਗਤ ਸਤਿਆਗ੍ਰਹਿ ਦੀ ਮੁਹਿੰਮ ਸ਼ੁਰੂ ਕੀਤੀ ਸੀ ਜਿਸ ਅਨੁਸਾਰ ਕੁਝ ਚੁਣੇ ਹੋਏ ਵਿਅਕਤੀਆਂ ਨੇ ਪੂਰੇ ਦੇਸ਼ ਵਿਚ ਇਸ ਗੱਲ ਦਾ ਪ੍ਰਚਾਰ ਕਰਨਾ ਸੀ ਕਿ : 'ਯੁੱਧ ਵਿਚ ਭਾਰਤੀ ਧਨ-ਅਤੇ ਫ਼ੌਜ ਦੁਆਰਾ ਬਰਤਾਨ ਦੀ ਮਦਦ ਕਰਨਾ ਸਰਾਸਰ ਗਲਤ ਹੈ। ਸਗੋਂ ਹਰ ਪ੍ਰਕਾਰ ਦੇ ਯੁੱਧ ਦਾ ਵਿਰੋਧ ਅਹਿੰਸਕ ਪ੍ਰਤਿਰੋਧ ਦੁਆਰਾ ਕਰਨ ਦੀ ਕੋਸ਼ਿਸ਼ ਹੋਣੀ ਚਾਹੀਦੀ ਹੈ।' ਪਰ ਅਜਿਹੀ ਕਥਨਬਾਜ਼ੀ ਉਹਨਾਂ ਲਈ ਕੋਈ ਪ੍ਰਾਸੰਗਿਕਤਾ ਨਹੀਂ ਸੀ ਰਖਦੀ ਜਿਨ੍ਹਾਂ ਨੇ ਬਾਰ ਬਾਰ ਇਹ ਵਿਚਾਰਧਾਰਾ ਪ੍ਰਗਟਾਈ ਸੀ : 'ਮੇਰਾ ਉਦੇਸ਼ ਇਹ ਨਹੀਂ ਹੈ ਕਿ ਇਕ ਖ਼ਾਸ ਨੁਕਤੇ ਉਪਰ, ਜੋ ਮੈਂ ਪਹਿਲਾਂ ਆਖਿਆ ਹੋਵੇ, ਉਸੇ 'ਤੇ ਹੀ ਅੜਿਆਂ ਰਹਾਂ, ਸਗੋਂ ਸੱਚਾਈ ਦੇ ਅਨੁਸਾਰ ਬਦਲਵੇਂ ਹਾਲਾਤ ਵਿਚ ਮਨੁੱਖ ਨੂੰ ਆਪਣੇ ਵਿਚਾਰ ਬਦਲਣੇ ਪੈ ਸਕਦੇ ਹਨ। ਇਸਦਾ ਨਤਜਿਾ ਇਹ ਹੈ ਕਿ ਮੈਂ ਸੱਚਾਈ ਤੋਂ ਸੱਚਾਈ ਵੱਲ ਵਿਕਸਿਤ ਹੋਇਆ ਹਾਂ।'

ਪਰ ਜਿਥੇ ਗਾਂਧੀ ਜੀ ਸੱਚਾਈ ਤੋਂ ਸੱਚਾਈ ਵੱਲ ਵਿਕਸਿਤ ਹੋਏ ਸਨ, ਉਥੇ ਰਾਸ਼ਟਰ ਦੁੱਖ ਤੋਂ ਹੋਰ ਦੁੱਖ ਵਿਚ ਲਹਿੰਦਾ ਜਾ ਰਿਹਾ ਸੀ ਅਤੇ ਬਰਤਾਨ ਤਬਾਹੀ ਤੋਂ ਤਬਾਹੀ ਵੱਲ ਵਹਿ ਰਿਹਾ ਸੀ। ਦੱਖਣੀ—ਪੂਰਬੀ ਏਸ਼ੀਆ ਵਿਚ ਜਪਾਨੀਆਂ ਦੇ ਬੇਰੋਕ ਚੜ੍ਹਾਅ ਉਪਰ ਕਾਬੂ ਨਾ ਕਰ ਸਕਦੇ ਹੋਏ ਅਤੇ ਅਮਰੀਕਨ ਹਮਦਰਦੀ ਨੂੰ ਜੁਦਾ ਕਰਨ ਦੀ ਖਾਹਿਸ਼ ਨਾ ਰਖਦੇ ਹੋਏ, ਵਿੰਸਟਨ ਚਰਚਿੱਲ ਨੇ ਯੁੱਧ ਮੰਤਰਾਲੇ ਵਿਚ ਆਪਣੇ ਸਮਾਜਵਾਦੀ ਸਾਥੀ ਸਰ ਸਟੈਫੋਰਡ ਕਰਿੱਪਸ ਨੂੰ 'ਘੋਸ਼ਣਾ ਪੱਤਰ ਦਾ ਮਸੌਦਾ' ਦੇ ਕੇ ਭਾਰਤ ਭੇਜਿਆ ਤਾਕਿ ਭਾਰਤੀਆਂ ਦੀਆਂ ਕੌਮੀ ਅਕਾਂਖਿਆਵਾਂ ਨੂੰ ਕੁਝ ਸੰਤੁਸ਼ਟ ਕੀਤਾ ਜਾ ਸਕੇ ਅਤੇ ਵੱਖ ਵੱਖ ਵਿਰੋਧੀ ਹਿੱਤਾਂ ਦਰਮਿਆਨ ਦੀ ਵਿੱਥ ਨੂੰ ਘਟਾਇਆ ਜਾ ਸਕੇ ਜੋ ਯੁੱਧ ਵਿਚ ਬਰਤਾਨ ਦੀ ਹਿਮਾਇਤ ਕਰਨ ਲਈ ਜਰੂਰੀ ਹੋ ਗਿਆ ਸੀ।

ਇਸ ਮੰਤਵ ਦੀ ਪੂਰਤੀ ਲਈ ਸਰ ਸਟੇਫੋਰਡ ਕਰਿੱਪਸ ਦੀ ਚੋਣ ਸ਼ੁਭ ਵਿਖਾਈ ਦਿੱਤੀ। ਉਹ ਸਾਮਰਾਜਵਾਦ ਦਾ ਵਿਰੋਧੀ ਸੀ ਅਤੇ ਭਾਰਤੀ ਅਕਾਂਖਿਆਵਾਂ ਪ੍ਰਤੀ ਉਸਦੀ ਐਲਾਨੀਆਂ ਹਮਦਰਦੀ ਆਮ ਜਾਣੀ ਜਾਂਦੀ ਸੀ। ਉਹ ਇਕ ਅਜਿਹਾ ਸਮਾਜ-ਵਾਦੀ ਸੀ ਜਿਸਦੀ ਰਾਜਦੂਤਿਕ ਨਿਪੁੰਨਤਾ ਸੋਵੀਅਤ ਰੂਸ ਵਿਚ ਔਖੀ ਜ਼ਿਮੇਵਾਰੀ ਦੌਰਾਨ ਪਹਿਲਾਂ ਹੀ ਪਰਖੀ ਜਾ ਚੁੱਕੀ ਸੀ। ਉਹ ਨਹਿਰੂ ਅਤੇ ਹੋਰ ਕਈ ਭਾਰਤੀ ਨੇਤਾਵਾਂ ਨੂੰ ਨਿੱਜੀ ਤੌਰ 'ਤੇ ਜਾਣਦਾ ਸੀ। ਵਕਾਲਤ ਦੇ ਪੇਸ਼ੇ ਵਿਚ ਉਹ ਜਿੰਨਾਹ ਦਾ ਸਾਥੀ ਰਹਿ ਚੁੱਕਾ ਸੀ। ਕੱਟੜ ਸ਼ਾਕਾਹਾਰੀ ਹੋਣ ਕਰਕੇ, ਸ਼ਰਧਾਪੂਰਣ ਈਸਾਈ ਹੋਣ ਕਰਕੇ ਅਤੇ ਸੰਜਮੀ ਜੀਵਨ ਬਿਤਾਉਣ ਵਾਲਾ ਹੋਣ ਕਰਕੇ ਇਹ ਆਸ ਕੀਤੀ ਜਾਂਦੀ ਸੀ ਕਿ ਉਹ ਝੱਟ ਹੀ ਗਾਂਧੀ ਜੀ ਦਾ ਦਿਲ ਜਿੱਤ ਲਵੇਗਾ। ਉਹ ਇਕ ਸੁਯੋਗ ਅਤੇ ਸਮਝਦਾਰ ਵਿਅਕਤੀ ਸੀ...ਸੱਦ ਭਾਵਨਾਪੂਰਣ ਅਤੇ ਮਿੱਤਰਤਾਪੂਰਣ। ਉਸਨੂੰ ਆਪਣੇ ਉਦੇਸ਼ ਦੀ ਸੱਚਿਆਈ ਅਤੇ ਇਸਦੀ ਸਫ਼ਲਤਾ ਉਪਰ ਪੂਰਾ ਭਰੋਸਾ ਸੀ।

ਜਿਨ੍ਹਾਂ ਮੁਸ਼ਕਲਾਂ ਵਿਚੋਂ ਉਸਨੇ ਗੁਜ਼ਰਨਾ ਸੀ, ਬਦਕਿਸਮਤੀ ਨਾਲ ਉਹਨਾਂ ਪ੍ਰਤੀ ਉਸਦੇ ਅੰਦਾਜੇ ਗਲਤ ਨਿਕਲੇ। ਆਪਸੀ ਸ਼ੰਕਿਆਂ ਅਤੇ ਈਰਖਾਵਾਂ ਦੇ ਚਾਲੂ ਮਾਹੌਲ ਵਿਚ ਮੁਸਲਿਮ ਲੀਗ ਦੀਆਂ ਮੰਗਾਂ ਅਤੇ ਕਾਂਗਰਸ ਦੇ ਉਦੇਸ਼ਾਂ ਵਿਚ ਇਕਸੁਰਤਾ ਕਾਇਮ ਕਰਨਾ ਅਤੇ ਇਹਨਾਂ ਦੋਹਾਂ ਧਿਰਾਂ ਨੂੰ ਯੁਵਰਾਜਿਆਂ ਦੇ ਹਿੱਤਾਂ ਪ੍ਰਤੀ ਕਿਸੇ ਪੜਾਅ 'ਤੇ ਰਜ਼ਾਮੰਦ ਕਰਨਾ ਅਤੇ ਨਾਲ ਹੀ ਬਰਤਾਨਵੀ ਕਮਾਨ ਅਧੀਨ ਯੁੱਧ ਦੀ ਬੇਰੋਕ ਪੈਰਵੀ ਨੂੰ ਯਕੀਨੀ ਬਣਾਉਣਾ...ਇਹ ਲਗਭਗ ਬਹੁਤ ਹੀ ਔਖਾ ਕੰਮ ਸੀ।

ਇਹ ਇਕ ਅਜਿਹਾ ਮਨੋਰਥ ਸੀ ਜੋ ਆਪਣੀ ਹਾਰ ਨਾਲ ਲੈ ਕੇ ਆਇਆ ਸੀ ? ਸੱਚਾਈ ਇਹ ਸੀ ਕਿ ਭਾਰਤ ਨੂੰ ਬਰਤਾਨ ਦਾ ਇਕ ਉਪ ਅੰਗ ਹੀ ਸਮਝਿਆ ਗਿਆ ਸੀ; ਇਸਦੇ ਅਸਲੀ ਹਿੱਤਾਂ ਪ੍ਰਤੀ ਸ਼ਾਸਕਾਂ ਨੂੰ ਕੋਈ ਚਿੰਤਾ ਨਹੀਂ ਸੀ। ਚਰਚਿੱਲ ਕੇਵਲ ਯੁੱਧ ਦੀ ਪੈਰਵੀ ਲਈ ਚਿੰਤਤ ਸੀ ਅਤੇ ਬਰਤਾਨ ਦੇ ਲਾਭ ਲਈ ਖ਼ੂਨ ਡੋਲ੍ਹਣ ਲਈ ਭਾਰਤ ਨੂੰ ਬਹਿਕਾਉਣਾ ਜ਼ਰੂਰੀ ਜਾਪਦਾ ਸੀ। ਹਿੰਦੁਸਤਾਨ ਸਭ ਤੋਂ ਵੱਡੇ ਖ਼ੂਨ ਦਾਨੀਆਂ ਵਿਚੋਂ ਹੋਣਾ ਚਾਹੀਦਾ ਹੈ। ਜਿਥੋਂ ਤਕ ਭਾਰਤ ਦੇ ਭਵਿੱਖ ਦਾ ਸੰਬੰਧ ਸੀ, ਬਰਤਾਨਵੀ ਸਰਕਾਰ ਨੇ ਇਸ ਬਾਰੇ ਹਾਲੇ ਕੋਈ

ਆਪਣਾ ਮਨ ਨਹੀਂ ਸੀ ਬਣਾਇਆ । ਉਹ ਕਿਲੇ ਵਿਚ ਬੈਠਾ ਜਵਾਲਾਮੁੱਖੀ ਦੇ ਫਟਣ ਦੀ ਉਡੀਕ ਕਰ ਰਿਹਾ ਸੀ । ਇਸ ਮਾਮਲੇ ਸੰਬੰਧੀ ਚਰਚਿੱਲ ਨੇ ਉਨੀ ਜ਼ਿਆਦਾ ਸੂਝਬੂਝ ਜਾਂ ਉਤਸ਼ਾਹ ਨਾ ਵਿਖਾਇਆ ਜਿਨ੍ਹਾਂ ਕਿ ਉਸਦੇ ਪੂਰਵਵਰਤੀ ਚੈਂਬਰਲੇਨ ਨੇ ਯੂਰਪ ਵਿਚਲੇ ਜਵਾਲਾਮੁੱਖੀ ਸਮੇਂ ਵਿਖਾਇਆ ਸੀ ।

ਬਰਤਾਨਵੀ ਮੰਤਰੀ ਮੰਡਲ ਵੱਲੋਂ ਕਰਿੱਪਸ ਦੀ ਇਕ ਸਮਝੌਤਾਕਾਰ ਵਜੋਂ ਚੋਣ ਭਾਵੇਂ ਖੁਸ਼ੀਪੂਰਣ ਸੀ ਪਰ ਇਹ ਮਨੋਰਥ ਆਪਣੇ ਆਪ ਵਿਚ ਅਖੁਸ਼ੀ ਭਰੇ ਮਾਹੌਲ ਵਿਚ ਕਲਪਿਆ ਅਤੇ ਘੜਿਆ ਗਿਆ ਸੀ । ਕਰਿੱਪਸ ਨੂੰ ਸ਼ੁਰੂ ਤੋਂ ਹੀ ਦੋਹਰੀ ਅੜਚਣਾਂ ਅਧੀਨ ਕੰਮ ਕਰਨਾ ਪਿਆ ਸੀ । ਇਕ ਪਾਸੇ ਭਾਰਤੀਆਂ ਵਿਚ ਸ਼ੰਕੀਪੁਣੇ ਦੀ ਇਹ ਆਮ ਧਾਰਣਾ ਸੀ ਕਿ ਬਰਤਾਨ ਦੋਸਤੀ ਦਾ ਇਸ ਲੇਟ ਸਟੇਜ 'ਤੇ ਵਖਾਵਾ ਸਦਭਾਵਨਾ ਦੀ ਖ਼ਾਤਰ ਨਹੀਂ ਕਰ ਰਿਹਾ ਸਗੋਂ ਜਪਾਨੀਆਂ ਦੇ ਖਤਰੇ ਦੇ ਡਰ ਵਜੋਂ ਕਰ ਰਿਹਾ ਹੈ । ਦੂਜੇ ਪਾਸੇ ਕਿਸੇ ਹੋਰ ਦੇ ਹੱਥ ਸ਼ਕਤੀ ਦੇ ਅਸਰਪੂਰਵਕ ਤਬਾਦਲੇ ਦੇ ਵਿਚਾਰ ਪ੍ਰਤੀ ਭਾਰਤ ਵਿਚਲੇ ਬਰਤਾਨਵੀ ਪ੍ਰਸ਼ਾਸਨ ਅਤੇ ਵਾਇਸਰਾਇ ਦੇ ਕਪਟੀ ਦੋਖੀ-ਭਾਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਸੀ ।

ਨਾ ਹੀ ਇਹ ਮੰਨਣਾ ਆਸਾਨ ਸੀ ਕਿ ਬਰਤਾਨਵੀ ਪ੍ਰਧਾਨ ਮੰਤਰੀ ਜਿਸਨੇ ਕਾਂਗਰਸ ਅਤੇ ਗਾਂਧੀ ਪ੍ਰਤੀ ਆਪਣੀ ਦ੍ਰਿੜ ਘਿਰਣਾ ਨੂੰ ਛੁਪਾਉਣ ਦੀ ਕਦੇ ਪ੍ਰਵਾਹ ਨਹੀਂ ਸੀ ਕੀਤੀ ਅਤੇ ਜਿਸ ਨੇ ਬੜੇ ਘੁਮੰਡ ਵਿਚ ਪਹਿਲਾਂ ਐਲਾਨ ਕੀਤਾ ਸੀ ਕਿ ਉਹ 'ਬਰਤਾਨਵੀ ਸਾਮਰਾਜ ਦੇ ਸਫਾਏ ਦੀ ਸਵਾਰੀ ਕਰਨ ਲਈ ਸ਼ਹਿਨਸ਼ਾਹ ਦਾ ਪਹਿਲਾਂ ਮੰਤਰੀ ਨਹੀਂ ਬਣਿਆ ਸੀ, ਇਸ ਮਨੋਰਥ ਵਿਚ ਕਰਿੱਪਸ ਦੀ ਸਫਲਤਾ ਦੀ ਦਿਲੋਂ ਖਾਹਿਸ਼ ਕਰੇਗਾ । ਸਨਕੀ ਇਹ ਨਹੀਂ ਸਨ ਚਾਹੁੰਦੇ । ਉਹਨਾਂ ਦਾ ਇਹ ਸੁਝਾਓ ਸੀ ਕਿ ਚਰਚਿੱਲ ਨੇ ਜਾਣ ਬੁੱਝ ਕੇ ਇਸ ਆਸਹੀਣ ਮਨੋਰਥ ਲਈ ਕਰਿੱਪਸ ਨੂੰ ਇਸ ਆਸ ਵਿਚ ਭੇਜਿਆ ਸੀ ਕਿ ਇਸ ਦੀ ਅਸਫਲਤਾ ਵਿਰੋਧੀਆਂ ਨੂੰ ਬਦਨਾਮ ਕਰੇਗੀ ਅਤੇ ਚਰਚਿੱਲ ਦੇ ਅੰਗਰੇਜ਼ੀ ਅਤੇ ਅਮਰੀਕੀ ਆਲੋਚਕਾਂ ਨੂੰ ਤਰਕਸ਼ੀਲ ਪ੍ਰਮਾਣ ਉਪਲਭਧ ਕਰੇਗੀ ਕਿ ਭਾਰਤੀ ਸਿਆਸਤਦਾਨ ਅੱਵਲ ਦਰਜੇ ਦੇ ਝੂਠੇ, ਵਿਵੇਕਹੀਣ ਅਤੇ ਬੇਈਮਾਨ ਹਨ । ਚਰਚਿੱਲ ਦੇ ਮਨ ਅੰਦਰ ਕਿਹੜੀ ਗੱਲ ਛੁਪੀ ਹੋਈ ਸੀ ਅਤੇ ਇਹ ਮਨੋਰਥ ਕਿਉਂ ਬੁਰੀ ਤਰ੍ਹਾਂ ਫੇਲ੍ਹ ਹੋਇਆ—ਇਹ ਇਕ ਅਜਿਹਾ ਪ੍ਰਸ਼ਨ ਹੈ ਜਿਸਦੇ ਇਕ ਤੋਂ ਵੱਧ ਜਵਾਬ ਦਿੱਤੇ ਗਏ ਅਤੇ ਦਿੱਤੇ ਜਾ ਸਕਦੇ ਸਨ ।

ਸੱਚਾਈ ਭਾਵੇਂ ਕੁਝ ਵੀ ਹੋਵੇ, ਬਦਕਿਸਮਤੀ ਤੱਥ ਇਹ ਸੀ ਕਿ ਭਾਰਤ ਵਿਚਲੇ ਬਰਤਾਨਵੀ ਪ੍ਰਸ਼ਾਸਨ ਦੇ ਕੁਚੱਜਪੁਣੇ ਅਤੇ ਢੀਠਪੁਣੇ ਦੁਆਰਾ ਸਥਿਤੀ ਨੂੰ ਵਿਗਾੜ ਦਿੱਤਾ ਗਿਆ ਸੀ, ਬਰਤਾਨ ਦੀ ਨੈਤਿਕ ਅਤੇ ਸੈਨਿਕ ਪ੍ਰਤਿਸ਼ਠਾ ਪੇਤਲੀ ਪੈ ਗਈ ਸੀ ਅਤੇ ਸਮੁੱਚਾ ਮਾਹੌਲ ਬੇਵਿਸ਼ਵਾਸ਼ੀ ਅਤੇ ਡਰ ਨਾਲ ਭਰ ਗਿਆ ਸੀ । ਇਹਨਾਂ ਹਾਲਾਤਾਂ ਅਧੀਨ ਉਸ ਸਮੇਂ ਕੋਈ ਵੀ ਸਾਰਥਿਕ ਹੱਲ ਸ਼ਾਇਦ ਸੰਭਵ ਨਹੀਂ ਸੀ । ਇਥੋਂ ਤਕ ਕਿ ਗਾਂਧੀ ਜੀ, ਜੋ ਹਮੇਸ਼ਾਂ ਹੀ ਆਪਣੇ ਵਿਰੋਧੀ ਵਿਚ ਯਕੀਨ ਕਰਨ ਦੀ ਨੀਤੀ ਅਪਣਾਉਂਦੇ ਸਨ ਅਤੇ ਖਤਮ ਕਰਨ ਨਾਲੋਂ ਸੁਧਾਰ ਕਰਨ ਵਿਚ ਵਿਸ਼ਵਾਸ਼ ਰਖਦੇ

ਸਨ, ਏਨੇ ਭਰਮ ਮੁਕਤ ਅਤੇ ਗੁਸੈਲੇ ਹੋ ਗਏ ਸਨ ਕਿ ਕਰਿੱਪਸ ਨਾਲ ਇਕੋ ਮਿਲਣੀ ਪਿੱਛੋਂ ਹੀ ਉਹਨਾਂ ਉਸਨੂੰ ਇਹ ਸਲਾਹ ਦਿੱਤੀ ਕਿ ਉਹ ਆਪਣੀ ਅਗਲੀ ਯੋਜਨਾ ਆਪਣੇ ਘਰ ਹੀ ਲੈ ਜਾਣ।

ਭਾਰਤੀ ਨੇਤਾਵਾਂ ਨੇ ਆਪਣੇ ਮਨਾਂ ਅੰਦਰ ਇਹ ਦਵੈਖ ਰੱਖਿਆ ਕਿ ਕਰਿੱਪਸ ਨੇ ਉਹਨਾਂ ਨੂੰ ਨੀਵਾਂ ਕਰ ਵਿਖਾਇਆ ਹੈ; ਕਰਿੱਪਸ ਨੇ ਅੱਗੋਂ ਉਹਨਾਂ ਬਾਰੇ ਉਹੀ ਵਿਚਾਰ ਰੱਖਦੇ ਹੋਏ ਉਹਨਾਂ ਬਾਰੇ ਇਹੀ ਕੁਝ ਆਖਿਆ। ਕਿਸ ਨੇ ਕਿਸ ਨੂੰ ਨੀਵਾਂ ਕਰ ਵਿਖਾਇਆ ਸੀ—ਇਹ ਕਹਿਣਾ ਬਹੁਤ ਔਖਾ ਹੈ। ਹਾਲਾਤ ਨੇ ਹਰ ਇਕ ਨੂੰ ਨੀਵਾਂ ਕਰ ਵਿਖਾਇਆ ਸੀ।

# 38. ਭਾਰਤ ਛੱਡੋ

ਕਰਿੱਪਸ ਮਿਸ਼ਨ ਦੀ ਅਸਫਲਤਾ ਨੇ ਸਭ ਪਾਸੇ ਨਿਰਾਸ਼ਾ ਫੈਲਾ ਦਿੱਤੀ। ਹਾਲਾਤ ਦਿਨੋ ਦਿਨ ਬੁਰੇ ਤੋਂ ਬੁਰੇ ਹੁੰਦੇ ਗਏ। ਜਪਾਨੀਆਂ ਨੇ ਲਗਭਗ ਸਰਹੱਦ ਨੂੰ ਪਾਰ ਕਰ ਲਿਆ ਸੀ ਅਤੇ ਉਹ ਹਮਲੇ ਦੀ ਤਿਆਰੀ ਵਿਚ ਸਨ। ਲੱਖਾਂ ਹਿੰਦੁਸਤਾਨੀ ਖਾਸ ਕਰਕੇ ਪੂਰਬੀ ਖੇਤਰ ਦੇ ਲੋਕ, ਇਹ ਸੋਚ ਕੇ ਖੁਸ਼ ਹੋ ਰਹੇ ਸਨ ਕਿ ਉਸ ਸੈਨਾ ਦੇ ਨਾਲ ਉਹਨਾਂ ਦਾ ਪਿਆਰਾ ਨੇਤਾ ਸੁਭਾਸ਼ ਚੰਦਰ ਬੋਸ ਉਹਨਾਂ ਦੀ ਮੁਕਤੀ ਲਈ ਆ ਰਿਹਾ ਹੈ। ਉਧਰ ਜਿੱਨਾਹ ਅਤੇ ਮੁਸਲਿਮ ਲੀਗ ਬੜੇ ਜ਼ੋਰ ਸ਼ੋਰ ਅਤੇ ਹੱਠਪੁਣੇ ਨਾਲ ਮੁਸਲਮਾਨਾਂ ਲਈ ਵੱਖਰੇ ਦੇਸ਼ ਦੀ ਮੰਗ ਨੂੰ ਉਛਾਲ ਰਹੇ ਸਨ।

ਬਾਹਰੀ ਖਤਰੇ ਦੀ ਇਸ ਭਿਅੰਕਰ ਔਕੜ ਵਿਚ ਅਤੇ ਅੰਦਰੂਨੀ ਸੰਕਟ ਵਿਚ ਗਾਂਧੀ ਜੀ ਨੂੰ ਹੋਰ ਤੇ ਹੋਰ ਯਕੀਨ ਹੁਦਾ ਗਿਆ ਕਿ ਰਾਸ਼ਟਰ ਇਸ ਦੋਹਰੇ ਸੰਕਟ ਦਾ ਮੁਕਾਬਲਾ ਤਾਂ ਹੀ ਕਰ ਸਕਦਾ ਹੈ ਜੇ ਬਰਤਾਨ ਆਪਣੀਆਂ ਫ਼ੌਜਾਂ ਵਾਪਸ ਲੈ ਲੇਂਦਾ ਹੈ ਅਤੇ ਭਾਰਤ ਛੱਡ ਜਾਂਦਾ ਹੈ ਅਤੇ ਜਿਵੇਂ ਉਹਨਾਂ ਰੱਬ ਅੱਗੇ ਸਵਾਲ ਕੀਤਾ ਸੀ ਕਿ ਜੇ ਉਹ ਕਰ ਸਕਦਾ ਹੋਵੇ ਤਾਂ ਇਸ ਮੁਲਕ ਨੂੰ ਅਰਾਜਿਕਤਾ ਵਿਚ ਛੱਡ ਦੇਵੇ। ਬੇਬਸੀ, ਸਨਕੀਪੁਣੇ ਅਤੇ ਕੁੜੱਤਣ ਦੇ ਮਾਹੌਲ ਨਾਲੋਂ ਹੋਰ ਅਪਮਾਨਜਨਕ ਅਤੇ ਨਿਰਾਸ਼ਾਜਨਕ ਗੱਲ ਕਿਹੜੀ ਹੋ ਸਕਦੀ ਸੀ? ਗਾਂਧੀ ਜੀ ਨੂੰ ਇਸ ਗੱਲ ਦਾ ਡਰ ਲਗਿਆ ਕਿ ਜੇਕਰ ਇਸ ਰੋਸ ਅਤੇ ਬੇਸਬਰੀ ਨੂੰ ਕਿਸੇ ਨਾ ਕਿਸੇ ਯੋਜਨਾਬੱਧ ਸਤਿਆਗ੍ਰਹਿ ਦੀ ਸ਼ਕਲ ਵਿਚ ਇਕ ਸੰਗਠਿਤ ਅਤੇ ਅਨੁਸ਼ਾਸਨ ਬੱਧ ਅਹਿੰਸਕ ਰੂਪ ਨਾ ਦਿੱਤਾ ਗਿਆ ਤਾਂ ਚਾਰੇ ਪਾਸੇ ਅਵਿਵਸਥਾ ਅਤੇ ਹਿੰਸਾ ਫੈਲ ਜਾਵੇਗੀ।

'ਅੰਗ੍ਰੇਜ਼ਾਂ ਨੂੰ ਭਾਰਤ ਛਡਣ ਲਈ ਆਖਣ ਦਾ ਸਵਾਲ ਕਰਨ ਦਾ ਮੂਲ ਵਿਚਾਰ ਮੇਰੇ ਮਨ ਅੰਦਰ ਅਚਾਨਕ ਹੀ ਆਇਆ ਸੀ,' ਗਾਂਧੀ ਜੀ ਨੇ ਲੋਯੂਇਸ ਫੀਸ਼ਰ ਨੂੰ ਇਸ ਗੱਲ ਦਾ ਪ੍ਰਗਟਾਵਾ ਕਰਦੇ ਹੋਏ ਦਸਿਆ ਸੀ। 'ਕਰਿੱਪਸ ਦੀ ਅਸਫਲਤਾ ਨੇ ਹੀ ਇਸ ਵਿਚਾਰ ਨੂੰ ਉਤਸ਼ਾਹ ਦਿੱਤਾ। ਉਹ ਗਿਆ ਹੀ ਸੀ ਕਿ ਇਹ ਵਿਚਾਰ ਮੇਰੇ ਅੰਦਰ ਘਰ ਕਰ ਗਿਆ।' ਛੇਤੀ ਬਾਅਦ ਹੀ ਉਹਨਾਂ ਨੂੰ ਆਪਣਾ ਇਹ ਵਿਚਾਰ "ਲਾਈਫ" ਅਤੇ "ਟਾਈਮ" ਮੈਗਜ਼ੀਨ ਦੇ ਮਿਸਟਰ ਬੈਲਡੋਨ ਨੂੰ ਹੋਰ ਵਧੇਰੇ ਵਿਸਤਾਰ

ਵਿਚ ਉਘਾੜਨ ਦਾ ਮੌਕਾ ਮਿਲਿਆ : 'ਹਿੰਦੁਸਤਾਨ ਨੂੰ ਮਿੱਟੀ ਵਿਚ ਮਿਲਾਇਆ ਜਾ ਰਿਹਾ ਹੈ ਅਤੇ ਜਪਾਨੀਆਂ ਦੇ ਆਗਮਨ ਤੋਂ ਪਹਿਲਾਂ ਹੀ ਉਹਨਾਂ ਨੂੰ ਜਲੀਲ ਕੀਤਾ ਜਾ ਰਿਹਾ ਹੈ—ਇਹ ਆਗਮਨ ਭਾਰਤ ਦੀ ਰਖਵਾਲੀ ਲਈ ਨਹੀਂ ਹੈ ਅਤੇ ਇਹ ਕੋਈ ਵੀ ਨਹੀਂ ਜਾਣਦਾ ਕਿ ਇਹ ਕਿਸਦੀ ਰਖਵਾਲੀ ਲਈ ਹੈ। ਅਤੇ ਇੰਜ ਇਕ ਸੁਹਾਣੀ ਸਵੇਰ ਨੂੰ ਮੈਂ ਇਸ ਫੈਸਲੇ 'ਤੇ ਪੁੱਜਿਆ ਕਿ ਇਹ ਨੇਕ ਮੰਗ ਰੱਖ ਦਿੱਤੀ ਜਾਵੇ : "ਰੱਬ ਦੇ ਵਾਸਤੇ ਹਿੰਦੁਸਤਾਨ ਨੂੰ ਇੱਕਲੇ ਛੱਡ ਦਿਓ। ਸਾਨੂੰ ਆਜ਼ਾਦੀ ਦਾ ਸਾਹ ਲੈ ਲੈਣ ਦਿਓ। ਇਹ ਬੇਸ਼ੱਕ ਸਾਡਾ ਦਮ ਹੀ ਘੁਟੇ...ਸਾਡਾ ਸਾਹ ਰੋਕੋ....ਜਿਵੇਂ ਕਿ ਗੁਲਾਮਾਂ ਦੀ ਬੰਦ ਖੁਲਾਸੀ ਸਮੇਂ ਹੋਇਆ ਸੀ। ਪਰ ਮੈਂ ਮੌਜੂਦਾ ਸ਼ਰਮ ਦਾ ਖਾਤਮਾ ਚਾਹੁੰਦਾ ਹਾਂ।" ਉਹਨਾ ਹੋਰ ਅੱਗੇ ਆਖਿਆ : 'ਮੈਂ ਬਰਤਾਨ ਨੂੰ ਇਹ ਨਹੀਂ ਆਖਿਆ ਹੈ ਕਿ ਉਹ ਭਾਰਤ ਨੂੰ ਕਾਂਗਰਸ ਜਾਂ ਹਿੰਦੂਆਂ ਦੇ ਹਵਾਲੇ ਕਰ ਦੇਵੇ ਸਗੋਂ ਉਹ ਇਸਨੂੰ ਰੱਬ ਦੇ ਆਸਰੇ ਛੱਡ ਦੇਵੇ ਜਿਸਨੂੰ ਆਧੁਨਿਕ ਪਰਿਭਾਸ਼ਾ ਵਿਚ ਅਰਾਜਕਤਾ ਆਖਦੇ ਹਨ। ਤਦ ਸਾਰੀਆਂ ਪਾਰਟੀਆਂ ਇਕ ਦੂਜੇ ਨਾਲ ਕੁੱਤਿਆਂ ਵਾਂਗ ਲੜਣ-ਗੀਆਂ ਅਤੇ ਜਦੋਂ ਅਸਲੀ ਜ਼ਿਮੇਵਾਰੀ ਦਾ ਸਾਹਮਣਾ ਕਰਨਾ ਪਿਆ ਤਾਂ ਕਿਸੇ ਜਾਇਜ਼ ਸਮਝੌਤੇ 'ਤੇ ਪਹੁੰਚ ਜਾਣਗੀਆਂ। ਉਸ ਧੰਦੂਕਾਰ ਵਿਚੋਂ ਮੈਂ ਅਹਿੰਸਾ ਦੇ ਪ੍ਰਗਟਣ ਦੀ ਆਸ ਕਰਾਗਾਂ।'

ਇੰਜ 7 ਅਗੱਸਤ 1942 ਦੇ ਮਹੱਤਵਪੂਰਣ ਦਿਨ ਸਰਵ ਭਾਰਤੀ ਕਾਂਗਰਸ ਕਮੇਟੀ ਦੇ ਸੈਸ਼ਨ ਵਿਚ ਗਾਂਧੀ ਜੀ ਨੇ 'ਭਾਰਤ ਛੱਡੋ' ਦਾ ਇਤਿਹਾਸਕ ਪ੍ਰਸਤਾਵ ਪੇਸ਼ ਕੀਤਾ। ਆਪਣੀ ਇਸ 'ਨੇਕ ਮੰਗ' ਦੀ ਵਿਆਖਿਆ ਕਰਦੇ ਹੋਏ ਉਹਨਾਂ ਕਿਹਾ : 'ਲੋਕਾਂ ਲਈ ਹੁਣ ਬਰਤਾਨਵੀ ਸਾਮਰਾਜਵਾਦ ਅਤੇ ਅੰਗ੍ਰੇਜ਼ਾਂ ਦਰਮਿਆਨ ਕੋਈ ਫਰਕ ਨਹੀਂ ਰਹਿ ਗਿਆ ਹੈ। ਉਹਨਾਂ ਲਈ ਇਹ ਦੋਵੇਂ ਇਕ ਹੀ ਹਨ। ਇਹ ਨਫਰਤ ਉਹਨਾਂ ਲਈ ਜਪਾਨੀਆਂ ਦਾ ਸੁਆਗਤ ਕਰਨ ਦਾ ਆਧਾਰ ਵੀ ਬਣ ਸਕਦੀ ਹੈ। ਇਹ ਇਕ ਬਹੁਤ ਹੀ ਖਤਰਨਾਨ ਗੱਲ ਹੈ। ਇਸਦਾ ਮਤਲਬ ਇਹ ਹੋਵੇਗਾ ਕਿ ਉਹ ਇਕ ਗੁਲਾਮੀ ਤੋਂ ਦੂਸਰੀ ਗੁਲਾਮੀ ਵਿਚ ਤਬਦੀਲ ਹੋ ਜਾਣਗੇ। ਸਾਨੂੰ ਇਸ ਭਾਵਨਾ ਤੋਂ ਜਰੂਰ ਮੁਕਤ ਹੋਣਾ ਹੋਵੇਗਾ। ਸਾਡੀ ਲੜਾਈ ਅੰਗ੍ਰੇਜ਼ ਲੋਕਾਂ ਨਾਲ ਨਹੀਂ ਹੈ, ਸਗੋਂ ਉਹਨਾਂ ਦੇ ਸਾਮਰਾਜਵਾਦ ਨਾਲ ਹੈ। ਬਰਤਾਨਵੀ ਰਾਜ ਦੀ ਵਪਸੀ ਦਾ ਪ੍ਰਸਤਾਵ ਗੁੱਸੇ ਵਿਚੋਂ ਪੈਦਾ ਨਹੀਂ ਹੋਇਆ। ਇਹ ਇਸ ਕਰਕੇ ਉਤਪੰਨ ਹੋਇਆ ਹੈ ਤਾਕਿ ਹਿੰਦੁਸਤਾਨ ਵਰਤਮਾਨ ਨਾਜ਼ੁਕ ਦੌਰ ਵਿਚ ਆਪਣੀ ਯੋਗ ਭੂਮਿਕਾ ਨਿਭਾ ਸਕੇ...ਜਦੋਂ ਤਕ ਅਸੀਂ ਆਜ਼ਾਦ ਨਹੀਂ ਹੁੰਦੇ ਅਤੇ ਇਹ ਨਹੀਂ ਮਹਿਸੂਸ ਕਰਦੇ ਕਿ ਇਹ ਲੜਾਈ ਸਾਡੀ ਆਪਣੀ ਹੈ, ਉਦੋਂ ਤਕ ਅਸੀਂ ਆਪਣੇ ਅੰਦਰ ਬਲੀਦਾਨ ਅਤੇ ਸੂਰਮਗਤੀ ਦੀ ਸੱਚੀ ਭਾਵਨਾ ਨਹੀਂ ਪੈਦਾ ਕਰ ਸਕਦੇ।'

ਉਹਨਾਂ ਨੇ ਹਾਲੇ ਤਕ, ਆਪਣੇ ਮਨ ਵਿਚ ਵੀ, ਕਾਰਵਾਈ ਦੀ ਯੋਜਨਾ ਦੀ ਕੋਈ ਸਪੱਸ਼ਟ ਤਸਵੀਰ ਨਹੀਂ ਸੀ ਉਘਾੜੀ। ਕੋਈ ਵੀ ਸਖ਼ਤ ਕਦਮ ਉਠਾਉਣ ਤੋਂ ਪਹਿਲਾਂ ਉਹਨਾਂ ਨੇ ਵਾਇਸਰਾਇ ਨੂੰ ਮਿਲਕੇ ਆਖਰੀ ਅਪੀਲ ਕਰਨ ਬਾਰੇ ਸੋਚਿਆ। ਪ੩ ਇਹ ਕਦਮ ਉਠਾਉਣ ਤੋਂ ਪਹਿਲਾਂ ਹੀ 9 ਅਗੱਸਤ ਦੀ ਸਵੇਰ ਨੂੰ ਉਹਨਾਂ ਨੂੰ

ਅਤੇ ਕੁਝ ਹੋਰ ਨੇਤਾਵਾਂ ਨੂੰ ਇਕੱਠਿਆਂ ਹੀ ਗ੍ਰਿਫਤਾਰ ਕਰ ਲਿਆ ਗਿਆ ਅਤੇ ਉਹਨਾਂ ਨੂੰ ਸਖ਼ਤ ਸੁਰੱਖਿਆ ਆਧੀਨ ਵੱਖ ਵੱਖ ਥਾਵਾਂ 'ਤੇ ਲਿਜਾ ਕੇ ਕੈਦ ਕਰਦੇ ਹੋਏ ਲੋਹੇ ਦੇ ਪਰਦਿਆਂ ਪਿੱਛੇ ਡੱਕ ਦਿੱਤਾ ਗਿਆ। ਇਹ ਸਰਕਾਰ ਵੱਲੋਂ ਪਹਿਲਾਂ ਹੀ ਸੋਚੀ ਸਮਝੀ ਚਾਲ ਸੀ। ਸਰਕਾਰ ਨੇ ਮਨ ਬਣਾ ਲਿਆ ਸੀ ਕਿ ਭਾਰਤੀ ਨੇਤਾਵਾਂ ਨੂੰ ਬਚਣ ਦਾ ਕੋਈ ਮੌਕਾ ਹੀ ਨਾ ਦਿੱਤਾ ਜਾਵੇ ਅਤੇ ਬਿਜਲੀ ਦੀ ਲਿਸ਼ਕ ਵਾਂਗ ਇਕ ਦਮ ਉਹਨਾਂ ਉਪਰ ਝਪਟਿਆ ਜਾਵੇ।

ਇਕ ਪਲ ਲਈ ਤਾਂ ਲੋਕ ਹੈਰਾਨ ਅਤੇ ਹੱਕੇ ਬੱਕੇ ਰਹਿ ਗਏ। ਮਾਯੂਸੀ ਦਾ ਝੱਲ ਉਹਨਾਂ 'ਤੇ ਸਵਾਰ ਹੋ ਗਿਆ। ਮੁਲਕ ਦੇ ਕਈ ਹਿੱਸਿਆਂ ਵਿਚ ਅਮਨ ਕਾਨੂੰਨ ਦੀ ਹਾਲਤ ਇਕਦਮ ਵਿਗੜ ਗਈ। ਗਾਂਧੀ ਜੀ, ਜੋ ਲੋਕਾ ਨੂੰ ਉਤਸ਼ਾਹ ਦਿੰਦੇ ਸਨ ਅਤੇ ਅਨੁਸ਼ਾਸਨ ਵਿਚ ਵੀ ਰੱਖਦੇ ਸਨ, ਦੀ ਅਗਵਾਗੀ ਤੋਂ ਵੰਚਿਤ ਲੋਕਾਂ ਨੇ ਕਾਨੂੰਨ ਨੂੰ ਆਪਣੇ ਹੱਥ ਵਿਚ ਲੈ ਲਿਆ ਅਤੇ ਸੰਚਾਰ ਅਤੇ ਪ੍ਰਸ਼ਾਸਨ ਦੀ ਮਸ਼ੀਨਰੀ ਨੂੰ ਅਸਤ-ਵਿਅਸਤ ਕਰਨ ਲਈ ਉਹ ਜੋ ਕੁਝ ਵੀ ਕਰ ਸਕਦੇ ਸਨ, ਉਹਨਾਂ ਕੀਤਾ। ਪ੍ਰਸ਼ਾਸਨ, ਜੋ ਪਹਿਰਾਂ ਹੀ ਯੁੱਧ ਯੁਕਤ ਅਤੇ ਪੂਰੀ ਤਰ੍ਹਾਂ ਤਿਆਰ ਸੀ, ਨੇ ਲੋਕ-ਹਿੰਸਾ ਦਾ ਜਵਾਬ ਵਡੇਰੀ ਹਿੰਸਾ ਵਿਚ ਦਿੱਤਾ ਤੇ ਆਖਰ ਹਿੰਦੁਸਤਾਨ, ਜੋ ਹੈ ਤਾ ਪਹਿਲਾਂ ਹੀ ਸੀ, ਹੁਣ ਜਾਹਰਾਂ ਤੌਰ 'ਤੇ ਹਥਿਆਰਾਂ ਦੇ ਕਬਜ਼ੇ ਵਿਚ ਆਈ ਧਰਤੀ ਦੇ ਰੂਪ ਵਿਚ ਦਿਖਾਈ ਦੇਣ ਲਗਾ। ਇਸ ਸੰਬੰਧੀ ਕੋਈ ਸ਼ੰਕਾ ਨਹੀਂ ਸੀ ਰਹਿ ਗਈ।

ਗਾਂਧੀ ਜੀ ਨੂੰ ਪੂਨਾ ਵਿਚ ਆਗਾਖਾਨ ਮਹੱਲ ਵਿਚ ਨਜ਼ਰਬੰਦ ਕੀਤਾ ਗਿਆ। ਸਰੋਜਨੀ ਨਾਇਡੋ, ਮੀਰਾ ਬਹਿਨ ਅਤੇ ਮਹਾਦੇਵ ਦੇਸਾਈ ਨੂੰ ਵੀ ਉਸੇ ਮਹੱਲ ਵਿਚ ਨਜ਼ਰਬੰਦ ਕੀਤਾ ਗਿਆ ਜਿਥੇ ਸਖ਼ਤ ਪਹਿਰਾ ਸੀ। ਤਿੰਨ ਦਿਨਾਂ ਬਾਅਦ ਕਸਤੂਰਬਾ ਗਾਂਧੀ ਅਤੇ ਸੁਸ਼ੀਲਾ ਨਈਅਰ ਨੂੰ ਵੀ ਉਹਨਾਂ ਵਿਚ ਸ਼ਾਮਲ ਹੋਣ ਦਿੱਤਾ ਗਿਆ। ਕੈਦ ਦਾ ਇਹ ਸਮਾਂ, ਜੋ ਕਿ ਉਹਨਾਂ ਦੀਆਂ ਘਟਨਾਵਾਂ ਭਰੀ ਜ਼ਿੰਦਗੀ ਦੀਆਂ ਕੈਦਾਂ ਦਾ ਆਖਰੀ ਸਮਾਂ ਸੀ, ਗਾਂਧੀ ਜੀ ਲਈ ਕਾਫੀ ਮੁਸ਼ਕਲਾਂ ਭਰਿਆਂ ਸਾਬਤ ਹੋਇਆ। ਇਹ ਮੁਸ਼ਕਲਾਂ ਸਰੀਰਕ ਨਹੀਂ ਸਨ ਕਿਉਂ ਜੋ ਉਹ ਇਸ ਮਹੱਲ ਵਿਚ ਕਿਸੇ ਵੀ ਸਰੀਰਕ ਸੁਖ ਨੂੰ ਆਪਣੀ ਇੱਛਾ ਅਨੁਸਾਰ ਹਾਸਲ ਕਰ ਸਕਦੇ ਸਨ। ਅਸਲ ਵਿਚ ਉਹ ਕਿਸੇ ਸਾਧਾਰਣ ਜੇਲ੍ਹ ਦੀ ਕੋਠੜੀ ਵਿਚ ਇਸ ਨਾਲੋਂ ਘੱਟ ਨਾਖੁਸ਼ ਹੋਣੇ ਸਨ। ਇਹ ਵਿਚਾਰ ਕਿ ਸਰਕਾਰ ਉਹਨਾਂ ਨੂੰ ਇਸ 'ਮਹੱਲ' ਵਿਚ ਰੱਖਣ ਲਈ ਬਹੁਤ ਸਾਰਾ ਧਨ ਖਰਚ ਕਰ ਰਹੀ ਹੈ, ਨੇ ਉਹਨਾਂ ਦੇ ਮਨ ਉਪਰ ਕਾਫੀ ਬੋਝ ਪਾਇਆ। ਆਖਿਰ ਭਾਰਤ ਸਰਕਾਰ ਦਾ ਇਹ ਧਨ ਕਿਥੋਂ ਹਾਸਲ ਹੋਣਾ ਸੀ ? ਉਹਨਾਂ ਗਰੀਬਾਂ ਤੋਂ— ਜਿਨ੍ਹਾਂ ਪਾਸ ਦੋ ਟੁੱਕ ਰੋਟੀ ਲਈ ਵੀ ਉਚਿਤ ਸਾਧਨ ਨਹੀਂ ਹਨ ?

ਇਸ ਤੋਂ ਇਲਾਵਾ ਮੁਲਕ ਵਿਚ ਫੈਲ ਰਹੀ ਦਹਿਸ਼ਤ ਗਰਦੀ ਦੀਆਂ ਖ਼ਬਰਾਂ ਤੋਂ ਵੀ ਉਹ ਬਹੁਤ ਪ੍ਰੇਸ਼ਾਨ ਸਨ ਅਤੇ ਸਰਕਾਰ ਦੇ ਇਸ ਅਯੋਗ ਦੋਸ਼ ਅਰੋਪਣ ਤੋਂ ਵੀ ਕਿ ਲੋਕਾਂ ਵਿਚ ਹਿੰਸਾ ਫੈਲਾਉਣ ਲਈ ਉਹ ਜ਼ਿਮੇਵਾਰ ਹਨ। ਉਹਨਾਂ ਨੂੰ ਇਸ ਗੱਲ ਦਾ ਬਹੁਤ ਦੁੱਖ ਹੋਇਆ ਕਿ ਵਾਇਸਰਾਇ ਨੇ ਉਹਨਾਂ ਨਾਲ ਮੁਲਾਕਾਤ ਕਰਨ

ਅਤੇ ਨਿੱਜੀ ਤੌਰ 'ਤੇ ਗੱਲ ਸੁਣਨ ਤੋਂ ਅਨੁਚਿਤ ਇਨਕਾਰ ਕਰ ਦਿੱਤਾ ਹੈ ਅਤੇ ਲੋਕਾਂ ਨੂੰ ਜੋ ਉਹ ਅਹਿੰਸਾ ਦੀ ਅਗਵਾਈ ਦੇ ਰਹੇ ਸਨ ਤੋਂ ਵੰਚਿਤ ਕਰਕੇ ਉਹਨਾਂ ਅੰਦਰ ਜਾਣਬੁਝ ਕੇ ਹਿੰਸਾ ਦੀ ਭਾਵਨਾ ਪੈਦਾ ਕੀਤੀ ਗਈ ਹੈ। ਨਿਰਾਸ਼ਾ ਅਤੇ ਲਾਚਾਰੀ ਦੀ ਇਸ ਭਾਵਨਾ ਵਿਚ ਇਕ ਨਿੱਜੀ ਦੁਖਾਂਤ ਨੇ ਹੋਰ ਵੀ ਤੀਖਣਤਾ ਭਰ ਦਿੱਤੀ। ਉਹਨਾਂ ਦੀ ਗ੍ਰਿਫਤਾਰੀ ਤੋਂ ਛੇ ਦਿਨ ਬਾਅਦ ਮਹਾਂਦੇਵ ਦੇਸਾਈ ਜੋ 25 ਸਾਲਾਂ ਤੋਂ ਉਨ੍ਹਾਂ ਦੇ ਸਕੱਤਰ ਅਤੇ ਸ਼ਰਧਾਲੂ ਸਾਥੀ ਬਣੇ ਆ ਰਹੇ ਸਨ ਅਤੇ ਜਿਸਨੂੰ ਉਹ ਆਪਣੇ ਪੁੱਤਰ ਵਾਂਗ ਹੀ ਪਿਆਰ ਕਰਦੇ ਸਨ, ਅਚਾਨਕ ਹੀ ਦਿਲ ਦਾ ਦੌਰਾ ਪੈਣ ਕਾਰਣ ਸਵਰਗਵਾਸ ਹੋ ਗਏ। ਮੈਦਾਨ ਦੇ ਵਿਚ ਹੀ ਜਿਸ ਥਾਂ ਉਹਨਾਂ ਦੇ ਸਰੀਰ ਦਾ ਸਸਕਾਰ ਕੀਤਾ ਗਿਆ, ਗਾਂਧੀ ਜੀ ਨੇ ਪੱਥਰ ਰੋੜਿਆਂ ਦਾ ਇਕ ਢੇਰ ਇੱਕਠਾ ਕੀਤਾ ਅਤੇ ਉਸ ਉਪਰ ਮਿੱਟੀ ਦਾ ਲੇਪ ਕਰ ਦਿੱਤਾ ਅਤੇ ਉਹਨਾਂ ਵੱਲੋਂ ਦਿੱਤੇ ਨਿਰਦੇਸ਼ ਅਨੁਸਾਰ ਮੀਰਾ ਬਹਿਨ ਨੇ ਸਭ ਤੋਂ ਉਪਰ 'ਓਮ' ਸ਼ਬਦ ਖੁਰਚ ਦਿੱਤਾ ਅਤੇ ਹੇਠਾਂ ਇਕ ਸਲੀਬ ਬਣਾ ਦਿੱਤੀ। ਮੀਰਾ ਬਹਿਨ ਨੇ ਲਿਖਿਆ ਹੈ ਕਿ ਇਸ ਸਲੀਬ ਉਪਰ ਗਾਂਧੀ ਜੀ ਹਮੇਸ਼ਾਂ ਫੁੱਲ ਚੜਾਉਂਦੇ ਸਨ। 'ਜਿਉਂ ਹੀ ਮੈਂ ਬਾਪੂ ਜੀ ਨੂੰ ਵੇਖਦੀ ਤਾਂ ਮੈਨੂੰ ਰੋਮ ਵਿਚਲੇ ਸਲੀਬ ਦੀ ਯਾਦ ਆ ਜਾਂਦੀ ਜਿਸਤੋਂ ਉਹ ਬਹੁਤ ਪ੍ਰਭਾਵਿਤ ਹੋਏ ਸਨ ਅਤੇ ਮੈਨੂੰ ਇੰਜ ਲਗਦਾ ਕਿ ਮਹਾਨ ਬਲਿਦਾਨ ਦਾ ਇਹ ਪ੍ਰਤੀਕ ਉਹਨਾਂ ਅੰਦਰ ਮਨੁੱਖ ਹੋਣ ਦੀ ਬੁਨਿਆਦੀ ਤਾਂਘ ਨੂੰ ਉਘਾੜਦਾ ਸੀ। ਇਸ ਸਮੇਂ ਤੋਂ ਹੀ ਬਾਪੂ ਜੀ ਨੇ 'ਲੀਡ ਕਾਇੰਡਲੀ ਲਾਈਟ' ਵਾਲੇ ਭਜਨ ਨੂੰ ਛੱਡ ਕੇ 'ਵੈੱਨ ਆਈ ਸਰਵੇ ਕਿ ਵੰਡਰੌਸ ਕਰਾਸ' ਨੂੰ ਸਹਿਜੇ ਸਹਿਜੇ ਅਪਣਾ ਲਿਆ ਸੀ ਅਤੇ ਹੁਣ ਸਾਰੇ ਵਿਸ਼ੇਸ਼ ਮੌਕਿਆਂ 'ਤੇ ਇਸੇ ਭਜਨ ਦੇ ਗਾਉਣ ਦੀ ਮੰਗ ਕਰਦੇ।'

ਇਕ ਪੱਖੀ ਲਗਾਏ ਦੋਸ਼ਾਂ ਨੂੰ ਰੱਦ ਕਰਨ ਲਈ ਅਤੇ ਦਹਿਸ਼ਤਗਰਦੀ ਲਈ ਉਹਨਾਂ ਨੂੰ ਕਸੂਰਵਾਰ ਠਹਿਰਾਉਣ ਦੀ ਇਲਜ਼ਾਮ ਤਰਾਸ਼ੀ ਦੇ ਖ਼ਿਲਾਫ ਗਾਂਧੀ ਨੇ ਵਾਇਸਰਾਇ ਅਤੇ ਉਹਨਾਂ ਦੇ ਸਲਾਹਕਾਰਾਂ ਨਾਲ ਇਕ ਲੰਮਾਂ ਅਤੇ ਦੁਖਦਾਈ ਪੱਤਰ-ਵਿਹਾਰ ਸ਼ੁਰੂ ਕੀਤਾ। ਬਰਤਾਨ ਅਤੇ ਅਮਰੀਕਾ ਵਿਚ ਅੰਦਰੋ ਅੰਦਰ ਹੀ ਗਾਂਧੀ ਜੀ ਵਿਰੁੱਧ ਬਦਖੋਈ ਦੀ ਤੁਹਮਤ ਏਨੀ ਫੈਲ ਗਈ ਕਿ ਫੀਲਡ ਮਾਰਸ਼ਲ ਸਮੱਟਸ ਨੂੰ ਲੰਦਨ ਵਿਚ ਇਕ ਪੱਤਰਕਾਰ ਸੰਮੇਲਨ ਵਿਚ ਮਜ਼ਬੂਰ ਹੋਕੇ ਆਖਣਾ ਹੀ ਪਿਆ : 'ਗਾਂਧੀ ਜੀ ਨੂੰ ਦੇਸ਼ ਧਰੋਹੀ ਆਖਣਾ ਸਰਾਸਰ ਬੇਹੂਦਾਪਣ ਹੈ ਉਹ ਇਕ ਮਹਾਨ ਆਦਮੀ ਹਨ। ਉਹ ਵਿਸ਼ਵ ਦੇ ਮਹਾਨ ਆਦਮੀਆਂ ਵਿਚੋਂ ਇਕ ਹਨ।' ਨਿਰਸੰਦੇਹ ਚਰਚਿੱਲ ਅਤੇ ਵਾਇਸਰਾਇ ਲਿੰਲਿਥਗੋਅ ਵੀ ਇਸ ਤੱਥ ਤੋਂ ਆਪਣੇ ਦਿਲ ਦੀ ਤਹਿ ਅੰਦਰ ਜਾਣੂ ਸਨ, ਪਰ ਚਰਚਿੱਲ ਆਪਣੇ ਸੁਭਾਅ ਅਤੇ ਪੈਂਤੜੇ ਤੋਂ ਮਜ਼ਬੂਰ ਸੀ, ਕਿ ਹੁਣ ਅਮਰੀਕਾ ਦੀਆਂ ਵਿਸ਼ਾਲ ਜੰਗੀ ਮਸ਼ੀਨਾ ਲੜਾਈ ਦੀ ਤਕਦੀਰ ਨੂੰ ਬਦਲਣ ਵਾਲੀਆਂ ਸਨ ਜਿਸ ਕਰਕੇ 'ਅਰਧ-ਨੰਗੇ ਫ਼ਕੀਰ' ਦੀ ਭਾਂਝ' ਦੀ ਪੂਰੀ ਉਮੀਦ ਸੀ।

ਸਰਕਾਰ ਤੋਂ ਕੋਈ ਤਸੱਲੀਬਖਸ਼ ਹੁੰਗਾਰਾ ਨਾ ਪ੍ਰਾਪਤ ਹੋਣ 'ਤੇ ਗਾਂਧੀ ਜੀ ਨੂੰ ਲਾਚਾਰ ਹੋਕੇ ਇਕੋ ਇਕ ਦੂਸਰਾ ਰਾਹ ਅਪਨਾਉਣਾ ਪਿਆ। ਉਹਨਾਂ ਨੇ 'ਵਰਤ

ਰੱਖਕੇ ਆਪਣੇ ਮਾਸ ਨੂੰ ਸੂਲੀ ਉਪਰ ਚੜ੍ਹਾਉਣ' ਦਾ ਫ਼ੈਸਲਾ ਕੀਤਾ । ਇਸ ਤੋਂ ਪਹਿਲਾਂ ਵਾਇਸਰਾਇ ਨੂੰ ਲਿਖਿਆ ਸੀ : 'ਫੇਰ ਜੇ ਮੈਨੂੰ ਆਪਣੀ ਪੀੜ ਲਈ ਕੋਈ ਦਰਦ-ਨਾਸ਼ਕ-ਮੱਲ੍ਹਮ ਨਹੀਂ ਮਿਲਦੀ ਤਾਂ ਮੈਨੂੰ ਸਤਿਆਗ੍ਰਹੀਆਂ ਲਈ ਨਿਰਧਾਰਿਤ ਨਿਯਮਾਂ ਦੀ ਪਾਲਣਾ ਕਰਨੀ ਹੋਵੇਗੀ ਭਾਵ ਸਮਰਥਾ ਅਨੁਸਾਰ ਵਰਤ ਰੱਖਣਾ ।' ਉਹਨਾਂ ਨੇ 21 ਦਿਨ ਦਾ ਵਰਤ ਰੱਖਣ ਦਾ ਐਲਾਨ ਕੀਤਾ । ਲਿੰਲਿਥਗੋਅ ਉਪਰ ਇਸਦਾ ਕੋਈ ਅਸਰ ਨਾ ਹੋਇਆ ਅਤੇ ਜਾਪਦਾ ਸੀ ਕਿ ਉਸ ਨੇ ਇਸਦੀ ਉੱਕੀ ਪ੍ਰਵਾਹ ਨਹੀਂ ਕੀਤੀ । ਆਪਣੇ ਕੈਦੀ ਦੇ ਫ਼ੈਸਲੇ ਪ੍ਰਤੀ ਅਫ਼ਸੋਸ ਜ਼ਾਹਿਰ ਕਰਦੇ ਹੋਏ ਉਹਨਾਂ ਚੰਗੀ ਲਾਹ ਪਾਹ ਕੀਤੀ : 'ਮੈਂ ਰਾਜਨੀਤਕ ਉਦੇਸ਼ ਲਈ ਰੱਖੇ ਜਾਣ ਵਾਲੇ ਵਰਤ ਨੂੰ ਰਾਜਨੀਤਕ ਬਲੈਕਮੇਲ ਦਾ ਇਕ ਰੂਪ ਸਮਝਦਾ ਹਾਂ, ਜਿਸ ਲਈ ਕੋਈ ਨੈਤਿਕ ਉਚਿੱਚਤਾ ਨਹੀਂ ਹੈ ।' ਇਸ ਕੱਟੜ ਸਿੱਧਾਂਤਵਾਦੀ ਫਤਵੇ ਦਾ ਗਾਂਧੀ ਜੀ ਨੇ ਇੰਜ ਜਵਾਬ ਦਿੱਤਾ : 'ਆਉਣ ਵਾਲੀ ਪੀੜ੍ਹੀ ਹੀ ਤੁਹਾਡੇ ਅਤੇ ਮੇਰੇ ਦਰਮਿਆਨ ਨਿਰਣਾ ਦੇਵੇਗੀ । ਇਕ ਪਾਸੇ ਸਰਵਸ਼ਕਤੀਮਾਨ ਸਰਕਾਰ ਦੇ ਨੁਮਾਇੰਦੇ ਵੱਜੋਂ ਤੁਸੀਂ ਹੋ ਅਤੇ ਦੂਜੇ ਪਾਸੇ ਮੈਂ ਇਕ ਨਿਮਾਣਾ ਜਿਹਾ ਇਨਸਾਨ, ਜਿਸਨੇ ਆਪਣੇ ਦੇਸ਼ ਅਤੇ ਮਨੁੱਖਤਾ ਦੀ ਇਸ ਵਰਤ ਰਾਹੀਂ ਸੇਵਾ ਕਰਨ ਦੀ ਕੋਸ਼ਿਸ਼ ਕੀਤੀ ਹੈ ।'

ਵਰਤ 10 ਫਰਵਰੀ 1943 ਨੂੰ ਸ਼ੁਰੂ ਹੋਇਆ । ਥੋੜ੍ਹੇ ਦਿਨਾਂ ਵਿਚ ਹੀ ਗਾਂਧੀ ਜੀ ਦੀ ਹਾਲਤ ਤੇਜ਼ੀ ਨਾਲ ਵਿਗੜ ਗਈ । ਲੋਕਾਂ ਵਿਚ ਗੁੱਸੇ ਦੀ ਲਹਿਰ ਭਖ ਉਠੀ ਅਤੇ ਸਰਕਾਰ ਦੇ ਕੱਟੜ ਰਵੱਈਏ ਦੇ ਖਿਲਾਫ਼ ਰੋਸ ਵਜੋਂ ਵਾਇਸਰਾਇ ਦੀ ਕਾਰਜਕਾਰੀ ਪ੍ਰੀਸ਼ਦ ਦੇ ਤਿੰਨ ਭਾਰਤੀ ਮੈਂਬਰਾਂ ਨੇ ਅਸਤੀਫ਼ਾ ਦੇ ਦਿੱਤਾ । ਪਰ ਪ੍ਰਸ਼ਾਸਨ ਆਪਣੀ ਥਾਂ ਬਜ਼ਿੱਦ ਸੀ । ਖੁਸ਼ਕਿਸਮਤੀ ਨਾਲ ਗਾਂਧੀ ਜੀ ਨੇ ਸੰਕਟ ਨੂੰ ਬਚਾ ਲਿਆ ।

ਇਕ ਹੋਰ ਨਿੱਜੀ ਦੁਖਾਂਤ ਵਾਪਰਣ ਵਾਲਾ ਸੀ । ਦਸੰਬਰ 1943 ਵਿਚ ਕਸਤੂਰਬਾ ਬਿਮਾਰ ਪੈ ਗਏ ਅਤੇ ਅਗਲੇ ਸਾਲ ਦੇ ਫਰਵਰੀ ਮਹੀਨੇ ਵਿਚ ਉਹਨਾਂ ਗਾਂਧੀ ਜੀ ਦੀ ਗੋਦ ਵਿਚ ਆਪਣੇ ਪ੍ਰਾਣ ਤਿਆਗ ਦਿੱਤੇ । ਉਹਨਾਂ ਦੀ ਅੰਤਿਮ ਇੱਛਾ ਅਨੁਸਾਰ ਉਹਨਾਂ ਨੂੰ ਆਪਣੇ ਪਤੀ ਦੇ ਹੱਥ ਦੇ ਕੱਤੇ ਸੂਤ ਦੀ ਬਣੀ ਸਫ਼ੇਦ ਸਾੜੀ ਵਿਚ ਲਪੇਟਿਆ ਗਿਆ ਅਤੇ ਉਹਨਾਂ ਦਾ ਸਸਕਾਰ ਉਸੇ ਥਾਂ ਕੀਤਾ ਗਿਆ ਜਿਥੇ ਪਹਿਲਾਂ ਮਹਾਦੇਵ ਦੇਸਾਈ ਦਾ ਕੀਤਾ ਗਿਆ ਸੀ ਅਤੇ ਉਹਨਾਂ ਦੀ ਰਾਖ ਉਪਰ ਦੇਸਾਈ ਦੇ ਢੇਰ ਦੇ ਨੇੜੇ ਹੀ ਇਕ ਢੇਰ ਉਸਾਰਿਆ ਗਿਆ । ਉਹਨਾਂ ਦੀ ਮੌਤ ਨੇ ਬਾਹਠ ਸਾਲਾਂ ਦੇ ਸੰਪਰਕ ਨੂੰ ਖ਼ਤਮ ਕਰ ਦਿੱਤਾ ਸੀ—ਇਹ ਇਕ ਅਜਿਹਾ ਸੰਪਰਕ ਸੀ ਜੋ ਕਈ ਦੁੱਖਾਂ ਤਕਲੀਫ਼ਾਂ ਵਿਚੋਂ ਗੁਜ਼ਰਿਆ ਸੀ ਅਤੇ ਸਮੇਂ ਦੇ ਬੀਤਣ ਦੇ ਨਾਲ ਨਾਲ ਹੋਰ ਪਕੇਰਾ ਹੁੰਦਾ ਗਿਆ ਸੀ । ਨਵੇਂ ਵਾਇਸਰਾਇ ਲਾਰਡ ਵਾਵੇਲ ਵੱਲੋਂ ਭੇਜੇ ਮਾਤਮ-ਪੁਰਸੀ ਦੇ ਪੱਤਰ ਦਾ ਉੱਤਰ ਦਿੰਦੇ ਹੋਏ ਗਾਂਧੀ ਜੀ ਨੇ ਲਿਖਿਆ : 'ਭਾਵੇਂ ਉਸਦੀ ਖਾਤਰ ਮੈਂ ਉਸਦੀ ਮੌਤ ਦਾ ਸਵਾਗਤ ਕੀਤਾ ਹੈ ਕਿਉਂਕਿ ਇਸਨੇ ਉਸਨੂੰ ਜਿਉਂਦੇ ਜੀ ਦੀ ਸਰੀਰਕ ਪੀੜਾ ਤੋਂ ਮੁਕਤ ਕਰ ਦਿੱਤਾ ਹੈ ਪਰ ਮੈਂ ਇਸ ਨੁਕਸਾਨ ਨੂੰ ਉਸਤੋਂ ਕਿਤੇ ਵੱਧ ਮਹਿਸੂਸ ਕਰ ਰਿਹਾ ਹਾਂ ਜਿਨ੍ਹਾਂ ਕਿ ਮੈਂ ਸੋਚਿਆ ਸੀ ।' ਉਹ ਇਕ 'ਅਸਾਧਾਰਣ ਦੰਪਤੀ' ਸਨ, ਉਹਨਾਂ ਹੋਰ ਅੱਗੇ ਆਖਿਆ ।

ਕੁਝ ਹਫਤਿਆਂ ਵਿਚ ਹੀ ਗਾਂਧੀ ਜੀ ਦੀ ਆਪਣੀ ਸਿਹਤ ਨੇ ਫਿਕਰ ਪਾਉਣਾ ਸ਼ੁਰੂ ਕਰ ਦਿੱਤਾ। ਡਾਕਟਰੀ ਪ੍ਰੀਖਣ ਅਨੁਸਾਰ ਖ਼ੂਨ ਵਿਚ ਮਲੇਰੀਏ ਦੇ ਕਿਟਾਣੂ ਪਾਏ ਗਏ। ਜਿਵੇਂ ਹੀ ਉਹਨਾਂ ਦੀ ਹਾਲਤ ਕਮਜ਼ੋਰ ਹੁੰਦੀ ਗਈ, ਉਹਨਾਂ ਦੀ ਰਿਹਾਈ ਲਈ ਲੋਕ-ਅੰਦੋਲਨ ਹੋਰ ਤੇਜ਼ ਹੁੰਦਾ ਗਿਆ ਅਤੇ ਦੇਸ਼ ਦੇ ਕੋਨੇ ਕੋਨੇ ਵਿਚ ਫੈਲ ਗਿਆ। ਛੇ ਮਈ ਨੂੰ ਸੈਨਿਕ ਵਾਇਸਰਾਇ ਨੇ ਉਹਨਾਂ ਦੀ ਬਿਨਾ ਸ਼ਰਤ ਰਿਹਾਈ ਦੇ ਆਦੇਸ਼ ਦੇ ਦਿੱਤੇ। ਗਾਂਧੀ ਜੀ ਏਨੇ ਕਮਜ਼ੋਰ ਪੈ ਗਏ ਸਨ ਕਿ ਕੁਝ ਸਮੇਂ ਬਾਅਦ ਆਪਣੀ ਸਰੀਰਕ ਸ਼ਕਤੀ ਮੁੜ ਬਹਾਲ ਕਰਨ ਲਈ ਉਹਨਾਂ ਨੂੰ ਇਕ ਲੰਮੇਂ ਸਮੇਂ ਲਈ ਮੌਨ ਵਰਤ ਰੱਖਣਾ ਪਿਆ।

# 39. ਹਨੇਰੇ ਵਿਚ ਟਟੋਲਦੇ ਹੋਏ

ਕਮਜ਼ੋਰ ਹੋਣ ਜਾਂ ਤਾਕਤਵਰ, ਗਾਂਧੀ ਜੀ ਹੱਥ 'ਤੇ ਹੱਥ ਧਰਕੇ ਨਹੀਂ ਸਨ ਬੈਠ ਸਕਦੇ ਅਤੇ ਨਾ ਹੀ ਮੁਲਕ ਦੀ ਲਗਾਤਾਰ ਹੋ ਰਹੀ ਦੁਰਦਸ਼ਾ ਨੂੰ ਚੁਪਚਾਪ ਵੇਖ ਸਕਦੇ ਸਨ। ਉਹ ਇਸ ਗੱਲ ਤੋਂ ਵੀ ਖੁਸ਼ ਨਹੀਂ ਸਨ ਕਿ ਉਹਨਾਂ ਨੂੰ ਸਿਹਤ ਦੇ ਆਧਾਰ 'ਤੇ ਜੇਲ੍ਹ 'ਚੋਂ ਰਿਹਾ ਕੀਤਾ ਜਾਵੇ। ਕੁਝ ਵੀ ਹੋਵੇ, ਉਹਨਾਂ ਦੀ ਰਿਹਾਈ ਲੋਹੇ ਦੀਆਂ ਸੀਖਾਂ ਪਿੱਛੇ ਕੈਦ ਤੋਂ ਹਟ ਕੇ ਇਕ ਵੱਡੀ ਕੈਦ—ਜੋ ਇਹ ਦੇਸ਼ ਬਣ ਚੁੱਕਾ ਸੀ—ਵਿਚ ਤਬਦੀਲ ਹੋ ਗਈ ਸੀ।

'ਸਤਿਆਗ੍ਰਹੀ ਦੇ ਜੀਵਨ ਵਿਚ ਬਿਮਾਰੀ,' ਉਹਨਾ ਪੂਨਾ ਵਿਖੇ ਕਾਂਗਰਸੀਆਂ ਦੇ ਇਕ ਇੱਕਠ ਨੂੰ ਸੰਬੋਧਨ ਕਰਦੇ ਆਖਿਆ, 'ਇਕ ਸ਼ਰਮ ਵਾਲੀ ਗੱਲ ਏ...ਤੁਹਾਡੇ ਵਿਸ਼ਵਾਸ ਨੇ ਮੇਰੇ ਅੰਦਰ ਅਥਾਹ ਉਤਸ਼ਾਹ ਭਰ ਦਿੱਤਾ ਏ। ਮੇਰੀ ਇਤਫਾਕੀਆ ਰਿਹਾਈ ਨੇ ਕੁਝ ਆਸਾਂ ਬੰਨੀਆਂ ਹਨ। ਮੈਨੂੰ ਸ਼ੱਕ ਏ ਕਿ ਕੀ ਇਸ ਸਾਰੇ ਵਿਸ਼ਵਾਸ਼ ਦਾ ਮੈਂ ਹੱਕਦਾਰ ਹਾਂ ? ਪਰ ਮੈਂ ਇਹ ਜ਼ਰੂਰ ਜਾਣਦਾ ਹਾਂ ਕਿ ਮੇਰੇ ਪਾਸ ਜਿੰਨੀ ਵੀ ਤਾਕਤ ਹੈ, ਉਹ ਸਭ ਇਸ ਤੱਥ ਕਰਕੇ ਹੈ ਕਿ ਮੈਂ ਸੱਚਾਈ ਅਤੇ ਅਹਿੰਸਾ ਦਾ ਉਪਾਸ਼ਕ ਹਾਂ। ਮੈਨੂੰ ਕੁਝ ਦੋਸਤਾਂ ਨੇ ਆਖਿਆ ਹੈ ਕਿ ਰਾਜਨੀਤੀ ਅਤੇ ਦੁਨਿਆਵੀ ਮਸਲਿਆਂ ਵਿਚ ਸੱਚਾਈ ਅਤੇ ਅਹਿੰਸਾ ਦੀ ਕੋਈ ਥਾਂ ਨਹੀਂ ਏ। ਪਰ ਮੈਂ ਉਹਨਾਂ ਨਾਲ ਸਹਿਮਤ ਨਹੀਂ ਹਾਂ। ਵਿਅਕਤੀਗਤ ਨਿਰਵਾਣ ਲਈ ਮੈਂ ਉਹਨਾਂ ਦੇ ਕਿਸੇ ਕੰਮ ਨਹੀਂ ਹਾਂ। ਰੋਜ਼ਾਨਾ ਦੀ ਜ਼ਿੰਦਗੀ ਵਿਚ ਉਹਨਾਂ ਦਾ ਪ੍ਰਵੇਸ਼ ਅਤੇ ਪ੍ਰਯੋਗ ਮੇਰੇ ਸ਼ੁਰੂ ਤੋਂ ਚਲੇ ਆ ਰਹੇ ਤਜ਼ਰਬੇ ਹਨ।'

ਉਹਨਾਂ ਵਾਇਸਰਾਇ ਨਾਲ ਮੁਲਾਕਾਤ ਕਰਨੀ ਚਾਹੀ ਪਰ ਉਹਨਾਂ ਦੇ ਸੁਝਾਓ ਨੂੰ ਠੁਕਰਾ ਦਿੱਤਾ ਗਿਆ। ਉਹ ਜਾਣਦੇ ਸਨ ਕਿ ਬਰਤਾਨਵੀ ਸਰਕਾਰ ਮੁਸਲਮਾਨਾਂ ਦੀਆਂ ਮੰਗਾਂ ਨੂੰ ਉਤਸ਼ਾਹ ਦੇ ਰਹੀ ਹੈ ਤਾਂਕਿ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਇਕ ਦੂਜੇ ਤੋਂ ਦੂਰ ਕਰ ਦਿੱਤਾ ਜਾਵੇ ਅਤੇ ਇਸ ਪਾੜੇ ਨੂੰ ਹਿੰਦੋਸਤਾਨ ਉਪਰ ਆਪਣੇ ਕਬਜ਼ੇ ਨੂੰ ਜਾਰੀ ਰੱਖਣ ਲਈ ਵਰਤਿਆ ਜਾਵੇ। ਆਪਣੇ ਸਾਰੇ ਜੀਵਨ ਵਿਚ ਉਹਨਾਂ ਹਿੰਦੂ-ਮੁਸਲਿਮ ਏਕਤਾ ਵਿਚ ਦ੍ਰਿੜ ਵਿਸ਼ਵਾਸ਼ ਰੱਖਿਆ ਅਤੇ ਇਸ ਏਕਤਾ ਲਈ

ਕੰਮ ਕੀਤਾ । ਸੰਨ 1919 ਵਿਚ ਉਹਨਾਂ ਖਿਲਾਫ਼ਤ ਪ੍ਰਯੋਜਨ ਨੂੰ ਆਪਣਾ ਨਿੱਜੀ ਬਣਾਉਣ ਲਈ ਲੋੜ ਤੋਂ ਵੱਧ ਕੰਮ ਕੀਤਾ ਅਤੇ ਬਾਅਦ ਵਿਚ ਸੰਪਰਦਾਇਕ ਏਕਤਾ ਜੁਟਾਉਣ ਲਈ ਵਰਤ ਵੀ ਰੱਖਿਆ । ਪਰ ਮੁਸਲਿਮ ਨੇਤਾਵਾਂ ਨੂੰ ਆਪਣੇ ਵੱਲ ਖਿੱਚਣ ਦੀ ਉਹਨਾਂ ਜਿੰਨੀ ਜ਼ਿਆਦਾ ਕੋਸ਼ਿਸ਼ ਕੀਤੀ ਉਹਨਾਂ ਨੂੰ ਸ਼ਾਂਤ ਕਰਨ ਲਈ ਜਿਨ੍ਹਾਂ ਲੋੜੋਂ ਵੱਧ ਜ਼ੋਰ ਲਾਇਆ, ਉਹਨਾਂ ਦੀਆਂ ਮੰਗਾਂ ਓਨੀਆਂ ਹੀ ਵੱਧ ਫਜ਼ੂਲ ਵਧਦੀਆਂ ਗਈਆਂ ਅਤੇ ਕੱਟੜ ਹੁੰਦੀਆਂ ਗਈਆਂ ।

ਕੀ ਇਸ ਸਮੱਸਿਆ ਪ੍ਰਤੀ ਗਾਂਧੀ ਜੀ ਦੀ ਪਹੁੰਚ ਵਿਚ ਕੋਈ ਲੁਕਵੀਂ ਕਮੀ ਸੀ ਕਿ ਉਹਨਾਂ ਦੀ ਹਰ ਕੋਸ਼ਿਸ਼ ਨਾਲ ਇਹ ਹੋਰ ਤੇ ਹੋਰ ਵਿਗੜ ਜਾਂਦੀ ਸੀ ? ਇਹ ਕਿਵੇਂ ਦਰਸਾਇਆ ਜਾ ਸਕਦਾ ਹੈ ਕਿ ਜਿਥੇ ਉਹਨਾਂ ਦੀ ਤਕਨੀਕ ਨੇ ਦੱਖਣੀ ਅਫ਼ਰੀਕਾ ਵਿਚ ਅਤੇ ਬਾਅਦ ਵਿਚ ਜਿਵੇਂ ਭਾਰਤ ਵਿਚ ਪ੍ਰਦੇਸ਼ੀ ਦੁਸ਼ਮਣ ਨੂੰ ਜਿੱਤ ਲੈਣ ਵਿਚ ਸਫ਼ਲਤਾ ਹਾਸਲ ਕੀਤੀ ਸੀ, ਉਥੇ ਉਹਨਾਂ ਦੇ ਆਪਣੇ ਦੇਸ਼ਵਾਸੀਆਂ ਦੇ ਕੇਸ ਵਿਚ ਇਸਦਾ ਨਤੀਜਾ ਘੋਰ ਨਿਰਾਸ਼ਾਜਨਕ ਰਿਹਾ । ਪਿਆਰ ਅਤੇ ਅਹਿੰਸਾ ਦਾ ਇਹ ਨਿਰਸੰਦੇਹ ਪ੍ਰਮਾਣਿਕ ਪੈਗੰਬਰ ਭਾਰਤੀ ਮੁਸਲਮਾਨਾਂ ਦੀ ਇਕ ਵੱਡੀ ਬਹੁ ਗਿਣਤੀ ਦੇ ਦਿਲਾਂ ਨੂੰ ਜਿੱਤਣ ਤੋਂ ਕਿਉਂ ਅਸਮਰਥ ਰਿਹਾ, ਇਹ ਇਕ ਅਜਿਹਾ ਪ੍ਰਸ਼ਨ ਹੈ ਜੋ ਇਤਿਹਾਸਕਾਰਾਂ ਅਤੇ ਸਮਾਜਕ ਮਨੋਵਿਗਿਆਨੀਆਂ ਦੇ ਧਿਆਨ ਦੀ ਮੰਗ ਕਰਦਾ ਹੈ । ਸਭ ਤੋਂ ਵਧੇਰੇ ਤ੍ਰਾਸਦਿਕ ਗੱਲ ਇਹ ਸੀ ਕਿ ਉਹਨਾਂ ਦਾ ਦਿਲ ਜਿੱਤਣ ਦੀ ਥਾਂ ਉਹ ਨਾ ਕੇਵਲ ਉਹਨਾਂ ਤੋਂ ਦੂਰ ਹੀ ਹੁੰਦੇ ਗਏ ਬਗੋਂ ਬਹੁਤ ਸਾਰੇ ਆਪਣੇ ਹਿੰਦੂਆਂ ਦੇ ਮਨਾਂ ਤੋਂ ਵੀ ਉਹ ਦੂਰ ਹੋ ਗਏ ।

ਘਾਟ, ਨਿਰਸੰਦੇਹ, ਢੰਗ ਵਿਚ ਸੀ ਨਾ ਕਿ ਵਿਅਕਤੀ ਵਿਚ । ਅਸਲ ਵਿਚ ਵਰਤੀ ਗਈ ਜੁਗਤ ਹੀ ਅਸਫ਼ਲ ਹੋ ਗਈ ਸੀ । ਗਾਂਧੀ ਜੀ ਅਜਿਹੇ ਵਿਅਕਤੀ ਸਨ ਜੋ ਅਸਫਲਤਾ ਨਹੀਂ ਸਨ ਜਾਣਦੇ । ਜੋ ਉਹ ਜ਼ਿੰਦਾ ਰਹਿਕੇ ਹਾਸਲ ਕਰਨ ਤੋਂ ਅਸਫਲ ਰਹੇ ਉਹ ਉਹਨਾਂ ਮਰਕੇ ਪ੍ਰਭਾਵਸ਼ਾਲੀ ਢੰਗ ਨਾਲ ਹਾਸਲ ਕਰ ਲਿਆ ।

ਪਰ ਅਸਫ਼ਲਤਾ ਨਿਰਾਸ਼ਾ ਅਤੇ ਤ੍ਰਾਸਦੀ ਜਿਵੇਂ ਕਿ ਉਹ ਵਾਪਰੀ, ਹਾਲੇ ਨੇੜੇ ਹੀ ਕਿਸੇ ਮੋੜ ਉਪਰ ਲੁਕੀ ਬੈਠੀ ਸੀ । ਇਸ ਦੌਰਾਨ ਗਾਂਧੀ ਜੀ, ਜੋ ਹਮੇਸ਼ਾਂ ਇਕ ਦ੍ਰਿੜ ਆਸ਼ਾਵਾਦੀ ਸਨ, ਨੇ ਇਸ ਘੋਰ ਉਦਾਸੀ ਵਿਚ ਵੀ ਦਿਲ ਨਾ ਛੱਡਿਆ । ਵਾਇਸਰਾਇ ਦੇ ਹੱਠੀ ਰਵੱਈਏ ਤੋਂ ਬਾਅਦ ਹੁਣ ਉਹਨਾਂ ਨੂੰ ਜਿੱਨਾਹ ਨਾਲ ਵੀ ਭੁਗਤਣਾ ਪੈ ਰਿਹਾ ਸੀ । ਸਿਤੰਬਰ 1944 ਵਿਚ ਉਹਨਾਂ 'ਪਿਆਰੇ ਵੀਰ ਜਿੱਨਾਹ' ਨਾਲ ਕਈ ਮੁਲਾਕਾਤਾਂ ਕੀਤੀਆਂ ਜੋ ਗਾਂਧੀ ਜੀ ਦੀ ਬੇਨਤੀ 'ਤੇ ਹੋਈਆਂ ਅਤੇ ਉਹ ਵੀ ਜਿੱਨਾਹ ਦੇ ਘਰ ਵਿਚ । ਇਕ ਤਰ੍ਹਾਂ ਨਾਲ ਇੰਜ ਕਰਕੇ ਜਿੱਨਾਹ ਆਪਣੀ ਹਉਮੈ ਪੂਰੀ ਕਰਨਾ ਚਾਹ ਰਿਹਾ ਸੀ ਤਾਂਕਿ ਉਹ ਦੁਨੀਆਂ ਨੂੰ ਵਿਖਾ ਸਕੇ ਕਿ ਮਹਾਤਮਾ ਜੀ ਉਸਨੂੰ ਮਿਲਣ ਅਤੇ ਖੁਸ਼ ਕਰਨ ਲਈ ਕਿੰਨੇ ਉਤਾਵਲੇ ਹਨ ।

ਉਹਨਾਂ ਦੀ ਗੱਲਬਾਤ ਦਾ ਆਧਾਰ ਰਾਜਾ ਜੀ ਫਾਰਮੂਲੇ ਦੇ ਨਾਂ ਨਾਲ ਮਸ਼ਹੂਰ ਹੋਇਆ । ਇਹ ਫਾਰਮੂਲਾ ਇਸਦੇ ਲੇਖਕ, ਜਿਸਦੇ ਨਾਂ 'ਤੇ ਇਸਦਾ ਨਾਂ ਰੱਖਿਆ ਗਿਆ, ਵਾਂਗ ਹੀ ਖਰਾ ਸੀ । ਇਸ ਫਾਰਮੂਲੇ ਤਹਿਤ ਇਹ ਤਾਂ ਸਿਧਾਂਤਕ ਰੂਪ ਵਿਚ

ਸਵੀਕਾਰ ਕਰ ਲਿਆ ਗਿਆ ਕਿ ਭਾਰਤੀ ਮੁਸਲਮਾਨ ਇਕ ਵੱਖਰੀ ਕੌਮ ਹਨ ਪਰ ਉਹਨਾਂ ਲਈ ਇਕ ਬਿਲਕੁਲ ਵੱਖਰੇ ਮੁਲਕ ਦੀ ਮੰਗ ਨੂੰ ਪ੍ਰਵਾਨ ਨਾ ਕੀਤਾ ਗਿਆ। ਪਰ ਜਿੱਨਾਹ ਝਕਾਨੀਆਂ ਦੇਣ ਅਤੇ ਮਾਤ ਪਾਉਣ ਵਿਚ ਹੰਢਿਆ ਹੋਇਆ ਖਿਡਾਰੀ ਸੀ। ਇੰਜ ਆਪਣੇ ਦਾਅਵੇ ਅਤੇ ਮਾਣ ਨੂੰ ਵਧਾਉਣ ਲਈ ਇਸ ਸਿੱਧਾਂਤਕ ਰਿਆਇਤ ਨੂੰ ਹਾਸਲ ਕਰਦੇ ਹੋਏ, ਜਿੱਨਾਹ ਨੂੰ ਅੱਗੇ ਹੋਰ ਗੱਲ ਜਾਰੀ ਰੱਖਣੀ ਲਾਹੇਵੰਦ ਨਾ ਲਗੀ ਅਤੇ ਵਾਰਤਾ ਟੁੱਟ ਗਈ। ਉਹ ਮਹਾਤਮਾ ਜੀ ਅਤੇ ਰਾਜਾ ਜੀ ਦੀ ਸਿਆਣਪ ਅਤੇ ਚੁਸਤਪੁਣੇ ਨਾਲੋਂ ਵੀ ਇਕ ਵਧੇਰੇ ਘਾਗ ਵਿਉਂਤਕਾਰ ਸੀ।

ਗਤੀਰੋਧ ਜਾਰੀ ਰਿਹਾ। ਹਨੇਰਾ ਹੋਰ ਵੀ ਸੰਘਣਾ ਹੋ ਗਿਆ। ਨਿਰਾਸ਼ਾ ਕੁੜੱਤਣ ਨੂੰ ਹੋਰ ਵੀ ਉਤੇਜਿਤ ਕਰ ਰਹੀ ਸੀ। ਗਾਂਧੀ ਜੀ ਦੇ ਆਪਣੇ ਸਮਰਥਕਾਂ ਵਿਚੋਂ ਬਹੁਤ ਸਾਰੇ ਗਾਂਧੀ ਜੀ ਵੱਲੋਂ ਬਾਰ ਬਾਰ ਵਾਇਸਰਾਇ ਦਾ ਹੱਠਪੁਣਾ ਸਹੇੜਨ ਤੋਂ ਦੁਖੀ ਸਨ; ਹਿੰਦੂ ਰਾਸ਼ਟਰਵਾਦੀਆਂ ਨੇ ਤਾਂ ਜਿੱਨਾਹ ਦੀ ਪੁਚ-ਪੁਚ ਕਰਨ ਦਾ ਹੋਰ ਵੀ ਵਧੇਰੇ ਬੁਰਾ ਮਨਾਇਆ ਸੀ। ਉਹਨਾਂ ਇਸ ਵਿਚ ਆਪਣੀ ਹੱਤਕ ਮਹਿਸੂਸ ਕੀਤੀ। ਨਿਰਸੰਦੇਹ, ਗਾਂਧੀ ਜੀ ਇਕ ਇਨਸਾਨ ਹੋਣ ਦੇ ਨਾਤੇ ਬਾਰ ਬਾਰ ਠੁਕਰਾਏ ਜਾਣ ਤੋਂ ਦੁਖੀ ਹੋਣ ਤੋਂ ਨਹੀਂ ਸਨ ਬਚ ਸਕਦੇ ਪਰ ਉਹਨਾਂ ਕਦਾਚਿਤ ਆਪਣੀ ਹੱਤਕ ਮਹਿਸੂਸ ਨਾ ਕੀਤੀ। ਜੋ ਇਨਸਾਨ ਆਪਣੀ ਆਤਮਾ ਦੇ ਸੁਭਾਵਿਕ ਗੌਰਵ ਤੋਂ ਬਾਹਰ ਕੋਈ ਵੱਡਿਆਈ ਨਹੀਂ ਲੋਚਦਾ ਅਤੇ ਨਾ ਹੀ ਆਪਣੇ ਨਿੱਜੀ ਲਾਭ ਲਈ ਕੁਝ ਲੋਚਦਾ ਹੈ, ਲਈ ਹੱਤਕ ਨਾਂ ਦੀ ਕੋਈ ਚੀਜ਼ ਨਹੀਂ ਹੈ। ਜਿਥੋਂ ਤਕ ਮਹਾਤਮਾ ਜੀ ਦਾ ਸੰਬੰਧ ਸੀ, ਵਾਇਸਰਾਇ ਨੇ ਖੁਦ ਹੀ ਆਪਣੇ ਉਚ ਰੁਤਬੇ ਦੀ ਵਡਿਆਈ ਨੂੰ ਛੁਟਿਆਇਆ ਸੀ ਅਤੇ ਜਿੱਨਾਹ ਨੇ ਖੁਦ ਆਪਣੀ ਹੈਂਕੜਬਾਜ਼ੀ ਅਤੇ ਫੋਕੇ ਅਭਿਮਾਨ ਕਰਕੇ ਆਪਣਾ ਮਾਣ ਘਟਾਇਆ ਸੀ।

ਦੂਜਿਆਂ ਦੀਆਂ ਟਕੋਰਾਂ ਤੋਂ ਉਹ ਕਿੰਨੇ ਅਪ੍ਰਭਾਵਿਤ ਰਹਿੰਦੇ ਸਨ, ਕਿਸੇ ਵੀ ਦਵੇਖ ਭਾਵ ਤੋਂ ਉਹ ਕਿਵੇਂ ਨਾ ਕੇਵਲ ਮੁਕਤ ਹੀ ਰਹਿੰਦੇ ਸਨ, ਸਗੋਂ ਹਮੇਸ਼ਾਂ ਦੂਜਿਆਂ ਅੰਦਰ ਚੰਗੇ ਜਜ਼ਬੇ ਵੇਖਣਾ ਹੀ ਲੋਚਦੇ ਸਨ, ਇਸ ਗੱਲ ਦਾ ਪ੍ਰਗਟਾਵਾ ਸਾਨੂੰ ਉਹਨਾਂ ਦਿਨਾਂ ਵਿਚ ਗਾਂਧੀ ਜੀ ਵੱਲੋਂ ਚਰਚਿੱਲ ਨੂੰ ਲਿਖੇ ਇਕ ਖ਼ੱਤ ਵਿਚੋਂ ਬਖ਼ੂਬੀ ਨਾਲ ਹੁੰਦਾ ਹੈ :

ਪਿਆਰੇ ਪ੍ਰਧਾਨ ਮੰਤਰੀ ਜੀਓ—

ਮੈਨੂੰ ਪਤਾ ਲਗਾ ਹੈ ਕਿ ਤੁਸਾਂ ਸਾਧਾਰਣ 'ਨੰਗੇ ਫ਼ਕੀਰ' ਜਿਵੇਂ ਕਿ ਤੁਸਾਂ ਮੈਨੂੰ ਦਰਸਾਇਆ ਹੈ, ਨੂੰ ਖ਼ਤਮ ਕਰ ਦੇਣਾ ਚਾਹਿਆ ਹੈ। ਮੈਂ ਲੰਮੇ ਸਮੇਂ ਤੋਂ ਇਕ ਫ਼ਕੀਰ ਅਤੇ ਉਹ ਵੀ ਨੰਗਾ ਫ਼ਕੀਰ ਬਣਨ ਦੀ ਕੋਸ਼ਿਸ਼ ਕਰ ਰਿਹਾ ਹਾਂ, ਜੋ ਇਕ ਬਹੁਤ ਹੀ ਮੁਸ਼ਕਲ ਕੰਮ ਏ। ਇਸ ਲਈ ਮੈਂ ਤੁਹਾਡੇ ਇਸ ਉਚਾਰਣ ਨੂੰ ਇਕ ਦਾਦ ਵੱਜੋਂ ਲੈਂਦਾ ਹਾਂ, ਭਾਵੇਂ ਇਹ ਅਣਚਾਹੀ ਹੀ ਹੈ। ਇੰਜ ਮੈਂ ਤੁਹਾਨੂੰ ਇਸ ਰੂਪ ਵਿਚ ਪਹੁੰਚ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਮੇਰੇ ਵਿਚ ਵਿਸ਼ਵਾਸ਼ ਕਰੋ ਅਤੇ ਮੈਨੂੰ ਆਪਣੇ ਲੋਕਾਂ ਅਤੇ ਮੇਰੇ ਲੋਕਾਂ ਅਤੇ ਉਹਨਾਂ ਰਾਹੀਂ ਪੂਰੇ ਸੰਸਾਰ ਦੇ ਲੋਕਾਂ ਦੀ ਖਾਤਰ ਇਸਤੇਮਾਲ ਕਰੋ।

ਆਪ ਦਾ ਸੱਚਾ ਦੋਸਤ

ਮ. ਕ. ਗਾਂਧੀ

# 40. ਕਈ ਮੋਰਚਿਆਂ ਦਾ ਲੜਾਕ

ਗਾਂਧੀ ਜੀ ਕਈ ਮੋਰਚਿਆਂ ਦੇ ਲੜਾਕ ਸਨ। ਉਹਨਾਂ ਯੁੱਧ-ਖੇਤਰ ਵਿਚ ਆਪਣੀ ਸੂਰਮਗਤੀ ਵਿਖਾਈ ਸੀ ਅਤੇ ਹਾਲੇ ਹੋਰ ਕਈ ਯੁੱਧ ਖੇਤਰਾਂ ਦਾ ਉਹਨਾਂ ਸਾਹਮਣਾ ਕਰਨਾ ਸੀ। ਜੇਕਰ ਰਾਜਨੀਤਕ ਯੁੱਧ-ਖੇਤਰ ਵਿਰਾਨ ਸੀ ਤਾਂ ਹੋਰ ਕਈ ਲੜਾਈਆਂ ਲੜਨ ਵਾਲੀਆਂ ਪਈਆਂ ਹੋਈਆਂ ਸਨ। ਹੁਣ ਜਦੋਂ ਉਹਨਾਂ ਦੀ ਸਿਹਤ ਵਿਚ ਸੁਧਾਰ ਹੋ ਰਿਹਾ ਸੀ ਤਾਂ ਉਹਨਾਂ ਰਾਸ਼ਟਰ ਨਿਰਮਾਣ ਦੀਆਂ ਉਹਨਾਂ ਗਤੀਵਿਧੀਆਂ ਵੱਲ ਵਧੇਰੇ ਸਮਾਂ ਅਤੇ ਬਲ ਲਾਉਣ ਲਈ ਆਪਣੇ ਆਪ ਨੂੰ ਆਜ਼ਾਦ ਮਹਿਸੂਸ ਕੀਤਾ ਜੋ ਉਹਨਾਂ ਨੂੰ ਰਾਜਨੀਤੀ ਨਾਲੋਂ ਵੀ ਵੱਧ ਪ੍ਰਿਯ ਸਨ —ਜਿਵੇਂ ਹਰੀਜਨਾਂ ਦੀ ਭਲਾਈ, ਪੇਂਡੂ ਅਰਥਚਾਰੇ ਦਾ ਪੁਨਰ ਨਿਰਮਾਣ, ਵੱਧ ਤੋਂ ਵੱਧ ਲੋਕਾਂ ਨੂੰ ਮੁੱਢਲੀ ਵਿਦਿਆ ਪ੍ਰਦਾਨ ਕਰਨਾ, ਹਿੰਦੀ-ਹਿੰਦੁਸਤਾਨੀ ਦਾ ਰਾਸ਼ਟਰ ਭਾਸ਼ਾ ਵੱਜੋਂ ਪ੍ਰਚਾਰ ਕਰਨਾ, ਕੁਦਰਤੀ ਉਪਚਾਰ ਵਿਚ ਤਜ਼ਰਬ ਕਰਨਾ ਅਤੇ ਕਸਤੂਰਬਾ ਯਾਦਗਾਰ ਦੇ ਇਕ ਅੰਗ ਵੱਜੋਂ ਵਿਸ਼ੇਸ਼ ਤੌਰ 'ਤੇ ਪੇਂਡੂ ਖੇਤਰ ਦੀਆਂ ਔਰਤਾਂ ਅਤੇ ਬੱਚਿਆਂ ਦੀ ਵਿਦਿਆ ਅਤੇ ਭਲਾਈ ਲਈ ਇਕ ਵਿਆਪਕ ਯੋਜਨਾ ਦੀ ਵਿਵਸਥਾ ਕਰਨਾ ਸੀ।

'ਆਜ਼ਾਦੀ ਹਾਸਲ ਹੋਣ ਹੀ ਵਾਲੀ ਹੈ, 'ਉਹਨਾਂ ਪੇਂਡੂ-ਕ੍ਰਿਤੀਆਂ ਦੇ ਇਕ ਇੱਕਠ ਨੂੰ ਸੰਬੋਧਿਤ ਕਰਦੇ ਹੋਏ ਆਖਿਆ। 'ਇਹ ਆ ਰਹੀ ਹੈ। ਪਰ ਨਿਰੀ ਰਾਜਨੀਤਕ ਆਜ਼ਾਦੀ ਮੇਰੇ ਲਈ ਕੋਈ ਮਹੱਤਵ ਨਹੀਂ ਰੱਖਦੀ। ਜੇਕਰ ਭਾਰਤ ਸਿਰਫ਼ ਰਾਜਨੀਤਕ ਆਜ਼ਾਦੀ ਹਾਸਲ ਕਰਕੇ ਸੰਤੁਸ਼ਟ ਹੋ ਜਾਂਦਾ ਹੈ ਤੇ ਮੇਰੇ ਲਈ ਹੋਰ ਕੋਈ ਕੰਮ ਕਰਨ ਲਈ ਨਹੀਂ ਬਚਨਾ ਤਾਂ ਤੁਸੀਂ ਮੈਨੂੰ ਹਿਮਾਲਿਆ ਵਿਚ ਵਿਸ਼ਰਾਮ ਕਰਦੇ ਵੇਖੋਗੇ...ਤੇ ਮੈਨੂੰ ਸੁਨਣ ਚਾਹੁਣ ਵਾਲਿਆਂ ਨੂੰ ਮੇਰੀ ਭਾਲ ਉਥੇ ਕਰਨੀ ਹੋਵੇਗੀ।'

ਇਹ ਇਕ ਅਜਿਹੀ ਫੋਕੀ ਧਮਕੀ ਸੀ ਜਿਸ ਉਪਰ ਗਾਂਧੀ ਜੀ ਪੂਰੇ ਨਹੀਂ ਸਨ ਉਤਰ ਸਕਦੇ। ਉਹਨਾਂ ਦਾ ਪਰਮਾਤਮਾਂ ਤਾਂ ਸੜਕਾਂ ਦੀ ਧੂੜ ਵਿਚ ਸੀ, ਨਾ ਕਿ ਬਰਫ਼ੀਲੇ ਹਿਮਾਲਿਆ ਦੀਆਂ ਪਵਿੱਤਰ ਚੋਟੀਆਂ ਵਿਚ। ਉਹਨਾਂ ਇਕ ਵਾਰ ਮਾਓਰਿਸ ਫਰਿੱਡਮੈਨ ਨੂੰ ਕਿਹਾ ਸੀ : 'ਮੈਂ ਪਰਮਾਤਮਾਂ ਨੂੰ ਪਾਉਣਾ ਚਾਹੁੰਦਾ ਹਾਂ, ਅਤੇ ਕਿਉਂ

ਜੋ ਮੈਂ ਪਰਮਾਤਮਾਂ ਨੂੰ ਪਾਉਣਾ ਚਾਹੁੰਦਾ ਹਾਂ, ਇਸ ਲਈ ਮੈਨੂੰ ਹੋਰ ਲੋਕਾਂ ਨਾਲ ਮਿਲ ਕੇ ਪਰਮਾਤਮਾਂ ਨੂੰ ਪਾਉਣਾ ਹੋਵੇਗਾ। ਮੈਂ ਨਹੀਂ ਮੰਨਦਾ ਕਿ ਮੈਂ ਪਰਮਾਤਮਾਂ ਨੂੰ ਇੱਕਲਾ ਹੀ ਪਾ ਸਕਦਾ ਹਾਂ। ਜੇਕਰ ਮੈਂ ਅਜਿਹਾ ਕਰ ਸਕਦਾ ਹੁੰਦਾ ਤਾਂ ਹੁਣ ਤਕ ਮੈਂ ਹਿਮਾਲਿਆ ਭੱਜ ਗਿਆ ਹੁੰਦਾ ਕਿ ਕਿਸੇ ਗੁਫ਼ਾ ਵਿਚੋਂ ਪਰਮਾਤਮਾਂ ਨੂੰ ਪਾ ਲੈਂਦਾ। ਪਰ ਕਿਉਂਜੋ ਮੇਰਾ ਵਿਸ਼ਵਾਸ਼ ਹੈ ਕਿ ਕੋਈ ਵੀ ਸਖਸ਼ ਪਰਮਾਤਮਾਂ ਨੂੰ ਇੱਕਲਿਆਂ ਨਹੀਂ ਪਾ ਸਕਦਾ, ਇਸ ਲਈ ਮੈਨੂੰ ਲੋਕਾਂ ਨਾਲ ਕੰਮ ਕਰਨਾ ਪੈਂਦਾ ਹੈ।'

ਸੱਚ ਮੁੱਚ—ਉਹ ਹਮੇਸ਼ਾਂ ਇੱਕਲੇ ਹੀ ਤੁਰੇ, ਪਰ ਭੀੜ ਵਿਚ ਅਤੇ ਭੀੜ ਦੀ ਖਾਤਿਰ। ਉਹਨਾਂ ਦੇ ਮਨਭਾਉਂਦੇ ਗੀਤਾਂ ਵਿਚੋਂ ਟੈਗੋਰ ਦਾ ਇਕ ਮਸ਼ਹੂਰ ਗੀਤ ਇਹ ਸੀ : 'ਜੇਕਰ ਤੁਹਾਡੀ ਪੁਕਾਰ ਦਾ ਕੋਈ ਹੁੰਗਾਰਾ ਨਹੀਂ ਭਰਦਾ ਤਾਂ ਇੱਕਲੇ ਹੀ ਤੁਰ ਪਵੋ।'

1945 ਦੇ ਆਗਮਨ ਨਾਲ ਲੜਾਈ ਆਪਣੇ ਆਖਰੀ ਚਰਣ ਵਿਚ ਪ੍ਰਵੇਸ਼ ਕਰ ਗਈ, ਇਤਹਾਦੀ ਧਿਰ ਦੀ ਜਿੱਤ ਯਕੀਨੀ ਦਿਖਾਈ ਦੇ ਰਹੀ ਸੀ। ਲੜਾਈ ਨਾਲ ਤਹਿਸ-ਨਹਿਸ ਹੋਏ ਸੰਸਾਰ ਦੇ ਭਵਿੱਖ ਬਾਰੇ ਵਿਚਾਰ-ਚਰਚਾ ਕਰਨ ਲਈ ਸਾਨ ਫ਼੍ਰਾਂਸਿਸਕੋ ਕਾਨਫ਼ਰੰਸ ਛੇਤੀ ਹੀ ਹੋਣ ਵਾਲੀ ਸੀ। ਇਹ ਜਾਣਦੇ ਹੋਏ ਕਿ ਜਿੱਤ ਨੇੜੇ ਦਿਖਾਈ ਦੇਣ ਨਾਲ ਜੇਤੂ ਦਾ ਸਿਰ ਫਿਰ ਜਾਣਾ ਕਿੰਨਾ ਆਸਾਨ ਹੁੰਦਾ ਹੈ, ਗਾਂਧੀ ਜੀ ਨੇ ਇਤਹਾਦੀ ਧਿਰ, ਜੋ ਪਹਿਲਾਂ ਹੀ ਆਪਸ ਵਿਚ ਇਕ ਦੂਜੇ ਨੂੰ ਮਾਤ ਪਾਉਣ ਲਈ ਛੜਯੰਤਰ ਰਚਾ ਰਹੀ ਸੀ, ਨੂੰ ਸਲਾਹ ਦੇਣੀ ਚਾਹੀ ਜਿਸ ਵੱਲ ਕੋਈ ਵੀ ਧਿਆਨ ਦੇਣ ਦੀ ਉਕੀ ਪ੍ਰਵਾਹ ਕਰਨ ਦੇ ਰੌਂਅ ਵਿਚ ਨਹੀਂ ਸੀ। 'ਸ਼ਾਂਤੀ ਅਵੱਸ਼ ਹੀ ਜਾਇਜ਼ ਹੋਣੀ ਚਾਹੀਦੀ ਹੈ,' ਗਾਂਧੀ ਜੀ ਨੇ ਕਿਹਾ। 'ਇਹ ਹਾਸਲ ਕਰਨ ਲਈ ਸ਼ਾਂਤੀ ਨਾਂ ਤਾਂ ਦੰਡਾਤਮਕ ਹੋਣੀ ਚਾਹੀਦੀ ਏ ਅਤੇ ਨਾ ਹੀ ਬਦਲੇ ਖੋਰ। ਜਰਮਨੀ ਅਤੇ ਜਾਪਾਨ ਦਾ ਅਪਮਾਨ ਨਹੀਂ ਹੋਣਾ ਚਾਹੀਦਾ। ਤਾਕਤਵਰ ਕਦੇ ਵੀ ਬਦਲਾ ਖੋਰ ਨਹੀਂ ਹੁੰਦੇ। ਇਸ ਲਈ, ਸ਼ਾਂਤੀ ਦਾ ਫਲ ਸਭ ਨੂੰ ਵੰਡ ਕੇ ਖਾਣਾ ਚਾਹੀਦਾ ਏ।' ਉਹਨਾਂ ਨੇ ਇਤਹਾਦੀਆਂ ਨੂੰ ਇਹ ਵੀ ਚਿਤਾਵਨੀ ਦਿੱਤੀ ਕਿ 'ਹਿੰਦੁਸਤਾਨ ਦੀ ਆਜ਼ਾਦੀ ਧਰਤੀ ਦੀਆਂ ਸਭ ਸ਼ੋਸ਼ਿਤ ਜਾਤਾਂ ਨੂੰ ਇਹ ਸਾਬਤ ਕਰ ਦਿਖਾਏਗੀ ਕਿ ਉਹਨਾਂ ਦੀ ਆਜ਼ਾਦੀ ਬਹੁਤ ਨੇੜੇ ਹੈ ਅਤੇ ਕਿਸੇ ਵੀ ਸੂਰਤ ਵਿਚ ਹੁਣ ਤੋਂ ਬਾਅਦ ਉਹਨਾਂ ਦਾ ਸ਼ੋਸ਼ਣ ਨਹੀਂ ਕੀਤਾ ਜਾਵੇਗਾ।'

ਤੇ ਜਦੋਂ ਆਖਿਰ ਹਿੰਦੁਸਤਾਨ ਨੂੰ ਆਜ਼ਾਦੀ ਹਾਸਲ ਹੋਈ ਤਾਂ ਇੰਜ ਹੀ ਵਾਪਰਿਆ। ਇਸ ਦੌਰਾਨ ਰਾਸ਼ਟਰ ਨੂੰ ਇਕ ਇੱਕਤਰਣ ਹਨੇਰੇ ਵਿਚੋਂ, ਜੋ ਪਹੁ ਫੁਟਾਲੇ ਤੋਂ ਪਹਿਲਾਂ ਆਉਂਦਾ ਹੈ, ਲੰਘਣਾ ਪਿਆ ਸੀ। ਇਤਹਾਦੀ ਹੁਣ ਆਕ੍ਰਮਣ 'ਤੇ ਸਨ। ਬਰਤਾਨਵੀ ਸਰਕਾਰ ਦੀ ਭਾਰਤ ਵਿਚ ਸਰਦਾਰੀ। ਕਾਂਗਰਸੀ ਨੇਤਾ ਜ਼ੇਲ੍ਹਾਂ ਵਿਚ ਰੁਲ ਰਹੇ ਸਨ। ਕੁਝ ਇਕ ਬਾਗੀ ਨੇਤਾ, ਜੋ ਰੂਪੋਸ਼ ਹੋ ਗਏ ਸਨ, ਦੇ ਰੁਮਾਂਚਿਕ ਵਿਸ਼ਵਾਸ਼ ਨੂੰ ਛਡ ਕੇ, ਰਾਸ਼ਟਰ ਮਾਯੂਸ ਅਤੇ ਉਪਰੋਂ ਸਿਥਲ ਦਿਖਾਈ ਦੇ ਰਿਹਾ ਸੀ। ਭਾਰਤ ਵਿਚ ਬਰਤਾਨਵੀ ਪ੍ਰਸ਼ਾਸਨ ਆਪਣੇ ਆਪਨੂੰ ਭਰੋਸੇਯੁਕਤ ਮਹਿਸੂਸ

ਕਰ ਰਿਹਾ ਸੀ। ਜਿੱਨਾਹ ਨੂੰ ਮਹਾਤਮਾ ਗਾਂਧੀ ਜੀ ਦੇ ਕਿਸੇ ਵੀ ਪ੍ਰਸਤਾਵ ਨੂੰ ਠੁਕਰਾਉਣ ਲਈ ਅਤੇ ਕਾਂਗਰਸ ਦੀ ਵਾਇਸਰਾਇ ਨਾਲ ਸਿੱਧੀ ਗੱਲਬਾਤ ਨੂੰ ਤਾਰ-ਪੀੜੋ ਕਰਨ ਲਈ ਵਰਤਿਆ ਜਾ ਸਕਦਾ ਸੀ ਜਿਵੇਂ ਉਸਨੇ ਸ਼ਿਮਲਾ ਗੱਲਬਾਤ ਸਮੇਂ ਕੀਤਾ ਸੀ।

ਇਸ ਹਾਲਤ ਵਿਚ ਗਾਂਧੀ ਜੀ ਪਾਸ, ਲੋਕਾਂ ਦਾ ਮਨੋਬਲ ਉੱਚਾ ਰੱਖਣ, ਉਹਨਾਂ ਦੇ ਵਿਸ਼ਵਾਸ਼ ਨੂੰ ਹੌਂਸਲਾ ਦੇਣ ਅਤੇ ਉਹਨਾਂ ਦੇ ਬਲ ਨੂੰ ਉਸਾਰੂ ਗਤੀਵਿਧੀ ਅਤੇ ਆਤਮ-ਵਿਸ਼ਵਾਸ ਦੇ ਨਿਮਾਣੇ ਅਤੇ ਖਾਮੋਸ਼ ਰਾਹਾਂ ਵੱਲ ਵਰਤਣ ਤੋਂ ਸਿਵਾ, ਕਰਨ ਲਈ ਹੋਰ ਕੁਝ ਵੀ ਨਹੀਂ ਸੀ। ਓੜਕ ਨੂੰ, ਹਰ ਹਿੰਦੁਸਤਾਨੀ ਪਿੰਡ ਨੂੰ ਜਾਣ ਵਾਲੇ ਇਹੀ ਆਦ੍ਰਿਸ਼ਟ ਉਪ ਮਾਰਗ ਸਨ, ਜੋ ਲੋਕਾਂ ਨੂੰ ਸਵਰਾਜ ਵੱਲ ਲੈ ਜਾਣਗੇ, ਨਾ ਕਿ ਵੱਡੀ ਜਰਨੈਲੀ ਸੜਕ, ਜੋ ਦਿੱਲੀ ਵੱਲ ਲੈ ਜਾਂਦੀ ਹੈ। ਜਨਤਾ—ਖਾਸ ਕਰਕੇ ਪਿੰਡਾਂ ਵਿਚ ਬੇਚਾਰਗੀ ਨਾਲ ਘੁੰਮਦੀ ਗੁੰਗੀ ਅਤੇ ਭੁੱਖੀ ਜਨਤਾ ਦਾ ਸਵੈਸ਼ਾਸਨ ਹੀ ਗਾਂਧੀ ਜੀ ਅਨੁਸਾਰ ਸਵਰਾਜ ਦਾ ਰੂਪ ਸੀ, ਨਾ ਕਿ ਸਿਰਫ਼ ਰਾਜਨੀਤਕ ਆਜ਼ਾਦੀ ਜਾਂ ਇਸਦਾ, ਬਦਲ...ਜਿਵੇਂ ਗੋਰਿਆਂ ਦੇ ਬਦਲੇ ਕਾਲਿਆਂ ਦਾ ਰਾਜ। ਸੋ ਉਹ ਇਸ ਨੀਰਸ ਦਿਖਾਈ ਦਿੰਦੀ ਪ੍ਰਕ੍ਰਿਆ ਨੂੰ ਜਾਰੀ ਰੱਖਣ ਵਿਚ ਸੰਤੁਸ਼ਟ ਸਨ, ਜਿਸਨੂੰ ਉਹਨਾਂ ਦੇ 'ਕ੍ਰਾਂਤੀਕਾਰੀ' ਸਾਥੀ ਅਤੇ ਆਲੋਚਕ ਬੇਸਬਰੀ ਨਾਲ ਬੁੱਢੀ ਔਰਤ ਦੀ ਕਾਰ ਆਖ ਕੇ ਵਿਅੰਗ ਕਸਦੇ ਸਨ। ਉਹਨਾਂ ਦਾ ਵਿਸ਼ਵਾਸ਼ ਬਿਲਕੁਲ ਨਾ ਤ੍ਰਿੜਕਿਆ। 'ਮੈਨੂੰ ਇਸ ਗੱਲ ਦਾ ਪੱਕਾ ਯਕੀਨ ਹੈ,' ਉਹਨਾਂ ਕਿਹਾ' 'ਕਿ ਜੇਕਰ ਹਿੰਦੁਸਤਾਨ ਨੇ ਸੱਚੀ ਆਜ਼ਾਦੀ ਹਾਸਲ ਕਰਨੀ ਹੈ ਤੇ ਹਿੰਦੁਸਤਾਨ ਰਾਹੀਂ ਪੂਰੇ ਸੰਸਾਰ ਨੇ ਵੀ, ਤਾਂ ਕਿਸੇ ਨਾ ਕਿਸੇ ਸਮੇਂ ਇਹ ਗੱਲ ਮੰਨਣੀ ਹੀ ਪਵੇਗੀ ਕਿ ਲੋਕਾਂ ਨੂੰ ਪਿੰਡਾਂ ਵਿਚ ਜਾਕੇ ਰਹਿਣਾ ਹੋਵੇਗਾ ਨਾ ਕਿ ਸ਼ਹਿਰਾਂ ਵਿਚ...ਝੌਂਪੜਿਆਂ ਵਿਚ ਰਹਿਣਾ ਹੋਵੇਗਾ ਨਾ ਕਿ ਮਹੱਲਾਂ ਵਿਚ। ਸ਼ਹਿਰਾਂ ਅਤੇ ਮਹੱਲਾਂ ਵਿਚ ਕਰੋੜਾਂ ਲੋਕ ਕਦੇ ਵੀ ਇਕ ਦੂਜੇ ਨਾਲ ਅਮਨਪੂਰਵਕ ਨਹੀਂ ਰਹਿ ਸਕਣਗੇ। ਤਦ ਉਹਨਾਂ ਪਾਸ ਹਿੰਸਾ ਅਤੇ ਝੂਠ ਦਾ ਰਾਹ ਅਪਨਾਉਣ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਰਹੇਗਾ। ਮੇਰਾ ਪੱਕਾ ਦਾਅਵਾ ਹੈ ਕਿ ਸੱਚਾਈ ਅਤੇ ਅਹਿੰਸਾ ਤੋਂ ਬਗੈਰ ਮਨੁੱਖਤਾ ਦੀ ਤਬਾਹੀ ਯਕੀਨੀ ਹੈ...ਜੇਕਰ ਸੰਸਾਰ ਗਲਤ ਰਾਹ 'ਤੇ ਚਲ ਰਿਹਾ ਹੈ ਤਾਂ ਮੈਨੂੰ ਡਰਨ ਦੀ ਕੋਈ ਲੋੜ ਨਹੀਂ। ਉਸ ਹਾਲਤ ਵਿਚ ਹੋ ਸਕਦੇ ਹਿੰਦੁਸਤਾਨ ਵੀ ਉਸੇ ਰਾਹ 'ਤੇ ਤੁਰ ਪਏ ਅਤੇ ਫਿਰ ਅਖਾਵਾਂ ਵਾਲੇ ਉਸ ਪਤੰਗੇ ਵਾਂਗ ਅੱਗ ਦੀ ਲਾਟ ਵਿਚ ਸੜਕੇ ਸਵਾਹ ਹੋ ਜਾਵੇ, ਜਿਸਦੇ ਦੁਆਲੇ ਉਹ ਹੋਰ ਤੇ ਹੋਰ ਪ੍ਰਚੰਡਤਾ ਨਾਲ ਗੇੜੇ ਕੱਟਦਾ ਹੈ। ਪਰ ਆਪਣੇ ਆਖਰੀ ਸਾਹਾਂ ਤਕ ਮੇਰਾ ਇਹ ਲਾਜ਼ਮੀ ਫ਼ਰਜ਼ ਬਣਦਾ ਹੈ ਕਿ ਮੈਂ ਅਜਿਹੇ ਸਰਵਨਾਸ਼ ਤੋਂ ਹਿੰਦੁਸਤਾਨ ਦੀ ਰੱਖਿਆ ਕਰਨ ਦੀ ਕੋਸ਼ਿਸ਼ ਕਰਾਂ ਤੇ ਹਿੰਦੁਸਤਾਨ ਰਾਹੀਂ ਪੂਰੇ ਸੰਸਾਰ ਦੀ।'

ਇਸ ਦੌਰਾਨ ਉਪਰੋਂ ਉਪਰੋਂ ਦਿਖਾਈ ਦਿੰਦੀ ਗੂੜ੍ਹੀ ਚੁੱਪ ਦੇ ਹੇਠੋਂ ਸੂਖਮ ਕੰਨਾ ਰਾਹੀਂ ਦੂਰ ਤੋਂ ਆ ਰਹੇ ਤੂਫ਼ਾਨ ਦੀ ਗੜਗੜਾਹਟ ਸੁਣੀ ਜਾ ਸਕਦੀ ਸੀ। ਹਿੰਸਾ ਅਤੇ ਨਫ਼ਰਤ ਹਰ ਥਾਂ ਉਬਾਲੇ ਖਾ ਰਹੀ ਸੀ। ਜਿਥੇ ਯੂਰਪ ਖੂਨ ਦੀ ਹੋਲੀ ਖੇਡ ਕੇ

ਹਟਿਆ ਸੀ ਅਤੇ ਲੋਕ ਅਮਨ ਲਈ ਤਾਂਘ ਰਹੇ ਸਨ। ਉਥੇ ਅਖੌਤੀ ਅਮਨ ਦੀ ਧਰਤੀ-ਏਸ਼ੀਆ, ਹੋਰ ਹੀ ਪਾਸੇ ਜਾ ਰਿਹਾ ਸੀ। ਲੋਕ ਡੱਕ ਕੇ ਰੱਖੇ ਜਜ਼ਬੇ ਨਾਲ ਤਰਲੋ ਮੱਛੀ ਹੋ ਰਹੇ ਸਨ ਅਤੇ ਬਦਲਾ ਲੈਣ ਲਈ ਬੇਚੈਨ ਸਨ।

ਹਮੇਸ਼ਾਂ ਤੋਂ ਅਣਤਰਤੀਬਿਆ ਅਤੇ ਅਣਵਿਕਸਤ ਭਾਰਤੀ ਅਰਥਚਾਰਾ ਜੰਗ ਦੀਆਂ ਤਬਾਹ ਕੰਨ ਲੋੜਾਂ ਨਾਲ ਪੂਰੀ ਤਰ੍ਹਾਂ ਫ਼ੰਬਿਆ ਜਾ ਚੁੱਕਾ ਸੀ। ਭਿਅੰਕਰ ਕਾਲ ਨੇ ਪਹਿਲਾਂ ਹੀ ਬੰਗਾਲ ਨੂੰ ਤਬਾਹ ਕਰ ਸੁੱਟਿਆ ਸੀ। ਇਸਦਾ ਹਊਆ ਹੁਣ ਪੂਰੇ ਮੁਲਕ ਨੂੰ ਡਰਾ ਰਿਹਾ ਸੀ। ਬੇਈਮਾਨ ਲੋਕਾਂ ਨੇ ਜੰਗ ਦੌਰਾਨ ਚੰਗਾ ਧਨ ਕਮਾਇਆ ਸੀ, ਗਰੀਬ ਹੋਰ ਗਰੀਬ ਹੋ ਗਏ ਸਨ। ਇਹ ਨਾ ਜਾਣਦੇ ਹੋਏ ਕਿ ਅੰਗਰੇਜ਼ ਦਾ ਆਪਣਾ ਰਾਜ ਕਿੰਨੀ ਦੇਰ ਹੋਰ ਟਿਕਣਾ ਹੈ, ਯੁੱਧ ਦੇ ਔਖੇ ਸਾਲਾਂ ਦੌਰਾਨ, ਕਿਸੇ ਵੀ ਕੀਮਤ 'ਤੇ ਮਤਲਬ ਪ੍ਰਸਤਾਂ ਦੇ ਦਿਲ ਜਿੱਤਣ ਲਈ ਸਰਕਾਰ ਦੀ ਅਤਿਅੰਤ ਤੀਬਰਤਾ ਨੇ ਉਸਨੂੰ ਲੋਕਾਂ ਦੀ ਭਲਾਈ ਪ੍ਰਤੀ ਪੱਥਰ ਦਿਲ ਬਣਾ ਦਿੱਤਾ। ਆਪ ਮਰੇ ਜਲ-ਪਰਲੋ। ਪ੍ਰਸ਼ਾਸਨ ਨੇ ਆਪਣੀਆਂ ਅੱਖਾਂ ਮੂੰਦ ਰੱਖੀਆਂ ਸਨ ਅਤੇ ਅੰਦਰ ਖਾਤੇ ਅਜਿਹੀਆਂ ਵਿਓਪਾਰਕ ਕ੍ਰਿਆਵਾਂ ਵਿਚ ਭਾਈਵਾਲ ਬਣੀ ਪਈ ਸੀ ਜਿਨ੍ਹਾਂ ਨੂੰ ਜੇਕਰ ਕੋਈ ਬਰਤਾਨ ਵਿਚ ਕਰਦਾ ਤਾਂ ਦੇਸ਼ ਧਰੋਹੀ ਕਰਾਰ ਦਿੰਦੇ ਹੋਏ ਸਖਤੀ ਨਾਲ ਨਿਪਟਾਇਆ ਜਾਣਾ ਸੀ। ਸਮੁੱਚਾ ਵਾਤਾਵਰਣ ਰਿਸ਼ਵਤਖੋਰੀ ਅਤੇ ਸਨਕੀਪੁਣੇ ਦੀ ਸੜਾਂਦ ਵਿਚ ਬੋ ਮਾਰ ਰਿਹਾ ਸੀ।

ਗਾਂਧੀ ਜੀ ਨੇ ਇਸਨੂੰ ਮਹਿਸੂਸ ਕਰ ਲਿਆ। ਉਹ ਵੀ ਇਸਦੀ ਗੜਗੜਾਹਟ ਨੂੰ ਸੁਣ ਸਕਦੇ ਸਨ। ਉਹਨਾਂ ਦੀ ਆਤਮਾ ਤੜਪ ਰਹੀ ਸੀ ਅਤੇ ਆਪਣੇ ਆਪ ਨੂੰ ਲਾਚਾਰ ਮਹਿਸੂਸ ਕਰ ਰਹੇ ਸਨ। ਪਰੰਤੂ ਇਸ ਸੰਤਾਪ ਨੇ ਉਹਨਾਂ ਦੀ ਆਤਮਾ ਨੂੰ ਨਾ ਡੋਬਿਆ ਅਤੇ ਨਾ ਹੀ ਉਹਨਾਂ ਦੀ ਲਾਚਾਰੀ ਨੇ ਉਹਨਾਂ ਦੇ ਉੱਦਮ ਨੂੰ ਕੋਈ ਢਾਹ ਲਾਈ। ਉਹ ਨਿਰੰਤਰ ਚਲ ਰਹੇ ਸਨ—ਲੋਕਾਂ ਅੰਦਰ ਆਪਣੀ ਕਿਸਮਤ ਖੁਦ ਬਦਲਣ ਦੀ ਇੱਛਾ ਪੈਦਾ ਕਰਨ ਲਈ ਪੂਰਬੀ ਅਤੇ ਦੱਖਣੀ ਭਾਰਤ ਦੇ ਦੌਰੇ ਲਾ ਰਹੇ ਸਨ। ਤੁਹਾਡਾ ਭਵਿੱਖ ਤੁਹਾਡੇ ਹੱਥਾਂ ਵਿਚ ਹੈ, ਨਾ ਕਿ ਬਰਤਾਨ ਦੇ ਹੱਥਾਂ ਵਿਚ, ਉਹਨਾਂ ਬਾਰ ਬਾਰ ਆਖਿਆ। ਜਿਉਂ ਹੀ ਤੁਸੀਂ ਦੂਜਿਆਂ ਉਪਰ ਨਿਰਭਰ ਹੋਣਾ ਛੱਡ ਦਿੰਦੇ ਹੋ, ਤੁਸੀਂ ਆਜ਼ਾਦ ਹੋ ਜਾਂਦੇ ਹੋ। ਇਹ ਆਜ਼ਾਦੀ, ਜੋ ਕਿ ਸਹੀ ਅਰਥਾਂ ਵਿਚ ਆਜ਼ਾਦੀ ਹੈ, ਕੋਈ ਵੀ ਤੁਹਾਡੇ ਤੋਂ ਖੋਹ ਨਹੀਂ ਸਕਦਾ।

ਆਪਣੇ ਦੌਰੇ ਦੌਰਾਨ ਉਹ ਸ਼ਾਂਤੀਨਿਕੇਤਨ ਵੀ ਗਏ ਜੋ ਉਹਨਾਂ ਲਈ ਰਾਬਿੰਦਰ-ਨਾਥ ਟੈਗੋਰ ਦੀਆਂ ਯਾਦਾਂ ਦਾ ਪਾਵਨ ਸਥਾਨ ਸੀ। ਇਹ ਦੋਵੇਂ ਦੋਸਤ ਕਈ ਮੌਕਿਆਂ 'ਤੇ ਭਾਵੇਂ ਇਕ ਦੂਜੇ ਨਾਲ ਅਸਹਿਮਤ ਹੋ ਜਾਂਦੇ ਸਨ ਪਰ ਫਿਰ ਵੀ ਉਹ ਇਕ ਦੂਜੇ ਨੂੰ ਪਿਆਰ ਅਤੇ ਸਤਿਕਾਰ ਦਿੰਦੇ ਰਹੇ। ਇਵੇਂ ਹੀ ਇਹ ਸਥਾਨ ਉਹਨਾਂ ਦੇ ਪਿਆਰੇ ਚਾਰਲਸ ਫਰੀਅਰ ਐਂਡਰਿਊਸ, ਜਿਸਨੂੰ ਉਹ 'ਦੀਨ ਬੰਧੂ' ਭਾਵ ਗਰੀਬਾਂ ਦਾ ਦੋਸਤ, ਸੱਦਦੇ ਹੁੰਦੇ ਸਨ, ਦੀਆਂ ਯਾਦਾ ਨਾਲ ਵੀ ਭਰਪੂਰ ਸੀ। ਉਹ ਦੋਵੇਂ ਚਾਰ ਵਰ੍ਹੇ ਪਹਿਲਾਂ ਸਵਰਗਵਾਸ ਹੋ ਚੁੱਕੇ ਸਨ। ਟੈਗੋਰ ਨੂੰ ਉਹ ਬੜੇ ਪਿਆਰ ਨਾਲ 'ਅਜਿਹੀ ਰੋਸ਼ਨੀ ਜੋ ਕਦੇ ਨਹੀਂ ਬੁੱਝਦੀ' ਨਾਲ ਸੰਬੋਧਨ ਕਰਦੇ ਸਨ ਅਤੇ ਉਹਨਾਂ ਨੂੰ

ਦਿੱਤੇ ਵਚਨ ਦੀ ਯਾਦ ਵਿਚ ਗਾਂਧੀ ਜੀ ਨੇ ਕਵੀ ਟੈਗੋਰ ਵੱਲੋਂ ਸਥਾਪਿਤ ਕੀਤੀਆਂ ਵੱਖ ਵੱਖ ਵਿਦਿਅਕ ਅਤੇ ਹੋਰ ਸੰਸਥਾਵਾਂ ਦੀਆਂ ਗਤੀਵਿਧੀਆਂ ਵਿਚ ਡੂੰਘੀ ਦਿਲ-ਚਸਪੀ ਲਈ। ਸ਼ਾਂਤੀਨਿਕੇਤਨ ਵਿਚ ਉਹਨਾਂ ਪ੍ਰਸਤਾਵਿਤ ਦੀਨ ਬੰਧੂ ਮੈਮੋਰੀਅਲ ਹਸਪਤਾਲ ਦਾ ਨੀਂਹ ਪੱਥਰ ਰੱਖਿਆ, ਜੋ ਟੈਗੋਰ ਜੀ ਦੇ ਇਸ ਗੀਤ ਨਾਲ ਮੇਲ ਖਾਂਦਾ ਸੀ : 'ਇਹ ਹੈ ਤੁਹਾਡੀ ਪੈਰ ਰੱਖਣ ਵਾਲੀ ਤਿਪਾਈ ਅਤੇ ਉਸ ਉਪਰ ਟਿਕੇ ਹਨ ਤੁਹਾਡੇ ਪੈਰ...ਜਿਥੇ ਗਰੀਬ ਤੋਂ ਗਰੀਬ ਵਸਦੇ ਹਨ...ਨਿਤਾਣੇ ਅਤੇ ਬੇਸਹਾਰਾ।'

# 41. ਖ਼ੂਨ ਵਿਚ ਰੰਗੀ ਪ੍ਰਭਾਤ

ਇਹ ਅਜ਼ੀਬ ਗੱਲ ਹੈ ਕਿ ਹਿੰਦੁਸਤਾਨ ਉਪਰ ਮੰਡਰਾ ਰਹੇ ਮਨਹੂਸ ਖ਼ਤਰੇ ਨੂੰ ਗਾਂਧੀ ਜੀ ਦੇ ਨਾਲ ਬਰਤਾਨਵੀ ਲੋਕਾਂ ਨੇ ਵੀ ਮਹਿਸੂਸ ਕਰ ਲਿਆ ਸੀ। ਭਾਵੇਂ ਵਧੇਰੇ ਅਜ਼ੀਬ ਗੱਲ ਨਹੀਂ ਸੀ ਬਰਤਾਨ ਪਾਸ ਆਪਣੀ ਬਹੁਪੱਖੀ ਸਿਆਣਪ ਦੀ ਲੰਮੀ ਪਰੰਪਰਾ ਰਹੀ ਹੈ, ਨਹੀਂ ਤਾਂ ਵਿਸ਼ਵ ਇਤਿਹਾਸ ਵਿਚ ਉਹ, ਉਹ ਭੂਮਿਕਾ ਨਾ ਨਿਭਾ ਸਕਦਾ ਜੋ ਉਸ ਅਸਲ ਵਿਚ ਨਿਭਾਈ ਹੈ। ਬਰਤਾਨ ਦੇ ਲੋਕਾਂ, ਜੋ ਨੁਕਤਾ-ਚੀਨੀ ਦੇ ਕੇਂਦਰ ਬਣ ਗਏ ਸਨ ਪਰ ਇਕ ਘੋਰ ਪ੍ਰੀਖਿਆ ਵਿਚੋਂ ਵਿਜੇਈ ਰਹੇ ਸਨ, ਨੇ ਆਪਣੇ ਅੰਤਰ ਅਨੁਭਵ-ਜੋ ਵਿਰਲਿਆ ਵਿਚ ਹੀ ਹੁੰਦਾ ਹੈ—ਰਾਹੀਂ ਇਹ ਜਾਣ ਲਿਆ ਸੀ ਕਿ ਉਹਨਾਂ ਨੂੰ ਛੇਤੀ ਜਾਂ ਠਹਿਰ ਕੇ, ਚੰਗਾ ਤਾਂ ਇਹੀ ਹੈ ਕਿ ਛੇਤੀ ਹੀ, ਭਾਰਤ ਉਤੇ ਰਾਜ ਕਰਨ ਦੇ ਆਪਣੇ 'ਗੌਰਵ' ਨੂੰ ਤਿਲਾਂਜਲੀ ਦੇ ਦੇਣੀ ਚਾਹੀਦੀ ਹੈ।

ਭਾਰਤ ਹੁਣ ਅੰਗਰੇਜ਼ਾਂ ਲਈ ਕੋਈ ਪਰਿਸੰਮਤੀ ਨਹੀਂ ਸੀ, ਸਗੋਂ ਇਕ ਬੋਝ ਬਣਕੇ ਰਹਿ ਗਿਆ ਸੀ। ਇਹ ਹੁਣ ਸਾਮਰਾਜੀ ਤਮਗਿਆ ਦੀ ਇਕ ਸ਼ਿਕਾਰਗਾਹ ਨਹੀਂ ਸੀ, ਸਗੋਂ ਤੇਜੀ ਨਾਲ ਸਾਮਰਾਜੀ ਅੜਚਣਾਂ ਦਾ ਇਕ ਪ੍ਰਜਲਣ-ਖੇਤਰ ਬਣਦਾ ਜਾ ਰਿਹਾ ਸੀ। ਬਰਤਾਨਵੀ ਤਾਜ ਵਿਚ ਚਮਕਦਾ ਹੀਰਾ ਇਕ ਰੜਕਦੇ ਹੋਏ ਕੰਡੇ ਵਿਚ ਤਬਦੀਲ ਹੋ ਰਿਹਾ ਸੀ। ਇੰਜ ਲੜਾਈ ਦੌਰਾਨ ਚਰਚਿਲ ਦੀ ਨਿਧੜਕ ਅਗਵਾਈ ਦੀ ਲੋਕਾਂ ਵੱਲੋਂ ਭਰਪੂਰ ਸ਼ਲਾਘਾ ਕੀਤੇ ਜਾਣ ਦੇ ਬਾਵਜੂਦ, ਬਰਤਾਨਵੀ ਮਤਦਾਤਾਵਾਂ ਨੇ ਅਮਨ ਦੌਰਾਨ ਉਸਦੀ ਨੀਰਸ ਅਗਵਾਈ ਨੂੰ ਰੱਦ ਕਰਦੇ ਹੋਏ ਮਜ਼ਦੂਰ ਪਾਰਟੀ ਦੇ ਹੱਕ ਵਿਚ ਵੋਟਾਂ ਪਾ ਦਿੱਤੀਆਂ। ਨਵੇਂ ਪ੍ਰਧਾਨ ਮੰਤਰੀ ਕਲੇਮੈਂਟ ਐਟੱਲੀ ਨੇ ਆਪਣੀਆਂ ਮੁਢਲੀਆਂ ਘੋਸ਼ਣਾਵਾਂ ਵਿਚੋਂ ਇਕ ਰਾਹੀਂ 'ਭਾਰਤ ਵਿਚ ਛੇਤੀ ਤੋਂ ਛੇਤੀ ਸਵੈ-ਸ਼ਾਸਨ ਸਥਾਪਤ ਕਰਨ' ਦਾ ਵਾਅਦਾ ਕੀਤਾ।

ਸੱਤਾ ਨੂੰ ਨਿਰਵਿਘਨ ਅਤੇ ਸਲੀਕੇ ਨਾਲ ਭਾਰਤੀਆਂ ਦੇ ਹੱਥ ਸੌਂਪਣ ਸੰਬੰਧੀ ਅਤੇ ਖੁਦ ਭਾਰਤੀਆਂ ਵੱਲੋਂ ਭਾਰਤ ਦਾ ਭਵਿੱਖਤ ਸੰਵਿਧਾਨ ਤਿਆਰ ਕਰਨ ਲਈ ਲੋੜੀਂਦੇ ਪ੍ਰਬੰਧ ਕਰਨ ਲਈ ਭਾਰਤੀ ਨੇਤਾਵਾਂ ਅਤੇ ਵਾਇਸਰਾਇ ਨਾਲ ਗੱਲਬਾਤ ਕਰਨ ਲਈ ਮਾਰਚ 1946 ਵਿਚ ਤਿੰਨ ਮੰਤਰੀਆਂ ਦਾ ਇਕ ਉਚ-ਪੱਧਰੀ ਮਿਸ਼ਨ

ਭਾਰਤ ਵਿਚ ਪਹੁੰਚਿਆ। ਘਟਨਾਵਾਂ, ਇਕ ਤੋਂ ਬਾਅਦ ਇਕ ਏਨੇ ਨਾਟਕੀ ਢੰਗ ਨਾਲ ਵਾਪਰ ਰਹੀਆਂ ਸਨ ਕਿ ਹਿੰਦੁਸਤਾਨੀ ਜਨਤਾ ਤਾਂ ਕੀ, ਨੇਤਾ ਵੀ ਹੈਰਾਨ ਹੋਏ ਬੈਠੇ ਸਨ। ਪਹਿਲਾਂ ਤਾਂ ਉਹਨਾਂ ਨੂੰ ਯਕੀਨ ਨਹੀਂ ਸੀ ਹੋ ਰਿਹਾ। ਬਰਤਾਨਵੀ ਸਰਕਾਰ ਸੱਚਮੁੱਚ ਹੀ ਭਾਰਤ ਵਿਚੋਂ ਆਪਣਾ ਰਾਜ ਸਮਾਪਤ ਕਰਨਾ ਚਾਹੁੰਦੀ ਸੀ—ਇਹ ਸੋਚ ਉਹਨਾਂ ਦੀ ਆਸ ਤੋਂ ਕਿਤੇ ਵੱਧ ਸੀ।

ਬਹੁਤ ਸਾਰੇ ਭਾਰਤੀ ਹਾਲੇ ਵੀ ਬਰਤਾਨਵੀ ਸਰਕਾਰ ਦੀ ਨੀਅਤ ਪ੍ਰਤੀ ਸੰਦੇਹ-ਪੂਰਣ ਸਨ ਅਤੇ ਸੋਚਦੇ ਸਨ ਕਿ ਇਸ ਘਾਗ ਪ੍ਰਸ਼ਾਸਕ ਦੇ ਮਨ ਵਿਚ ਕਿਧਰੇ ਕੋਈ ਪਾਪ ਛੁਪਿਆ ਬੈਠਾ ਹੈ। ਇਥੋਂ ਤਕ ਕਿ ਗਾਂਧੀ ਜੀ ਜਿਨ੍ਹਾਂ ਨੇ ਤਿੰਨ ਵਰ੍ਹੇ ਪਹਿਲਾਂ ਪੂਰੇ ਦਾਬੇ ਨਾਲ ਅੰਗਰੇਜ਼ਾਂ ਨੂੰ ਭਾਰਤ ਛਡ ਜਾਣ ਲਈ ਆਖਿਆ ਸੀ, ਨੂੰ ਵੀ ਅਣਜਾਣੇ ਵਿਚ ਰੱਖਿਆ ਗਿਆ ਤੇ ਉਹਨਾਂ ਦੇ ਮਨ 'ਤੇ ਇਸ ਫ਼ੈਸਲੇ ਦਾ ਰਤਾ ਵੀ ਅਸਰ ਨਾ ਹੋਇਆ। ਜਿਵੇਂ ਕਿ ਉਹਨਾਂ ਇਕ ਅੰਗਰੇਜ਼ ਦੋਸਤ ਅੱਗੇ ਮੰਨਿਆ : 'ਇਸ ਵਾਰ, ਮੇਰੇ ਖ਼ਿਆਲ 'ਚ, ਬਰਤਾਨਵੀਆਂ ਦਾ ਮੰਤਵ ਆਪਣੇ ਵਿਓਪਾਰ ਤੋਂ ਹੈ। ਪਰ ਇਹ ਪੇਸ਼ਕਸ਼ ਅਚਾਨਕ ਹੀ ਹੋਈ ਹੈ। ਕੀ ਭਾਰਤ ਨੂੰ ਇਕਦਮ ਆਜ਼ਾਦੀ ਵੱਲ ਪਟਕਾ ਦਿੱਤਾ ਜਾਵੇਗਾ ? ਅੱਜ ਮੈਂ ਆਪਣੇ ਆਪ ਨੂੰ ਉਸ ਯਾਤਰੂ ਵਾਂਗ ਮਹਿਸੂਸ ਕਰ ਰਿਹਾ ਹਾਂ ਜੋ ਤੂਫ਼ਾਨੀ ਸਮੁੰਦਰ ਵਿਚ ਚਲ ਰਹੇ ਜਹਾਜ਼ ਦੇ ਫਰਸ਼ 'ਤੇ ਬੈਂਤ ਵਾਲੀ ਕੁਰਸੀ ਵਿਚ ਫਸਿਆ ਬੈਠਾ ਹੋਵੇ ਅਤੇ ਜਿਸਦੇ ਪੈਰ ਫਰਸ਼ 'ਤੇ ਨਾ ਲਗ ਰਹੇ ਹੋਣ।'

ਕੈਬਨਿਟ ਮਿਸ਼ਨ ਵੱਲੋਂ ਬੇਨਤੀ ਕਰਨ ਤੇ ਗਾਂਧੀ ਜੀ, ਜੋ ਉਸ ਸਮੇਂ ਪੂਨਾ ਦੇ ਨੇੜੇ ਇਕ ਪਿੰਡ ਵਿਚ ਉਹਨਾਂ ਵੱਲੋਂ ਹੁਣੇ-ਹੁਣੇ ਚਾਲੂ ਕੀਤੇ ਕੁਦਰਤੀ ਉਪਚਾਰ ਕੇਂਦਰ ਵਿਖੇ ਲੋਕਾਂ ਦੇ ਇਲਾਜ ਵਿਚ ਮਸਰੂਫ਼ ਸਨ, ਸਲਾਹ ਮਸ਼ਵਰੇ ਲਈ ਤੁਰੰਤ ਦਿੱਲੀ ਪਹੁੰਚੇ। ਉਹ ਉਥੇ ਭੰਗੀਆਂ (ਅਛੂਤ ਸਫਾਈ-ਸੇਵਕਾਂ) ਦੀ ਬਸਤੀ ਵਿਚ ਇਕ ਝੁੱਗੀ ਵਿਚ ਠਹਿਰੇ। ਝੱਟ ਹੀ ਇਹ ਬਸਤੀ ਛੋਟੇ-ਵੱਡੇ ਦੋਹਾਂ ਪ੍ਰਕਾਰ ਦੇ ਲੋਕਾਂ ਲਈ ਇਕ ਪ੍ਰਕਾਰ ਦਾ ਤੀਰਥ-ਸਥਾਨ ਅਤੇ ਮਿਲਣ-ਸਥਾਨ ਬਣ ਗਈ।

ਬਦ ਕਿਸਮਤੀ ਨਾਲ ਤਿੰਨੇ ਮੰਨੇ ਹੋਏ ਬਰਤਾਨਵੀ ਕੈਬਨਿਟ ਮੰਤਰੀ—ਕਰਿੱਪਸ, ਪੇਥਿਕ ਲਾਅਰੰਸ ਅਤੇ ਅਲੈਂਗਜੈਂਡਰ, ਜੋ ਆਪਣੀ ਰਾਜਨੀਤਕ ਸੂਖਮਤਾ ਅਤੇ ਕੂਟਨੀਤਕ ਸੂਝ ਬੂਝ ਲਈ ਦੁਨੀਆਂ ਭਰ ਵਿਚ ਜਾਣੇ ਜਾਂਦੇ ਸਨ, ਕਾਂਗਰਸ ਅਤੇ ਜਿੱਨਾਹ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਵਿਚ ਅਸਫਲ ਹੀ ਰਹੇ। ਕਾਂਗਰਸ ਦੇ ਪ੍ਰਧਾਨ ਮੌਲਾਨਾ ਆਜ਼ਾਦ ਸਨ, ਜੋ ਇਕ ਮੰਨੇ ਹੋਏ ਮੁਸਲਮਾਨ ਖੋਜਕਾਰ ਅਤੇ ਦੇਸ਼ ਭਗਤ ਸਨ ਅਤੇ ਜੇਕਰ ਇਸਲਾਮ ਦੇ ਪੱਖੋਂ ਪਰਖਣਾ ਹੋਵੇ ਤਾਂ ਜਿੱਨਾਹ—ਜੋ ਮੁਸ਼ਕਲ ਨਾਲ ਹੀ ਕੁਰਾਨ ਪੜ੍ਹ ਸਕਦਾ ਸੀ—ਨਾਲੋਂ ਕਿਤੇ ਸ਼ੁਧ ਮੁਸਲਮਾਨ ਸਨ। ਪਰ ਇਸ ਵਖਰੇਵੇਂ ਦੀ ਤਨਜ਼ ਨੇ ਜਿੱਨਾਹ ਨੂੰ ਹੋਰ ਵੀ ਸਿਰੜੀ ਅਤੇ ਔਖਿਆਂ ਬਣਾ ਦਿੱਤਾ। ਉਹਨਾਂ ਇਸ ਗੱਲ ਤੇ ਜ਼ੋਰ ਦਿੱਤਾ ਕਿ ਜਿਹੜਾ ਵੀ ਮੁਸਲਮਾਨ ਹਿੰਦੁਸਤਾਨ ਨੂੰ ਇਕ ਰਾਸ਼ਟਰ ਵੱਜੋਂ ਸਵੀਕਾਰਦਾ ਹੈ, ਉਹ ਹਿੰਦੂਆਂ ਦੀ ਕਠਪੁਤਲੀ ਤੋਂ ਵੱਧ ਕੁਝ ਨਹੀਂ ਹੈ।

ਇਸ ਬੇਹੂਦਾ ਅਵਸਥਾ ਵਿਚ ਗਾਂਧੀ ਜੀ ਨੂੰ ਮਜ਼ਬੂਰ ਹੋ ਕੇ ਮਿਸ਼ਨ ਨੂੰ ਇਹ

ਸਲਾਹ ਦੇਣੀ ਪਈ ਕਿ ਉਹ ਆਪਣੀ ਪੱਧਰ ਤੇ ਹੀ ਕੋਈ ਅਜਿਹੀ ਯੋਜਨਾ ਤਿਆਰ ਕਰ ਲੈਣ ਜੋ ਵੱਖ ਵੱਖ ਵਿਚਾਰਧਾਰਾਵਾਂ ਦੀਆਂ ਪਾਰਟੀਆਂ ਦਰਮਿਆਨ ਗੱਲਬਾਤ ਦਾ ਆਧਾਰ ਬਣ ਸਕੇ। ਇਸ ਤਰ੍ਹਾਂ ਦਾ ਸੁਝਾਓ ਦੇਣਾ ਉਹਨਾਂ ਲਈ ਇਕ ਹੇਠੀ ਵਾਲੀ ਗੱਲ ਹੀ ਸੀ ਕਿਉਂਕਿ ਉਹ ਹਮੇਸ਼ਾਂ ਇਹ ਆਖਦੇ ਰਹੇ ਸਨ ਕਿ ਸਿਵਾਇ ਅੰਗਰੇਜ਼ਾਂ ਦੇ ਹੋਰ ਕੋਈ ਤਾਕਤ ਮੁਸਲਮਾਨਾਂ, ਹਿੰਦੂਆਂ ਅਤੇ ਹਿੰਦੁਸਤਾਨ ਦੇ ਹੋਰ ਫਿਰਕਿਆਂ ਦਰਮਿਆਨ ਕੋਈ ਝਗੜਾ ਖੜ੍ਹਾ ਨਹੀਂ ਕਰ ਸਕਦੀ।

16 ਮਈ ਨੂੰ ਕੈਬਨਿਟ ਮਿਸ਼ਨ ਨੇ ਆਪਣੀ ਵਿਉਂਤ ਘੋਸ਼ਿਤ ਕਰ ਦਿੱਤੀ ਜੋ ਕਿ ਹਾਲਾਤ ਨੂੰ ਮੁੱਖ ਰੱਖਦੇ ਹੋਏ ਇਕ ਚੰਗਾ ਸਮਝੌਤਾ ਹੀ ਸੀ। ਇਹ ਸਮਝੌਤਾ ਇਕ ਪਾਸੇ 'ਭਾਰਤ ਦੀ ਏਕਤਾ ਲਈ ਮੁਸਲਮਾਨਾਂ ਦੇ ਸਮਰਥਕਾਂ ਤੋਂ ਬਾਹਰ ਲਗਭਗ ਇਕੋ ਵਿਆਪਕ ਖਾਹਿਸ਼' ਅਤੇ ਦੂਜੇ ਪਾਸੇ 'ਮੁਸਲਮਾਨਾਂ ਦੀ ਤੀਬਰ ਅਤੇ ਉਚਿਤ ਤਾਂਘ ਕਿ ਉਹ ਹਮੇਸ਼ਾਂ ਲਈ ਹਿੰਦੂ- ਬਹੁ ਸੰਮਤੀ ਦੇ ਰਾਜ ਦੇ ਗੁਲਾਮ ਹੋ ਕੇ ਨਾ ਰਹਿ ਜਾਣ' ਦੇ ਦਰਮਿਆਨ ਸੀ। ਇਕ ਰਾਸ਼ਟਰੀ ਸੰਵਿਧਾਨ ਸਭਾ, ਜਿਸਦੇ ਮੈਂਬਰ ਨਵੀਆਂ ਗਠਿਤ ਪ੍ਰਾਂਤਕ ਵਿਧਾਨ-ਸਭਾਵਾਂ ਵੱਲੋਂ ਚੁਣੇ ਜਾਣਗੇ, ਵੱਲੋਂ ਸੰਵਿਧਾਨ ਤਿਆਰ ਕੀਤੇ ਜਾਣ ਤਕ ਵਾਇਸਰਾਇ ਇਕ ਅੰਤ੍ਰਿਮ ਰਾਸ਼ਟਰੀ ਸਰਕਾਰ ਦਾ ਗਠਨ ਕਰੇਗਾ।

ਸਾਰੀਆਂ ਸਮਝੌਤਾ-ਵਿਉਂਤਾ ਵਾਂਗ, ਇਸ ਦੀ ਵਿਹਾਰਕਤਾ ਵੀ ਮੁਲਕ ਦੀਆਂ ਦੋ ਵਡੀਆਂ ਰਾਜਸੀ ਪਾਰਟੀਆਂ ਦੀ ਸਦਭਾਵਨਾ ਉਤੇ ਨਿਰਭਰ ਕਰਦੀ ਸੀ। ਜਿਥੇ ਗਾਂਧੀ ਜੀ ਨੇ ਇਹ ਐਲਾਨ ਕੀਤਾ ਕਿ ਇਸ ਦੀਆਂ ਧਾਰਾਵਾਂ ਦਾ ਚਾਰ ਦਿਨ ਡੂੰਘਾ ਅਧਿਐਨ ਕਰਨ ਪਿੱਛੋਂ ਉਹ ਇਸ ਨਤੀਜੇ ਤੇ ਪਹੁੰਚੇ ਹਨ ਕਿ 'ਜੋ ਹਾਲਾਤ ਇਸ ਸਮੇਂ ਚਲ ਰਹੇ ਹਨ, ਉਸ ਨੂੰ ਮੁੱਖ ਰੱਖਦੇ ਹੋਏ ਬਰਤਾਨਵੀ ਸਰਕਾਰ ਵੱਲੋਂ ਤਿਆਰ ਕੀਤਾ ਗਿਆ ਇਹ ਇਕ ਉੱਤਮ ਦਸਤਾਵੇਜ਼ ਹੈ,' ਉਥੇ ਜਿੱਨਾਹ ਨੇ ਇਸ ਦੀਆਂ 'ਘਸੀਆਂ-ਪਿਟੀਆਂ ਅਤੇ ਵਿਸਫੋਟਿਕ ਦਲੀਲਾਂ' ਕਾਰਣ ਇਸਦੀ ਆਲੋਚਨਾ ਕੀਤੀ ਅਤੇ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਪਾਕਿਸਤਾਨ ਹੀ ਇਸਦਾ ਇਕੋ ਇਕ ਹੱਲ ਹੈ।

ਬਾਅਦ ਵਿਚ, ਫਿਰ ਵੀ, ਮੁਸਲਿਮ ਲੀਗ ਅਤੇ ਕਾਂਗਰਸ ਦੋਹਾਂ ਨੇ, ਇਸ ਵਿਉਂਤ ਨੂੰ ਸਵੀਕਾਰ ਕਰ ਲਿਆ, ਭਾਵੇਂ ਕੋਈ ਵੀ ਪਾਰਟੀ ਇਸ ਤੋਂ ਪੂਰੀ ਤਰ੍ਹਾਂ ਸੰਤੁਸ਼ਟ ਨਹੀਂ ਸੀ। ਪਰ ਉਹ ਇਕ ਅੰਤ੍ਰਿਮ ਰਾਸ਼ਟਰੀ ਸਰਕਾਰ ਦੀ ਸਥਾਪਨਾ ਲਈ ਸਹਿਮਤ ਨਾ ਹੋਏ। ਜਿੱਨਾਹ ਦੇ ਹੱਠਪੁਣੇ ਤੋਂ ਤੰਗ ਆਕੇ ਵਾਇਸਰਾਇ ਨੇ 12 ਅਗੱਸਤ ਨੂੰ ਜਵਾਹਰ ਲਾਲ ਨਹਿਰੂ ਨੂੰ ਸਰਕਾਰ ਬਨਾਉਣ ਲਈ ਸੱਦਾ ਦੇ ਦਿੱਤਾ। ਨਿਰਾਸ਼ ਅਤੇ ਅੱਗ ਭਬੂਕਾ ਹੋਏ ਜਿੱਨਾਹ ਨੇ 16 ਅਗੱਸਤ ਵਾਲੇ ਦਿਨ ਨੂੰ 'ਸਿਧੀ ਕਾਰਵਾਈ ਵਾਲਾ ਦਿਨ' ਘੋਸ਼ਿਤ ਕਰ ਦਿੱਤਾ।

ਇੰਜ ਪੂਰਬੀ ਆਸਮਾਨ ਉਪਰ ਭਾਰਤੀ ਸੁਤੰਤਰਤਾ ਦੀ ਲਹੂ-ਭਿੱਜੀ ਸਵੇਰ ਦਾ ਉਜਾਲਾ ਹੋਇਆ। ਉਸ ਸਮੇਂ ਬੰਗਾਲ ਇਕ ਮੁਸਲਿਮ ਲੀਗ ਵਜ਼ਾਰਤ ਦੇ ਆਧੀਨ ਸੀ। ਇੰਜ ਲੀਗ ਵੱਲੋਂ ਸਿੱਧੀ ਕਾਰਵਾਈ ਦਾ ਦਿੱਤਾ ਸੱਦਾ ਸ਼ਰਾਰਤੀ-ਮੁਸਲਮਾਨਾਂ ਲਈ ਭੜਕਾਹਟ ਦੀ ਇਕ ਖੁੱਲ੍ਹੀ ਛੁੱਟੀ ਸੀ ਕਿ ਉਹ ਧਰਮ ਦੇ ਨਾਂ ਤੇ, ਜੋ ਬੁਰਾ ਚਾਹੁਣ

ਕਰ ਸਕਣ ਤੇ ਉਹ ਵੀ ਸਰਕਾਰੀ ਸਰਪ੍ਰਸਤੀ ਹੇਠ। ਇਸ ਮੰਤਵ ਲਈ ਪਹਿਲਾਂ ਹੀ ਹਥਿਆਰ ਵੰਡ ਦਿੱਤੇ ਗਏ ਸਨ ਅਤੇ ਹੋਰ ਸਾਰੇ ਪ੍ਰਬੰਧ ਕਰ ਲਏ ਗਏ ਸਨ। ਖ਼ੂਨ ਖਰਾਬਾ, ਲੁਟਮਾਰ ਅਤੇ ਹਿੰਦੂ ਔਰਤਾਂ ਦਾ ਬਲਾਤਕਾਰ ਕਰਨ ਲਈ ਬੱਸ ਇਕ ਇਸ਼ਾਰੇ ਦੀ ਹੀ ਲੋੜ ਸੀ। ਤੇ ਅਸਲ ਵਿਚ ਇਹੀ ਕੁਝ ਹੀ ਵਾਪਰਿਆ। ਕਲਕੱਤਾ ਸ਼ਹਿਰ ਵਿਚ ਵਾਪਰੇ ਕਹਿਰ ਦੀ ਕੋਈ ਸੀਮਾ ਨਹੀਂ ਸੀ ਅਤੇ ਸ਼ਰਾਰਤੀਆਂ ਦੇ ਕਾਰਨਾਮੇ ਏਨੇ ਘਿਨਾਉਣੇ ਸਨ ਅਤੇ ਨਿਰਦੋਸ਼ ਔਰਤਾਂ ਅਤੇ ਬੱਚਿਆਂ ਉਪਰ ਜ਼ੁਲਮ ਏਨੇ ਖੌਫਨਾਕ ਅਤੇ ਖੂੰਖਾਰ ਸਨ ਕਿ 'ਸਟੇਟਸਮੈਨ' ਅਖ਼ਬਾਰ, ਜੋ ਉਦੋਂ ਬਰਤਾਨ ਵੱਲੋਂ ਪ੍ਰਕਾਸ਼ਿਤ ਕੀਤਾ ਜਾਂਦਾ ਸੀ ਅਤੇ ਕਿਸੇ ਵੀ ਤਰ੍ਹਾਂ ਕਾਂਗਰਸ ਪੱਖੀ ਨਹੀਂ ਸੀ, ਨੇ ਮਜ਼ਬੂਰ ਹੋ ਕੇ ਆਪਣੀ ਸੰਪਾਦਕੀ ਵਿਚ ਲਿਖਿਆ : 'ਇਹ ਦੰਗਾ ਨਹੀਂ ਹੈ। ਇਸ ਲਈ ਤਾਂ ਮੱਧ ਕਾਲੀਨ ਇਤਿਹਾਸ ਵਿਚ ਉਪਲਬਧ ਹੋਇਆ ਸ਼ਬਦ 'ਕਤਲਾਮ' ਹੀ ਵਰਤਣਾ ਢੁਕਵਾਂ ਹੋਵੇਗਾ।' ਇਸੇ ਪੱਤ੍ਰਿਕਾ ਵਿਚ ਕਿਮ ਕ੍ਰਿਸਟਨ ਨੇ ਲਿਖਦੇ ਹੋਏ ਮੰਨਿਆ : 'ਇਕ ਜੰਗੀ ਹਸਪਤਾਲ ਦੇ ਅਨੁਭਵਾਂ ਕਰਕੇ ਮੇਰਾ ਮਿਹਦਾ ਮਜ਼ਬੂਤ ਹੋ ਗਿਆ ਹੈ ਪਰੰਤੂ ਜੰਗ ਕਦੇ ਵੀ ਅਜਿਹੀ ਨਹੀਂ ਸੀ।'

ਮੁਢਲੇ ਧੱਕੇ ਨੂੰ ਬਰਦਾਸ਼ਤ ਕਰਨ ਪਿੱਛੋਂ, ਆਪਣੀਆਂ ਔਰਤਾਂ ਅਤੇ ਬੱਚਿਆਂ ਦੇ ਹੋਏ ਕਤਲਾਮ ਤੋਂ ਪਾਗਲ ਹੋਏ ਕਲਕੱਤੇ ਦੇ ਹਿੰਦੂਆਂ ਨੇ ਪੂਰੀ ਪ੍ਰਚੰਡਤਾ ਨਾਲ ਸਾਵਾਂ ਉੱਤਰ ਦਿੱਤਾ, ਜਿਸ ਕਾਰਣ ਦੋਹਾਂ ਧਿਰਾਂ ਨੇ ਸ਼ਹਿਰ ਨੂੰ ਤਬਾਹੀ ਦੇ ਘੇਰੇ ਵਿਚ ਲੈ ਆਂਦਾ। ਸਰਕਾਰੀ ਸਰਪ੍ਰਸਤੀ ਜਿਸਨੇ ਮੁਸਲਮ੍ਹਾਨਾਂ ਨੂੰ ਪੂਰਬੀ ਬੰਗਾਲ ਦੇ ਨੋਆਖਲੀ ਜ਼ਿਲੇ, ਜੋ ਮੁਸਲਮਾਨਾਂ ਦਾ ਗੜ੍ਹ ਸੀ, ਵਿਚ ਖ਼ੂਨ ਦੀਆਂ ਨਦੀਆਂ ਵਹਾਉਣ, ਬਲਾਤਕਾਰ ਅਤੇ ਸਾੜ ਫੂਕ ਕਰਨ ਦੀ ਪੂਰੀ ਖੁੱਲ੍ਹ ਦਿੱਤੀ ਹੋਈ ਸੀ, ਦੇ ਬਾਵਜੂਦ ਉਹ ਕਲਕੱਤੇ ਵਿਚ ਹਿੰਦੂਆਂ ਦੇ ਜਵਾਬੀ ਹਮਲੇ ਦਾ ਮੁਕਾਬਲਾ ਨਾ ਕਰ ਸਕੇ। ਤੇ ਇੰਜ ਹਿੰਸਾ ਅਤੇ ਦਹਿਸ਼ਤ ਦਾ ਅੱਗੇ ਤੋਂ ਅੱਗੇ ਚਲਣ ਵਾਲਾ ਉਹ ਦੌਰ ਸ਼ੁਰੂ ਹੋ ਗਿਆ ਜਿਸਨੇ ਮੁਲਕ ਨੂੰ ਪੂਰਬ ਤੋਂ ਪੱਛਮ ਤਕ ਅੱਗ ਦੀਆਂ ਲਪਟਾਂ ਵਿਚ ਘੇਰ ਲਿਆ। ਯੁੱਧ ਦੌਰਾਨ ਜਿਸ ਚੀਜ਼ ਤੋਂ ਹਿੰਦੁਸਤਾਨ ਬਚਿਆ ਰਿਹਾ ਸੀ, ਉਹ ਹੁਣ ਇਸ ਬਦਲੇ ਦੀ ਭਾਵਨਾ ਵਿਚ ਆਪਣੀ ਪੂਰੀ ਕਰੂਰਤਾ ਵਿਖਾ ਰਹੀ ਸੀ। ਇਹ ਇਕ ਹੌਂਸਲਾਹੀਣ ਕਤਲਾਮ ਸੀ, ਸੂਰਮਤਾਈਹੀਣ ਨਫ਼ਰਤ ਸੀ ਅਤੇ ਬਲੀਦਾਨਹੀਣ ਅਤਿਆਚਾਰ। ਅਹਿੰਸਾ ਦਾ ਮਾਣ ਸ਼ਰਮ ਵਿਚ ਝੁਕਿਆ ਪਿਆ ਸੀ। ਵਿਵੇਕ ਦੀ ਹੂਕ ਨਫ਼ਰਤ ਦੀ ਹੁਆਂਕ ਵਿਚ ਡੁੱਬ ਗਈ ਸੀ। ਆਜ਼ਾਦੀ ਦਾ ਮਿੱਠਾ ਫੱਲ ਖੱਟਾ ਹੋ ਗਿਆ ਸੀ ਅਤੇ ਪਕਣ ਤੋਂ ਪਹਿਲਾਂ ਹੀ ਉਸਦੇ ਕੜੱਕ ਕਰਕੇ ਦੋ ਟੋਟੇ ਹੋ ਗਏ ਸਨ। ਭਾਰਤੀ ਇਤਿਹਾਸ ਦੇ ਇਸ ਮਹਾਂਪਾਪ ਦਾ ਪਸ਼ਚਾਤਾਪ ਕੌਣ ਕਰੇਗਾ ?

ਇਸ ਦੌਰਾਨ ਵਾਇਸਰਾਇ ਨੇ, ਅੰਤ੍ਰਿਮ ਰਾਸ਼ਟਰੀ ਸਰਕਾਰ ਵਿਚ ਮੁਸਲਿਮ ਲੀਗ ਵੱਲੋਂ ਸ਼ਾਮਲ ਹੋਣ ਲਈ ਜਿੱਨਾਹ ਨੂੰ ਫੁਸਲਾ ਲਿਆ ਸੀ। ਪਰ ਮੁਸਲਮ ਲੀਗ ਦਾ ਪ੍ਰਵੇਸ਼, ਸਰਕਾਰ ਨੂੰ ਅੰਦਰੋ-ਅੰਦਰੀ ਖੋਰ੍ਹੂੰ ਕਰਨਾ ਹੀ ਸੀ ਤਾਕਿ ਉਹ ਇਸ ਗੱਲ ਦਾ ਵਿਖਾਵਾ ਕਰ ਸਕੇ ਕਿ ਦੋ ਕੌਮਾਂ ਦੀ 'ਇਕ ਰਾਸ਼ਟਰੀ' ਸਰਕਾਰ ਨਹੀਂ ਬਣ ਸਕਦੀ।

# 42. ਇਕੱਲਾ ਪਸ਼ਚਾਤਾਪੀ

ਗਾਂਧੀ ਜੀ ਸੇਵਾ ਗਰਾਮ ਵਿਖੇ ਆਪਣੇ ਆਸ਼ਰਮ ਵਿਚ ਸਨ, ਜਦੋਂ ਮਹਾਨ ਕਲਕੱਤਾ ਕਤਲਾਮ ਦੀ ਖ਼ਬਰ ਉਹਨਾਂ ਪਾਸ ਪੁੱਜੀ। ਉਹਨਾਂ ਦਾ ਪ੍ਰਤਿਕ੍ਰਮ ਮਹਾਤਮਾ ਜੀ ਦੇ ਵਿਸ਼ੇਸ਼ ਲਛਣਿਕ ਸੁਭਾ ਵਾਲਾ ਸੀ। ਖ਼ੂਨ ਵਹਾਉਣ ਵਿਚ ਅਤਿ ਦੀ ਸੂਰਮਗਤੀ — ਇਸ ਨੇ ਗਾਂਧੀ ਜੀ ਦੀ ਸਹਿ-ਅਤਿ ਧਰਮਤਾ ਵਿਚ ਵਖਰੇਵਾਂ ਪੈਦਾ ਕਰਨ ਦੀ ਪ੍ਰੀਕ੍ਰਿਆ ਨੂੰ ਜਨਮ ਦਿੱਤਾ, ਜਿਸ ਦਾ ਅੰਤ ਉਹਨਾਂ ਦੀ ਸ਼ਹਾਦਤ ਦੇ ਦੁਖਾਂਤਿਕ ਸਿਖਰ ਨਾਲ ਹੋਇਆ। 'ਜੇਕਰ ਸੁਵਿਚਾਰਿਤ ਸਾਹਸ ਨਾਲ,' ਉਹਨਾਂ ਕਿਹਾ, 'ਹਿੰਦੂ ਇਕ ਬੰਦੇ ਖ਼ਾਤਰ ਮਰ ਗਏ ਹੁੰਦੇ ਤਾਂ ਇਸ ਨੇ ਇਸ ਧਰਤੀ 'ਤੇ ਹਿੰਦੂਮੱਤ ਅਤੇ ਹਿੰਦੁਸਤਾਨ ਨੂੰ ਮੁਕਤੀ ਹਾਸਲ ਕਰਾਉਣੀ ਸੀ ਅਤੇ ਇਸਲਾਮ ਨੂੰ ਸ਼ੁਧਤਾ।' ਦੂਜੇ ਸ਼ਬਦਾਂ ਵਿਚ ਉਹਨਾਂ ਨੇ ਮੁਸਲਮਾਨਾਂ ਦੇ ਪਾਪਾਂ ਲਈ ਹਿੰਦੂਆਂ ਨੂੰ ਪਸ਼ਚਾਤਾਪ ਕਰਨ ਲਈ ਆਖਿਆ। ਉਹਨਾਂ ਨੇ ਮੁਸਲਮਾਨਾਂ ਨੂੰ ਉਹਨਾਂ ਦੇ ਆਪਣੇ ਪਾਪਾਂ ਲਈ ਪਸ਼ਚਾਤਾਪ ਕਰਨ ਲਈ ਨਾ ਆਖਿਆ।

ਮੁਸਲਮਾਨ ਖੁੱਲ੍ਹੇ ਆਮ ਉਹਨਾਂ ਦੀ ਖਿੱਲੀ ਉਡਾ ਰਹੇ ਸਨ। ਹਿੰਦੂਆਂ ਦੀ ਬਹੁਗਿਣਤੀ ਨੇ ਫਿਰ ਵੀ ਘਟੋ ਘਟ ਉਹਨਾਂ ਨੂੰ ਆਦਰ ਸਹਿਤ ਸੁਣਿਆਂ, ਭਾਵੇਂ ਅੰਦਰੋਂ-ਅੰਦਰ ਉਹ ਅੱਗ ਭਬੂਕੇ ਅਤੇ ਖਿਝੇ ਬੈਠੇ ਸਨ। ਆਪਣੇ ਆਪ ਨੂੰ ਸਾਮੂਹਿਕ ਰੂਪ ਵਿਚ ਕੁਰਬਾਨ ਕਰਨ ਦੇ ਸੁਭਾਗ ਦਾ ਸਵਾਗਤ ਕਰਨ ਦੀ ਉਹਨਾਂ ਤੋਂ ਕੋਈ ਆਸ ਨਹੀਂ ਸੀ ਕੀਤੀ ਜਾ ਸਕਦੀ। ਗਾਂਧੀ ਜੀ ਇਸ ਯਥਾਰਥ ਨੂੰ ਬਹੁਤ ਚੰਗੀ ਤਰ੍ਹਾਂ ਸਮਝਦੇ ਸਨ। ਪਰ ਫਿਰ ਵੀ ਪਾਪਾਂ ਦਾ ਪਸ਼ਚਾਤਾਪ ਕਰਨਾ ਜ਼ਰੂਰੀ ਹੋਵੇਗਾ। ਇਹ ਕੌਣ ਕਰੇਗਾ ? ਆਖ਼ਿਰ ਮਹਾਤਮਾ ਜੀ ਨੂੰ ਹੀ ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਦੇ ਪਾਪਾਂ ਦਾ ਪਸ਼ਚਾਤਾਪ ਕਰਨਾ ਪਿਆ ਸੀ।

ਨੋਆਖਲੀ ਕਤਲਾਮ ਦੀ ਖ਼ਬਰ, ਜੋ ਇਕ ਹਫ਼ਤੇ ਤਕ ਬੰਗਾਲ ਸਰਕਾਰ ਵਲੋਂ ਦਬਾਈ ਰਖੀ ਗਈ ਸੀ, ਜਦੋਂ ਆਖ਼ਰ ਫੁੱਟ ਹੀ ਨਿਕਲੀ ਤਾਂ ਉਸ ਸਮੇਂ ਗਾਂਧੀ ਜੀ ਦਿੱਲੀ ਵਿਚ ਸਨ। ਕਤਲਾਮ ਤੋਂ ਵੱਧ ਜਿਸ ਚੀਜ਼ ਨੇ ਉਹਨਾਂ ਦੇ ਦਿਲ ਨੂੰ ਝੰਬ ਸੁੱਟਿਆ ਸੀ, ਉਹ ਸੀ — ਔਰਤਾਂ ਦਾ ਅਪਹਰਣ ਅਤੇ ਬਲਾਤਕਾਰ। ਉਹਨਾਂ

ਬੰਗਾਲ ਜਾਣ ਦਾ ਫ਼ੈਸਲਾ ਕੀਤਾ। 'ਮੈਨੂੰ ਨਹੀਂ ਪਤਾ ਮੈਂ ਉਥੇ ਕੀ ਕਰ ਸਕਾਂਗਾ, ਉਹਨਾਂ ਕਬੂਲਿਆ। 'ਮੈਨੂੰ ਬਸ ਏਨਾ ਹੀ ਪਤਾ ਏ ਕਿ ਜਦ ਤਕ ਮੈਂ ਜਾਂਦਾ ਨਹੀਂ, ਮੈਨੂੰ ਚੈਨ ਨਹੀਂ ਆਵੇਗਾ।'

ਨੋਆਖਲੀ ਜਾਂਦੇ ਹੋਏ, ਉਹ ਰਸਤੇ ਵਿਚ ਸਥਿਤੀ ਦਾ ਜਾਇਜ਼ਾ ਲੈਣ ਲਈ ਅਤੇ ਮੁਸਲਿਮ ਲੀਗ ਦੇ ਪ੍ਰਧਾਨ ਮੰਤਰੀ ਸੁਹਰਾਵਰਦੀ ਦੀ ਸਦਭਾਵਨਾ ਜਿੱਤਣ ਲਈ, ਕੁਝ ਦੇਰ ਕਲਕੱਤਾ ਵਿਖੇ ਠਹਿਰੇ। ਗਾਂਧੀ ਜੀ ਨੇ ਇਹ ਸਪਸ਼ਟ ਕਰ ਦਿੱਤਾ ਕਿ ਉਹ ਬੰਗਾਲ ਵਿਚ ਮੁਸਲਿਮ ਲੀਗ ਸਰਕਾਰ ਦੇ ਖ਼ਿਲਾਫ਼ ਸਬੂਤ ਇਕੱਠੇ ਕਰਨ ਲਈ ਨਹੀਂ ਆਏ ਅਤੇ ਨਾ ਹੀ ਕਿਸੇ ਫ਼ਿਰਕੇ ਬਾਰੇ ਕੋਈ ਫਤਵਾ ਦੇਣ ਹੀ ਆਏ ਹਨ, ਸਗੋਂ ਉਹ ਤਾਂ ਹਿੰਦੂਆਂ ਦੇ ਮਨਾਂ ਵਿਚ ਸਾਹਸ ਭਰਨ ਅਤੇ ਦੋਹਾਂ ਫ਼ਿਰਕਿਆਂ ਨੂੰ ਸਹਿਣਸ਼ੀਲਤਾ ਦਾ ਸਬਕ ਦੇਣ ਆਏ ਹਨ ਤਾਕਿ ਉਹ ਦੋਵੇਂ ਪਹਿਲਾਂ ਵਾਂਗ ਹੀ ਦੋਸਤਾਨਾ ਗੁਵਾਂਢੀਆਂ ਵਾਂਗ ਇਕੱਠੇ ਰਹਿਣਾ ਸ਼ੁਰੂ ਕਰ ਦੇਣ ਜਿਵੇਂ ਉਹ ਸਦੀਆਂ ਤੋਂ ਰਹਿੰਦੇ ਆ ਰਹੇ ਹਨ।

ਕਲਕੱਤੇ ਦੀਆਂ ਗਲੀਆਂ ਹਾਲੇ ਵੀ ਹੁਣੇ ਹੋ ਕੇ ਹਟੇ ਖ਼ੂਨਖ਼ਰਾਬੇ ਦੀ ਗੰਦ ਨਾਲ ਸੜ੍ਹਾਂਦ ਮਾਰ ਰਹੀਆਂ ਸਨ। 'ਇਸ ਸਮੂਹਿਕ ਪਾਗ਼ਲਪਣ, ਜੋ ਆਦਮੀ ਨੂੰ ਇਕ ਦਰਿੰਦੇ ਵਿਚ ਬਦਲ ਸਕਦਾ ਹੈ, ਨਾਲ ਉਹਨਾਂ ਦਾ ਦਿਲ ਡੁਬਣ ਲਗਾ।' ਹਮੇਸ਼ਾਂ ਵਾਂਗ ਦ੍ਰਿੜ੍ਹ ਆਸ਼ਾਵਾਦੀ, ਗਾਂਧੀ ਜੀ ਨੇ ਰਾਜਨੀਤਿਕ ਭਾਵਨਾ ਦੇ ਕ੍ਰੋਧਿਤ ਚਿੰਗਾੜਿਆਂ ਅਤੇ ਧਾਰਮਿਕ ਨਫ਼ਰਤ ਨੂੰ ਦਇਆ ਦੇ ਅੱਥਰੂਆਂ ਨਾਲ ਸ਼ਾਂਤ ਕਰਨ ਦੀ ਆਸ ਕੀਤੀ।

ਉਹਨਾਂ ਸੋਚਿਆ ਸੀ ਕਿ ਜੇਕਰ ਉਹ ਆਪਣੇ ਮਨ ਅੰਦਰ ਦਇਆ ਭਾਵ ਰਖਦੇ ਹੋਏ ਭਿਆਨਕਤਾ ਦੇ ਇਸ ਜੰਗਲ ਵਿਚ ਬਿਨਾ ਕਿਸੇ ਡਰ ਅਤੇ ਸੁਰੱਖਿਆ ਦੇ ਘੁੰਮ ਸਕਣ ਤਾਂ ਉਹ ਮੁਸਲਮਾਨਾਂ ਦੇ ਨਾਲ ਰਹਿੰਦੇ ਹੋਏ ਅਤੇ ਆਪਣੇ ਆਪ ਨੂੰ ਉਹਨਾਂ ਦੇ ਤਰਸ ਭਾਵ 'ਤੇ ਛਡਦੇ ਹੋਏ, ਉਹਨਾਂ ਨੂੰ ਇਸ ਗੱਲ ਲਈ ਕਾਇਲ ਕਰ ਲੈਣਗੇ ਕਿ ਉਹ ਉਹਨਾਂ ਦੇ ਵੀ ਉਨੇ ਹੀ ਚੰਗੇ ਦੋਸਤ ਅਤੇ ਸ਼ੁਭਚਿੰਤਕ ਹਨ ਜਿੰਨੇ ਕਿ ਬਾਕੀ ਸਾਰੇ ਭਾਰਤ ਦੇ।

ਸਹਿਮੇ ਅਤੇ ਬੇਦਿਲ ਹੋਏ ਹਿੰਦੂ, ਆਪਣੇ ਦਰਮਿਆਨ ਗਾਂਧੀ ਜੀ ਨੂੰ ਵੇਖ ਕੇ ਹੌਂਸਲੇ ਵਿਚ ਆਉਂਦੇ ਅਤੇ ਆਪਣੇ ਉਜੜੇ ਹੋਏ ਘਰਾਂ ਨੂੰ ਪਰਤ ਜਾਂਦੇ।

ਡਰ, ਮੂਰਖਤਾ ਅਤੇ ਨਫ਼ਰਤ ਦੇ ਫੈਲ ਰਹੇ ਤੂਫ਼ਾਨ ਨੂੰ ਸਾਹਸ, ਸਿਆਣਪ ਅਤੇ ਦਇਆ ਭਾਵ ਦੇ ਸ਼ਬਦਾਂ ਰਾਹੀਂ ਸ਼ਾਂਤ ਕਰਨ ਦਾ ਇਹ ਇਕ ਸਿਰਤੋੜ ਅਤੇ ਵੀਰਤਾਪੂਰਣ ਯਤਨ ਸੀ—ਕੁਰਬਾਨੀ ਦੀ ਤਾਕਤ ਦਾ ਸਦੀਆਂ ਤੋਂ ਚਲਿਆ ਆ ਰਿਹਾ ਹਿੰਦੂ ਵਿਸ਼ਵਾਸ਼। ਬਹਾਦਰ ਅਤੇ ਸੁੰਦਰ—ਸਿਰਫ਼ ਜੇਕਰ ਦੇਵਤੇ ਆਪਣਾ ਬਲ ਲਗਾਉਣ ਲਈ ਉਥੇ ਹੋਣ।

ਇਸ ਤੋਂ ਪਹਿਲਾਂ ਕਿ ਗਾਂਧੀ ਜੀ ਨੋਆਖਲੀ ਲਈ ਕਲਕੱਤੇ ਤੋਂ ਰਵਾਨਾ ਹੁੰਦੇ, ਬਿਹਾਰ ਤੋਂ ਇਹ ਭਿਆਨਕ ਖ਼ਬਰ ਆਈ ਕਿ ਉਥੇ ਤੈਸ਼ ਵਿਚ ਆਏ ਹਿੰਦੂਆਂ ਨੇ ਕਤਲਾਮ ਦੀ ਅਦਾਕਾਰੀ ਵਿਚ ਕਲਕੱਤਾ ਅਤੇ ਨੋਆਖਲੀ ਦੇ ਮੁਸਲਮਾਨਾਂ ਨੂੰ ਵੀ

ਮਾਤ ਪਾ ਦਿੱਤੀ ਹੈ। ਗਾਂਧੀ ਜੀ ਨੂੰ ਪੁੱਜੇ ਸਦਮੇ ਦੀ ਕੋਈ ਸੀਮਾ ਨਹੀਂ ਸੀ। ਉਹਨਾਂ ਦਾ ਦਿਲ ਪੀੜਾ ਅਤੇ ਸ਼ਰਮ ਨਾਲ ਨਪੀੜਿਆ ਗਿਆ ਸੀ, ਕਿਉਂਕਿ ਬਿਹਾਰ ਨਾਲ ਉਹਨਾਂ ਨੂੰ ਖ਼ਾਸ ਪਿਆਰ ਸੀ—ਜੋ ਭਾਰਤ ਵਿਚ ਉਹਨਾਂ ਦੇ ਪਹਿਲੇ ਸਫ਼ਲਤਾਪੂਰਵਕ ਸਤਿਆਗ੍ਰਹਿ ਦੀ ਭੂਮੀ ਸੀ। ਉਹਨਾਂ ਤੁਰੰਤ ਐਲਾਨ ਕੀਤਾ ਕਿ ਉਹ ਪ੍ਰਾਸ਼ਚਿਤ ਵਜੋਂ 'ਜਿਥੋਂ ਤਕ ਸੰਭਵ ਹੋ ਸਕਿਆ, ਘੱਟ ਤੋਂ ਘੱਟ ਖਾਣਾ ਖਾਣਗੇ' ਅਤੇ ਇਹ ਅਰਧ-ਉਪਵਾਸ 'ਮਰਨ ਵਰਤ ਵਿਚ ਤਬਦੀਲ ਹੋ ਜਾਵੇਗਾ, ਜੇਕਰ ਗਲਤੀਸ਼ੁਦਾ ਬਿਹਾਰੀ ਆਪਣੇ ਉਪਦਰਾਂ ਤੋਂ ਬਾਜ ਨਾ ਆਏ।'

ਬਿਨਾ ਕਿਸੇ ਖ਼ਾਸ ਮਹੱਤਤਾ ਦੇ ਇਹ ਇਕ ਸੱਚਾਈ ਹੈ ਕਿ ਗਾਂਧੀ ਜੀ ਨੇ ਜਿੰਨੇ ਵੀ ਵਰਤ ਰਖੇ—ਆਪਣੇ ਲੰਮੇ ਜਨਤਕ ਜੀਵਨ ਪੰਧ ਵਿਚ ਇਹ ਅਨੇਕਾਂ ਹੀ ਸਨ—ਉਹ ਜਾਂ ਤਾਂ ਉਹਨਾਂ ਦੇ ਆਪਣੇ ਹੀ ਲੋਕਾਂ (ਉਹਨਾਂ ਦੇ ਆਸ਼ਰਮ ਦੇ ਵਾਸੀਆਂ ਜਾਂ ਆਮ ਹਿੰਦੂਆਂ) ਦੇ ਖ਼ਿਲਾਫ਼ ਰਖੇ ਗਏ ਸਨ ਜਾਂ ਫਿਰ ਬਰਤਾਨਵੀ ਸਰਕਾਰ ਦੇ ਖ਼ਿਲਾਫ਼। ਇਕ ਵੀ ਵਰਤ ਉਹਨਾਂ ਮੁਸਲਮਾਨਾਂ ਦੇ ਖ਼ਿਲਾਫ਼ ਨਹੀਂ ਸੀ ਰਖਿਆ, ਜੋ ਉਹਨਾਂ ਲਈ ਸਭ ਤੋਂ ਵੱਡੀ ਨਿਰਾਸ਼ਾ ਦਾ ਕਾਰਣ ਬਣੇ ਸਨ ਅਤੇ ਜਿਨ੍ਹਾਂ ਨੇ ਉਹਨਾਂ ਦੀਆਂ ਕੁਰਬਾਨੀਆਂ ਅਤੇ ਦੁਖੜਿਆਂ ਦਾ ਸਭ ਤੋਂ ਵੱਧ ਲਾਭ ਉਠਾਇਆ ਸੀ। ਇੰਜ ਅਰਧ ਉਪਵਾਸ ਦੀ ਹਾਲਤ ਵਿਚ ਅਤੇ ਪੀੜਾ ਨਾਲ ਭਰੇ ਦਿਲ ਨਾਲ ਗਾਂਧੀ ਜੀ ਨੋਆਖਲੀ ਲਈ ਰਵਾਨਾ ਹੋ ਗਏ। ਇਕੱਲੇ ਨਹੀਂ ਅਤੇ ਨਾ ਹੀ ਬਿਨਾ ਕਿਸੇ ਮੱਦਦ ਦੇ—ਜਿਵੇਂ ਕਿ ਉਹਨਾਂ ਨੇ ਚਾਹੁਣਾ ਸੀ। ਉਹਨਾਂ ਨੂੰ ਇਕ ਵਿਸ਼ੇਸ਼ ਰੇਲਗੱਡੀ ਵਿਚ, ਆਪਣੇ ਨਿਜੀ ਅਮਲੇ ਫੈਲੇ ਤੋਂ ਇਲਾਵਾ ਬੰਗਾਲ ਸਰਕਾਰ ਦੇ ਇਕ ਮੰਤਰੀ ਅਤੇ ਦੋ ਸੰਸਦੀ ਸਕੱਤਰਾਂ ਨਾਲ ਸਫ਼ਰ ਕਰਨਾ ਪਿਆ ਸੀ। ਉਹਨਾਂ ਲਈ 'ਇਕੱਲੇ ਤੁਰਨਾ' ਅਸੰਭਵ ਸੀ—ਸਿਵਾਇ ਨੈਤਿਕਤਾ ਅਤੇ ਪ੍ਰੀਤਕਾਤਮਿਕਤਾ ਦੇ ਰੂਪ ਵਿਚ। ਉਹਨਾਂ ਦੇ ਦਰਸ਼ਨਾਂ ਲਈ ਜਾਂ ਉਤਸੁਕਤਾ ਵਜੋਂ ਰਾਹ ਵਿਚ ਲੋਕਾਂ ਦੀ ਜੋ ਭੀੜ ਜੁੜਦੀ, ਉਹ ਏਨੀ ਜ਼ਿਆਦਾ ਅਤੇ ਬੇਕਾਬੂ ਹੁੰਦੀ ਕਿ ਜੇਕਰ ਗਾਂਧੀ ਜੀ ਦੀ ਹਿਫ਼ਾਜ਼ਤ ਦਾ ਵਿਸ਼ੇਸ਼ ਪ੍ਰਬੰਧ ਨਾਂ ਕੀਤਾ ਗਿਆ ਹੁੰਦਾ ਤਾਂ ਸ਼ਰਧਾ ਦੇ, ਦੇ ਹਜੂਮ ਨੇ ਜ਼ਰੂਰ ਹੀ ਉਹਨਾਂ ਨੂੰ ਆਪਣੇ ਪੈਰਾਂ ਹੇਠ ਮਧੋਲ ਦੇਣਾ ਸੀ।

ਪੂਰਬੀ ਬੰਗਾਲ (ਹੁਣ ਬੰਗਲਾ ਦੇਸ਼) ਦਰਿਆਵਾਂ ਅਤੇ ਨਹਿਰਾਂ ਨਾਲ ਭਰਪੂਰ ਹੋਣ ਕਰਕੇ, ਗਾਂਧੀ ਜੀ ਨੂੰ ਆਪਣਾ ਸਫ਼ਰ ਰੇਲ ਗੱਡੀ, ਕਾਰ, ਮੋਟਰ-ਕਿਸ਼ਤੀ ਜਾਂ ਦੇਸੀ ਕਿਸ਼ਤੀ ਰਾਹੀਂ ਕਰਨਾ ਪਿਆ। ਰਸਤੇ ਵਿਚ ਕਈ ਪਿੰਡਾਂ ਵਿਚੀਂ ਲੰਘਦੇ ਹੋਏ ਉਹਨਾਂ ਸੜੇ ਹੋਏ ਘਰਾਂ ਅਤੇ ਲਾਸ਼ਾਂ ਨੂੰ ਤੱਕਿਆ ਅਤੇ ਬਰਬਾਦ ਹੋ ਗਈਆਂ ਔਰਤਾਂ ਨੂੰ—ਜੋ ਕਦੇ ਮਾਣਮੱਤੀਆਂ ਅਤੇ ਖ਼ੁਸ਼ ਰਹਿੰਦੀਆਂ ਸਨ। ਉਹਨਾਂ ਆਪਣੇ ਨਿਜੀ ਅਮਲੇ ਫੈਲੇ, ਆਪਣੇ ਨਜ਼ਦੀਕੀ ਸਮਰਥਕਾਂ ਅਤੇ ਭਗਤਾਂ ਨੂੰ ਵਖ ਵਖ ਪਿੰਡਾਂ ਵਿਚ ਇਕੱਲੇ ਇਕੱਲੇ ਅਤੇ ਬਿਨਾ ਕਿਸੇ ਮੱਦਦ ਦੇ ਰਹਿਣ ਲਈ ਭੇਜਿਆ ਤਾਕਿ ਬਚੇ ਹੋਏ ਹਿੰਦੂਆਂ ਦੇ ਦਿਲਾਂ ਵਿਚ ਹੌਂਸਲਾ ਭਰਿਆ ਜਾ ਸਕੇ ਅਤੇ ਮੁਸਲਮਾਨਾਂ ਨੂੰ ਸ਼ਰਮਿੰਦਗੀ ਦਾ ਅਹਿਸਾਸ ਕਰਵਾਇਆ ਜਾ ਸਕੇ।

ਇਕ ਪਿੰਡ, ਜਿਸ ਵਿਚੀਂ ਉਹ ਲੰਘ ਰਹੇ ਸਨ, ਵਿਚਲੇ ਹਿੰਦੂਆਂ ਦੇ ਸਾਰੇ ਘਰਾਂ ਨੂੰ ਸਾੜ ਦਿੱਤਾ ਗਿਆ ਸੀ ਅਤੇ ਲਗਭਗ ਸਾਰੇ ਮਰਦ ਮੈਂਬਰਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ ਸੀ। ਜਦੋਂ ਗਾਂਧੀ ਜੀ ਇਸ ਘਿਨਾਉਣੇ ਦ੍ਰਿਸ਼ ਨੂੰ ਵੇਖਦੇ ਜਾ ਰਹੇ ਸਨ ਤਾਂ ਇਕ ਤਿਬਤੀ ਸਪੈਨੀਅਲ ਕੁੱਤਾ, ਜੋ ਇਕ ਭੂਤ ਵਾਂਗ ਉਥੇ ਕਈ ਦਿਨਾਂ ਤੋਂ ਗੇੜੇ ਕੱਟ ਰਿਹਾ ਸੀ, ਚਊਂ-ਚਊਂ ਕਰਦਾ ਉਹਨਾਂ ਪਾਸੇ ਆਇਆ ਅਤੇ ਉਹਨਾਂ ਨੂੰ ਇਕ ਪਾਸੇ ਵੱਲ ਲੈ ਜਾਣ ਦੀ ਕੋਸ਼ਿਸ਼ ਕਰਨ ਲਗਾਂ। ਗਾਂਧੀ ਜੀ ਉਸ ਦੇ ਮਗਰ ਮਗਰ ਚਲ ਪਏ ਅਤੇ ਆਖ਼ਿਰ ਇਕ ਐਸੀ ਥਾਂ ਪਹੁੰਚੇ ਜਿਥੇ ਤਿੰਨ ਮਨੁੱਖੀ ਪਿੰਜਰ ਅਤੇ ਕਈ ਖੋਪੜੀਆਂ ਅਤੇ ਹੱਢੀਆਂ ਪਈਆਂ ਹੋਈਆਂ ਸਨ, ਜੋ ਕੁੱਤੇ ਦੇ ਮਾਲਕ ਅਤੇ ਉਸ ਦੇ ਪਰਿਵਾਰ ਨਾਲ ਵਾਪਰੇ ਦੁਖਾਂਤ ਦੀ ਘਿਨਾਉਣੀ ਤਸਵੀਰ ਪੇਸ਼ ਕਰ ਰਹੀਆਂ ਸਨ। ਗਾਂਧੀ ਜੀ ਦਾ ਮਨ ਉਦੋਂ ਪੀੜਾ ਅਤੇ ਸ਼ਰਮ ਵਿਚ ਡੁੱਬ ਜਾਂਦਾ, ਜਦੋਂ ਵਿਰਲਾਪ ਕਰਦੀਆਂ ਔਰਤਾਂ ਉਹਨਾਂ ਦੁਆਲੇ ਆ ਜੁੜਦੀਆਂ, ਜਿਨ੍ਹਾਂ ਨੇ ਆਪਣੇ ਪਤੀਆਂ, ਭਰਾਵਾਂ ਅਤੇ ਪੁੱਤਰਾਂ ਨੂੰ ਆਪਣੇ ਸਾਹਮਣੇ ਕਤਲ ਹੁੰਦੇ ਵੇਖਿਆ ਸੀ ਅਤੇ ਆਪਣੀਆ ਧੀਆਂ ਦੀ ਪੱਤ ਲੁੱਟਦੀ ਵੇਖੀ ਸੀ। ਗਾਂਧੀ ਜੀ ਉਹਨਾਂ ਨੂੰ ਕਿਸ ਪ੍ਰਕਾਰ ਦੀ ਦਿਲਾਸਾ ਦੇ ਸਕਦੇ ਸਨ ? ਇਹ ਕਹਿੰਦੇ ਉਹ ਸੱਚੇ ਜਾਪਦੇ ਸਨ ਕਿ ਉਹ ਉਹਨਾਂ ਨੂੰ ਦਿਲਾਸਾ ਦੇਣ ਨਹੀਂ, ਸਗੋਂ ਹੌਂਸਲਾ ਦੇਣ ਆਏ ਹਨ।

ਉਹਨਾਂ ਖੁਦ ਆਪਣਾ ਮੁੱਖ-ਦਫਤਰ ਸ੍ਰੀ ਰਾਮਪੁਰ ਦੇ ਇਕ ਪਿੰਡ ਵਿਚ ਬਣਾਇਆ, ਜਿਥੇ ਕੁਲ ਦੋ ਸੌ ਵਿਚੋਂ ਕੇਵਲ ਤਿੰਨ ਹਿੰਦੂ ਪਰਿਵਾਰ ਹੀ ਬਚ ਪਾਏ ਸਨ। ਉਹਨਾਂ ਆਪਣੇ ਬੰਗਾਲੀ ਸਕੱਤਰ ਅਤੇ ਦੁਭਾਸ਼ੀਏ ਨਿਰਮਲ ਕੁਮਾਰ ਬੋਸ ਅਤੇ ਸਟੇਨੋਗ੍ਰਾਫਰ ਪਰਸੂਰਾਮ ਨੂੰ ਆਪਣੇ ਨਾਲ ਹੀ ਰੱਖਿਆ। ਬਾਅਦ ਵਿਚ ਉਹਨਾਂ ਦੀ ਪੁਤ੍ਰ ਭਤੀਜੀ ਮਨੂ ਵੀ ਉਹਨਾਂ ਨਾਲ ਆ ਰਲੀ ਜਿਸਨੂੰ ਉਹ ਲਾਡ ਨਾਲ ਆਪਣੀ ਪੋਤੀ ਹੀ ਸੱਦਦੇ ਸਨ।

ਉਹ ਲਗਭਗ ਉਥੇ ਛੇ ਹਫਤੇ ਠਹਿਰੇ। ਇਸ ਦੌਰਾਨ ਉਹਨਾ ਆਪਣੇ ਭੋਜਨ ਦੀ ਮਿਕਦਾਰ ਵੀ ਘੱਟ ਤੋਂ ਘੱਟ ਕਰ ਦਿੱਤੀ ਅਤੇ ਇੰਜ ਹੀ ਉਹ ਹੁਣ ਸੌਂਦੇ ਵੀ ਬਹੁਤ ਘੱਟ। ਦਿਨ ਵੇਲੇ ਉਹ ਨੇੜੇ ਦੇ ਘਰਾਂ ਅਤੇ ਪਿੰਡਾਂ ਵਿਚ ਜਾਂਦੇ ਅਤੇ ਪੀੜਤ ਲੋਕਾਂ ਨੂੰ ਦਿਲਾਸਾ ਦਿੰਦੇ ਹੋਏ, ਉਹਨਾਂ ਅੰਦਰ ਹੌਂਸਲੇ ਅਤੇ ਵਿਸ਼ਵਾਸ਼ ਦੀ ਭਾਵਨਾ ਪੈਦਾ ਕਰਨ ਦੀ ਕੋਸ਼ਿਸ਼ ਕਰਦੇ। ਇਸਦੇ ਨਾਲ ਉਹ ਮੁਸਲਮਾਨਾਂ ਨੂੰ ਉਹਨਾਂ ਦੇ ਵਹਿਸ਼ਿਆਨਾ ਕਾਰਨਾਮਿਆਂ ਪ੍ਰਤੀ ਸ਼ਰਮਿੰਦਗੀ ਦਾ ਅਹਿਸਾਸ ਵੀ ਕਰਾਉਂਦੇ। ਮਨੁੱਖ ਲਈ ਬਦਲਾ ਲੈਣ ਦਾ ਸਭ ਤੋਂ ਉੱਤਮ ਢੰਗ ਇਹੀ ਹੈ ਕਿ ਉਹ ਬੁਰਾਈ ਦੇ ਬਦਲੇ ਚੰਗਿਆਈ ਪ੍ਰਦਾਨ ਕਰੇ। ਰਾਤ ਦਾ ਕੁਝ ਹਿੱਸਾ ਤਾਂ ਲਿਖਣ-ਪੜ੍ਹਨ ਅਤੇ ਪੱਤਰ-ਵਿਹਾਰ ਵਿਚ ਹੀ ਬਿਤਾਉਂਦੇ। ਭਾਵੇਂ ਉਸ ਪਿੰਡ ਤਕ ਪਹੁੰਚਣ ਲਈ ਕਈ ਦੁਰਗਮ ਰਾਹਾਂ ਨੂੰ ਪਾਰ ਕਰਨਾ ਪੈਂਦਾ ਸੀ, ਫਿਰ ਵੀ ਦੂਰੋਂ-ਨੇੜਿਓਂ ਮਿਲਣ ਵਾਲਿਆਂ ਦਾ ਤਾਂਤਾ ਉਥੇ ਲਗਾ ਹੀ ਰਹਿੰਦਾ।

ਦਿੱਲੀ ਵਿਚ ਰਾਜਨੀਤਕ ਮਾਹੌਲ ਗਲਤ ਫਹਿਮੀਆਂ ਅਤੇ ਸ਼ੰਕਿਆਂ ਨਾਲ

ਭਰਿਆ ਪਿਆ ਸੀ ਅਤੇ ਗਾਂਧੀ ਜੀ ਦੀ ਸਲਾਹ ਲਗਾਤਾਰ ਹਾਸਲ ਕੀਤੀ ਜਾ ਰਹੀ ਸੀ। ਦਿਸੰਬਰ ਦੇ ਆਖ਼ਰੀ ਹਫ਼ਤੇ, ਜਵਾਹਰ ਲਾਲ ਨਹਿਰੂ ਨਿਜੀ ਸਲਾਹ ਮਸ਼ਵਰੇ ਲਈ, ਉਦੋਂ ਦੇ ਕਾਂਗਰਸ ਪ੍ਰਧਾਨ ਆਚਾਰੀਆ ਕ੍ਰਿਪਾਲਾਨੀ ਨੂੰ ਨਾਲ ਲੈ ਕੇ ਗਾਂਧੀ ਜੀ ਪਾਸ ਆਏ। ਕਾਂਗਰਸ, ਮੁਸਲਿਮ ਲੀਗ ਅਤੇ ਅੰਗਰੇਜ਼ ਸਰਕਾਰ ਦੀ ਤਿਕੋਨ ਹੀ ਨਾ ਕੇਵਲ ਸੂਲਾਂ ਦੀ ਸਜੇ ਬਣੀ ਪਈ ਸੀ, ਸਗੋਂ ਖ਼ੁਦ ਕਾਂਗਰਸ ਹਾਈ ਕਮਾਂਡ ਦੇ ਅੰਦਰ ਵੀ ਇਕ ਦੂਜੇ ਪ੍ਰਤੀ ਵਿਰੋਧਤਾ, ਚੁਗਲ ਖੋਰੀ ਅਤੇ ਗਲਤ ਫਹਿਮੀ ਦਾ ਵਾਤਾਵਰਣ ਭਰਿਆ ਪਿਆ ਸੀ। ਇਥੋਂ ਤਕ ਕਿ 'ਅਨੁਸ਼ਾਸਨਬੱਧ' ਅਤੇ 'ਸਮਰਪਿਤ' ਵਿਅਕਤੀਆਂ ਦੀ ਨਿਕੀ ਜਿਹੀ ਟੋਲੀ, ਜੋ ਗਾਂਧੀ ਜੀ ਦੇ ਨਿਜੀ ਅਮਲੇ-ਫੈਲੇ ਦਾ ਹੀ ਹੀ ਅੰਗ ਸੀ, ਵੀ ਇਹਨਾਂ ਮਾਨਵੀ ਤਰੁੱਟੀਆਂ ਤੋਂ ਮੁਕਤ ਨਹੀਂ ਸੀ। ਮਹਾਤਮਾ ਜੀ ਨੂੰ ਇਹ ਸਭ ਕੁਝ ਸਹਿਣਾ ਪੈ ਰਿਹਾ ਸੀ।

ਉਹ ਬੇਚੈਨ ਅਤੇ ਦੁੱਖੀ ਸਨ। ਗੀਤਾ ਵਿਚ ਦਿੱਤੇ ਉਪਦੇਸ਼ ਅਨੁਸਾਰ ਉਹ ਹਮੇਸ਼ਾਂ ਮਨ ਦੀ ਧੀਰਜਤਾ ਲਈ ਯਤਨਸ਼ੀਲ ਰਹੇ ਸਨ। ਉਹ ਕਿਹਾ ਕਰਦੇ ਸਨ : 'ਕਿਉਂਕਿ ਮੈਂ ਜਾਣਦਾ ਹਾਂ ਕਿ ਖ਼ੁਸ਼ੀ ਅਤੇ ਗ਼ਮ ਇਕੋ ਹੀ ਸਿੱਕੇ ਦੇ ਦੋ ਪਾਸੇ ਹਨ, ਇਸ ਲਈ ਮੈਂ ਇਹਨਾਂ ਦੋਹਾਂ ਤੋਂ ਹੀ ਅਣਪ੍ਰਭਾਵਿਤ ਰਹਿੰਦਾ ਹਾਂ ਅਤੇ ਉਵੇਂ ਹੀ ਕਰਦਾ ਹਾਂ ਜਿਵੇਂ ਪ੍ਰਮਾਤਮਾ ਚਾਹੁੰਦਾ ਹੈ।' ਨਿਰਸੰਦੇਹ ਇਹ ਇਕ ਦਲੇਰਾਨਾ ਵਿਸ਼ਵਾਸ਼ ਸੀ, ਪਰ ਇਹ ਹਮੇਸ਼ਾਂ ਸਫ਼ਲ ਨਹੀਂ ਸੀ ਹੋਇਆ, ਜਿਵੇਂ ਕਿ ਉਹਨਾਂ ਦੇ ਬਹੁਤ ਨੇੜੇ ਰਹਿਣ ਵਾਲਿਆਂ ਅਤੇ ਸੇਵਾ ਕਰਨ ਵਾਲਿਆਂ ਨੇ ਅਜ਼ਮਾ ਕੇ ਵੇਖਿਆ ਸੀ। ਇਸ ਤੱਥ ਦੀ ਪ੍ਰੋੜਤਾ ਗਾਂਧੀ ਜੀ ਵਲੋਂ ਆਪਣੀ ਡਾਇਰੀ ਵਿਚ ਕੀਤੀਆਂ ਸੰਕੇਤਿਕ ਟਿਪਣੀਆਂ ਤੋਂ ਵੀ ਹੁੰਦੀ ਹੈ। 'ਇੰਜ ਲਗਦਾ ਹੈ, ਜਿਵੇਂ ਸਭ ਕੁਝ ਉਲਟ ਪੁਲਟ ਹੋ ਰਿਹਾ ਹੋਏ। ਸਭ ਪਾਸੇ ਝੂਠ ਦਾ ਪਸਾਰਾ ਹੈ,' ਉਹਨਾਂ 26 ਦਿਸੰਬਰ 1946 ਨੂੰ ਕਾਹਲੀ ਕਾਹਲੀ ਝਰੀਟਿਆ। ਦੋ ਜਨਵਰੀ 1947 ਵਾਲੇ ਅੰਦਰਾਜ਼ ਤਾਂ ਹੋਰ ਵੀ ਪ੍ਰਭਾਵਸ਼ਾਲੀ ਹਨ : 'ਤੜਕੇ ਦੋ ਵਜੇ ਤੋਂ ਜਾਗ ਰਿਹਾ ਹਾਂ। ਪ੍ਰਮਾਤਮਾ ਦੀ ਕਿਰਪਾ ਹੀ ਮੈਨੂੰ ਬਚਾਈ ਰਖ ਰਹੀ ਹੈ। ਮੇਰੇ ਅੰਦਰ ਜ਼ਰੂਰ ਹੀ ਕਿਧਰੇ ਨਾ ਕਿਧਰੇ ਕੋਈ ਵੱਡਾ ਨੁਕਸ ਛੁਪਿਆ ਬੈਠਾ ਹੈ, ਜੋ ਇਸ ਸਭ ਕੁਝ ਲਈ ਜ਼ਿਮੇਵਾਰ ਹੈ। ਮੇਰੇ ਹਰ ਪਾਸੇ ਹਨੇਰਾ ਹੀ ਹਨੇਰਾ ਹੈ। ਕਦੋਂ ਪ੍ਰਮਾਤਮਾ ਮੈਨੂੰ ਇਸ ਹਨੇਰੇ 'ਚੋਂ ਕਢ ਕੇ ਆਪਣੇ ਪ੍ਰਕਾਸ਼ ਵਿਚ ਲੈ ਜਾਵੇਗਾ ?'

ਉਸੇ ਸਵੇਰ ਸ੍ਰੀਰਾਮਪੁਰ ਦਾ ਕੈਂਪ ਸਮੇਟ ਦਿੱਤਾ ਗਿਆ ਅਤੇ ਗਾਂਧੀ ਜੀ ਨੇ ਇਕ ਪਿੰਡ ਤੋਂ ਦੂਜੇ ਪਿੰਡ ਤਕ ਦੇ ਬਿਖੜੇ ਪੈਂਡੇ ਨੂੰ ਪੈਦਲ ਗਾਹਣਾ ਸ਼ੁਰੂ ਕਰ ਦਿੱਤਾ। ਆਪਣੇ ਪ੍ਰਾਸਚਿਤ ਵਿਚ ਵਾਧਾ ਕਰਨ ਲਈ ਹੁਣ ਉਹਨਾਂ ਆਪਣੇ ਪੈਰਾਂ ਦੇ ਸੈਂਡਲ ਵੀ ਲਾਹ ਸੁੱਟੇ ਸਨ। ਉਹਨਾਂ ਨੂੰ ਨੰਗੇ ਪੈਰੀਂ ਹੀ ਚਲਣਾ ਚਾਹੀਦਾ ਹੈ—ਨਾ ਕੇਵਲ ਪ੍ਰਤੀਕਾਤਮਿਕ ਰੂਪ ਵਿਚ ਹੀ, ਸਗੋਂ ਸੱਚੀਂ-ਮੁੱਚੀਂ ਹੀ। ਉਹਨਾਂ ਦੇ ਇਸ ਪੰਧ ਨੂੰ ਉਹਨਾਂ ਦੇ ਜੀਵਨੀ ਲੇਖਕਾਂ ਨੇ 'ਇਕ ਇਕੱਲਾ ਯਾਤਰੂ,' 'ਨੰਗੇ ਪੈਰਾਂ ਵਾਲਾ ਯਾਤਰੂ,' ਆਦਿ ਦਰਸਾਇਆ ਹੈ। ਹਾਲਾਂ ਕਿ ਯਾਤਰਾ ਤਾਂ ਕਿਸੇ ਪਵਿੱਤਰ ਸਥਾਨ ਦੀ ਹੀ ਕੀਤੀ ਜਾਂਦੀ ਹੈ ਨਾ ਕਿ ਕਿਸੇ ਅਪਵਿੱਤਰ ਬੁਚੜਖਾਨੇ ਦੀ, ਪਰ

ਗਾਂਧੀ ਜੀ ਨੇ ਖੁਦ ਆਪਣੇ ਇਸ ਜ਼ੋਖਮ ਨੂੰ ਆਪਣੀਆਂ ਬਾਅਦ ਦੀਆਂ ਪ੍ਰਾਰਥਨਾਵਾਂ ਅਤੇ ਭਾਸ਼ਣਾਂ ਵਿਚੋਂ ਇਕ ਵਿਚ ਇਸਨੂੰ ਯਾਤਰਾ ਹੀ ਦਰਸਾਇਆ ਹੈ। ਯਾਤਰਾ ਦੀ ਖੂਬੀ, ਉਹਨਾਂ ਕਿਹਾ, ਸਵੈ-ਸ਼ੁਧੀਕਰਣ ਵਿਚ ਹੁੰਦੀ ਹੈ ਅਤੇ ਜੋ ਵੀ ਕਦਮ ਉਹਨਾ ਉਠਾਇਆ ਉਹ ਇਸੇ ਦਿਸ਼ਾ ਵੱਲ ਸੀ। ਕਵਿੱਤਰੀ, ਸਰੋਜਨੀ ਨਾਇਡੂ ਜੋ ਸਬੱਬ ਨਾਲ ਸ਼ਾਂਤੀਨਿਕੇਤਨ ਗਈ ਹੋਈ ਸੀ, ਨੇ ਉਥੋਂ ਗਾਂਧੀ ਜੀ ਨੂੰ ਲਿਖਿਆ : 'ਮਹਿਬੂਬ ਯਾਤਰੂ, ਪਿਆਰ ਅਤੇ ਆਸ਼ਾ ਦੀ ਆਪਣੀ ਯਾਤਰਾ ਤੇ ਚਲਦਿਆਂ, ਖੂਬ ਸੂਰਤ ਸਪੈਨਿਸ਼ ਕਹਾਵਤ ਅਨੁਸਾਰ "ਰੱਬ ਨੂੰ ਨਾਲ ਲੈ ਕੇ ਚਲਣਾ",

ਬਹੁਤ ਹੀ ਠੀਕ ਢੰਗ ਨਾਲ, ਉਹਨਾਂ ਆਪਣੀ ਯਾਤਰਾ ਦਾ ਆਰੰਭ ਤੜਕੇ ਸਵੇਰੇ ਟੈਗੋਰ ਦੇ ਇਹ ਮਨਭਾਉਂਦੇ ਗੀਤ ਨੂੰ ਗਾਉਂਦੇ ਹੋਏ ਕੀਤਾ : "ਜੇਕਰ ਤੁਹਾਡੇ ਬੁਲਾਵੇ ਦਾ ਕੋਈ ਹੁੰਗਾਰਾ ਨਹੀਂ ਭਰਦਾ, ਤਾਂ ਇਕੱਲੇ ਹੀ ਤੁਰ ਪਵੋ...ਜੇਕਰ ਕੋਈ ਡਰਦਾ ਮਾਰਾ ਗੱਲ ਨਹੀਂ ਕਰਦਾ ਤਾਂ ਇਕੱਲੇ ਹੀ ਬੋਲਦੇ ਰਹੋ...ਜੇ ਸਭ ਪਿਛੇ ਹੱਟ ਜਾਂਦੇ ਹਨ ਤਾਂ ਇਕੱਲੇ ਹੀ ਤੁਰਦੇ ਚਲੋ...ਕੰਡਿਆਲੇ ਅਤੇ ਖ਼ੂਨ ਨਾਲ ਰੱਤੇ ਰਾਹਾਂ ਤੋਂ ਦੀ, ਇਕੱਲੇ ਹੀ ਤੁਰਦੇ ਚਲੋ...।"

# 43. ਇਕੱਲੇ ਚਲਦੇ ਹੋਏ

ਪਾਣੀ ਨਾਲ ਤਰ-ਬ-ਤਰ ਉਸ ਭੂ-ਖੰਡ ਵਿਚ ਕੋਈ ਸੜਕਾਂ ਨਹੀਂ ਸਨ ਅਤੇ ਨਾ ਹੀ ਪੱਧਰੀਆਂ ਪਗ-ਡੰਡੀਆਂ । ਤਿਲਕਵੇਂ ਬਾਂਸਾਂ ਨੂੰ ਆਪਸ ਵਿਚ ਬੰਨ ਕੇ ਪੁਲ ਬਣਾਏ ਹੋਏ ਸਨ, ਜਿਨ੍ਹਾਂ ਉਪਰ ਦੀ ਬੜੇ ਧਿਆਨ ਨਾਲ ਅਤੇ ਸਾਵਧਾਨੀ ਨਾਲ ਆਡੇ ਹੋ ਕੇ ਲੰਘਣਾ ਪੈਂਦਾ ਸੀ । ਕਈ ਵਾਰ ਲਾਂਘਾ ਏਨਾ ਤੰਗ ਹੁੰਦਾ ਕਿ ਇਕ ਵਾਰ 'ਚ ਇਕ ਜਣਾ ਹੀ ਲੰਘ ਸਕਦਾ ਹੁੰਦਾ ।

ਮੁਸਲਮਾਨ ਸ਼ਰਾਰਤੀ ਅਨਸਰਾਂ, ਜਿਨ੍ਹਾਂ ਨੇ ਇਲਾਕੇ ਵਿਚ ਗਾਂਧੀ ਜੀ ਦੀ ਮੌਜੂਦਗੀ ਕਾਰਣ ਹੋਰ ਲੁਟਮਾਰ, ਬਲਾਤਕਾਰ ਅਤੇ ਸਾੜਫੂਕ ਕਰਨ ਉਪਰ ਰੋਕ ਲਾਈ ਹੋਈ ਸੀ, ਨੇ ਨਾ ਕੇਵਲ ਗਾਂਧੀ ਜੀ ਦੀਆਂ ਮੀਟਿੰਗਾਂ ਦਾ ਹੀ ਬਾਈਕਾਟ ਕੀਤਾ ਸਗੋਂ ਉਹ ਸਭ ਕੁਝ ਕੀਤਾ ਜਿਸ ਰਾਹੀਂ ਉਹਨਾਂ ਦੀ ਯਾਤਰਾ ਵੱਧ ਤੋਂ ਵੱਧ ਬੋਝਲ ਅਤੇ ਦੁਖਦਾਈ ਬਣਦੀ । ਗਾਂਧੀ ਜੀ ਨੇ ਜਿਸ ਤੰਗ ਰਾਹ ਥਾਣੀ ਲੰਘਣਾ ਹੁੰਦਾ, ਉਹ ਉਥੇ ਮਲ-ਮੂਤਰ ਅਤੇ ਗੋਹਾ ਕੂੜਾ ਖਲਾਰ ਦਿੰਦੇ । ਗਾਂਧੀ ਜੀ ਸੁੱਕੇ ਪੱਤਿਆਂ ਦਾ ਇਕ ਕੰਮ-ਚਲਾਊ ਝਾੜੂ ਬਣਾਕੇ ਬੜੇ ਧੀਰਜ ਨਾਲ ਖੁਦ ਸਾਰਾ ਗੰਦ ਉਥੋਂ ਉਠਾ ਦਿੰਦੇ । ਪਿੰਡ ਦੇ ਲੋਕਾਂ ਦਾ ਇਕੱਠ ਚੁਪ ਚਾਪ ਉਥੇ ਖੜ੍ਹਾ ਇਹ 'ਤਮਾਸ਼ਾ' ਵੇਖਦਾ ਰਹਿੰਦਾ ।

ਹਾਂ, ਇਹ ਇਕ ਯਾਤਰਾ ਹੀ ਸੀ, ਜਿਸਨੇ ਯਾਤਰੂ ਦੀ ਸ਼ਹਿਨਸ਼ੀਲਤਾ, ਧੀਰਜ ਅਤੇ ਲਗਨ ਨੂੰ ਇਕ ਕਰੜੀ ਪ੍ਰੀਖਿਆ ਵਿਚ ਪਾ ਦਿੱਤਾ ਸੀ ।

ਗਾਂਧੀ ਜੀ ਦੇ ਜੀਵਨ ਦੀ ਸ਼ਾਨਦਾਰ ਪੁਸਤਕ ਵਿਚ ਇਹ ਅਧਿਆਇ ਸ਼ਾਇਦ ਸਭ ਤੋਂ ਵੱਧ ਉਤਕ੍ਰਿਸ਼ਟ ਹੈ । ਉਸ ਵੇਲੇ ਜਦੋਂ ਕਿ ਚਿਰਾਂ ਤੋਂ ਚਾਹੀ ਜਾ ਰਹੀ ਰਾਜਨੀਤਕ ਆਜ਼ਾਦੀ ਮਿਲਣ ਹੀ ਵਾਲੀ ਸੀ ਅਤੇ ਰਾਜ-ਸ਼ਕਤੀ ਦਾ ਤਬਾਦਲਾ ਹੋਣ ਹੀ ਵਾਲਾ ਸੀ, ਗਾਂਧੀ ਜੀ ਨੇ ਇਸ ਤੋਂ ਪਿੱਠ ਭੁਆਂ ਲਈ ਸੀ ਅਤੇ ਇਕ ਉਸ ਧਰਤੀ 'ਤੇ ਇਕ ਖ਼ਤਰਨਾਕ ਮੰਤਵ ਦੀਆਂ ਮੁਸ਼ਕਲਾਂ ਦਾ ਸਾਹਮਣਾ ਕਰਨ ਲਈ ਨਿਕਲ ਤੁਰੇ ਸਨ, ਜੋ ਛੇਤੀ ਹੀ ਵਿਦੇਸ਼ੀ ਇਲਾਕਾ ਬਣਨ ਜਾ ਰਹੀ ਸੀ ਅਤੇ ਪਹਿਲਾਂ ਹੀ 'ਦੁਸ਼ਮਣ ਦਾ ਕੈਂਪ' ਬਣ ਚੁੱਕੀ ਸੀ, ਤਾਕਿ ਨਫ਼ਰਤ ਅਤੇ ਦਹਿਸ਼ਤ ਦੇ ਜੰਗਲ

ਵਿਚ ਦਇਆ ਅਤੇ ਹਿੰਮਤ ਦੇ ਬੀਜ ਬੀਜੇ ਜਾ ਸਕਣਾ । ਸਤੱਤਰ ਸਾਲ ਦੀ ਉਮਰ ਵਿਚ ਵੀ ਆਪਣੀ ਡਿਗ ਰਹੀ ਸਿਹਤ ਨਾਲ ਅਤੇ ਲੋੜ ਤੋਂ ਘੱਟ ਪੌਸ਼ਟਿਕ ਆਹਾਰ ਲੈਂਦੇ ਹੋਏ ਉਹ ਔਖੇ ਅਤੇ ਅਣਵਾਕਿਫ਼ ਰਾਹਾਂ ਥਾਣੀਂ ਬਾਂਸ ਦੇ ਬਣੇ ਖ਼ਤਰਨਾਕ ਪੁਲਾਂ ਉਤੋਂ ਦੀ ਆਪਣੇ ਆਪ ਨੂੰ ਨੰਗੇ ਪੈਰੀਂ ਇਕ ਪਿੰਡ ਤੋਂ ਦੂਜੇ ਪਿੰਡ ਤਕ ਘੜੀਸੀ ਜਾ ਰਹੇ ਸਨ । ਵੈਰੀ ਦੀਆਂ ਖ਼ਤਰਨਾਕ ਅੱਖਾਂ ਉਹਨਾਂ ਦੀ ਹਰ ਹਰਕਤ ਦਾ ਪਿੱਛਾ ਕਰ ਰਹੀਆਂ ਸਨ ।

ਹਰ ਰੋਜ਼ ਉਹਨਾਂ ਕੋਈ ਸੈਂਕੜੇ ਢੰਗਾਂ ਰਾਹੀਂ ਇਕੋ ਤੁੱਕ ਨੂੰ ਬਾਰ ਬਾਰ ਅਲਾਪਿਆ : ਜੋ ਮੁਸਲਮਾਨਾ ਲਈ ਅੱਲਾਹ ਏ. ਅਤੇ ਹਿੰਦੂਆਂ ਲਈ ਈਸ਼ਵਰ, ਉਸ ਰੱਬ ਦੇ ਵਾਸਤੇ ਇਕ ਦੂਜੇ ਨਾਲ ਉਵੇਂ ਹੀ ਭਰਾਵਾਂ ਵਾਂਗ ਰਹੋ ਜਿਵੇਂ ਉਹ ਚਾਹੁੰਦਾ ਏ । ਮਰੋ, ਜੇਕਰ ਤੁਸੀਂ ਚਾਹੁੰਦੇ ਹੀ ਹੋ ਪਰ ਕਿਸੇ ਨੂੰ ਮਾਰੋ ਨਾ । ਅਪਮਾਨ ਨਾਲੋਂ ਤਾਂ ਮੌਤ ਚੰਗੀ ਏ ।

ਪਰ ਉਹਨਾਂ ਦੀ ਜ਼ਿੰਦਗੀ ਦਾ ਇਹ ਉਤਕ੍ਰਿਸ਼ਟ ਅਧਿਆਇ ਵੀ ਸਭ ਤੋਂ ਵੱਧ ਦਿਲ-ਢਾਹੂ ਸੀ । ਉਹਨਾਂ ਦਾ ਇਹ ਦਲੇਰਾਨਾ ਜ਼ੋਖਮ ਉਹਨਾਂ ਦੇ ਬਹੁਤ ਸਾਰੇ ਅੰਦੋਲਨਾਂ ਵਿਚੋਂ ਸਭ ਤੋਂ ਘੱਟ ਸਫ਼ਲ ਸਾਬਤ ਹੋਇਆ ਨਿਰਸੰਦੇਹ, ਉਹ ਆਪਣੇ ਵੀਰਤਾਪੂਰਣ ਬਲੀਦਾਨ ਦੀ ਪੌੜੀ ਦੀ ਅਣਮੇਚੀ ਉਚਾਈ 'ਤੇ ਪਹੁੰਚ ਗਏ ਸਨ ਪਰ ਉਹਨਾਂ ਲੋਕਾਂ ਦਾ ਕਲਿਆਣ ਕਰਨ ਤੋਂ ਅਸਫ਼ਲ ਰਹੇ, ਜਿਨ੍ਹਾਂ ਬਾਰੇ ਉਹਨਾਂ ਆਸ ਲਗਾਈ ਸੀ ।

ਭਾਵੇਂ ਥਾਂ-ਥਾਂ ਮੁਸਲਮਾਨਾਂ ਦੀ ਆਤਮਾ ਅੰਦਰੋਂ-ਅੰਦਰੀਂ ਝੂਰ ਰਹੀ ਸੀ ਪਰ ਉਹ ਆਪਣੀ ਕੀਤੀ ਦਾ ਪਛਤਾਵਾ ਕਰਨ ਲਈ ਤਿਆਰ ਨਹੀਂ ਸਨ । ਸਗੋਂ ਉਹ ਵਧੇਰੇ ਬੇਸਬਰੇ ਅਤੇ ਢੀਠ ਹੁੰਦੇ ਜਾ ਰਹੇ ਸਨ ਅਤੇ ਲਗਾਤਾਰ ਗਾਂਧੀ ਜੀ ਨੂੰ ਉਹ ਧਰਤੀ ਛਡ ਕੇ ਬਿਹਾਰ ਚਲੇ ਜਾਣ ਲਈ ਆਖ ਰਹੇ ਸਨ, ਜਿਥੇ ਉਹਨਾਂ ਦੀ ਜ਼ਿਆਦਾ ਲੋੜ ਸੀ ।

ਹਿੰਦੂਆਂ ਨੂੰ ਦਹਿਸ਼ਤ ਤੋਂ ਕੁਝ ਰਾਹਤ ਮਿਲੀ ਪਰ ਇਸ ਤੋਂ ਵੱਧ ਹੋਰ ਕੁਝ ਨਾ । ਅਸੁਰੱਖਿਅਤਾ ਦਾ ਅਹਿਸਾਸ ਉਹਨਾਂ ਨੂੰ ਛਡਣ ਵਾਲਾ ਨਹੀਂ ਸੀ ਅਤੇ ਉਹ ਉਨੀ ਦੇਰ ਤਕ ਬਹੁ-ਗਿਣਤੀ ਦੇ ਰਹਿਮ-ਕਰਮ 'ਤੇ ਹੀ ਸਨ ਜਦ ਤਕ ਉਹ ਜਿਥੇ ਰਹਿ ਰਹੇ ਸਨ, ਉਥੇ ਹੀ ਰਹਿਣਾ ਪਸੰਦ ਕਰਦੇ, ਕਿਉਂਕਿ ਗਾਂਧੀ ਜੀ ਵੀ ਇਹੀ ਚਾਹੁੰਦੇ ਸਨ ਕਿ ਉਹ ਉਥੇ ਹੀ ਰਹਿਣ । ਜੋ ਪਹਿਲਾਂ ਹੀ ਬਹਾਦਰ ਸਨ, ਨੇ, ਨਿਰਸੰਦੇਹ ਸਾਹਸ ਦੀ ਮੰਜ਼ਿਲ ਪਾ ਲਈ ਸੀ ਪਰ ਬਦ ਕਿਸਮਤੀ ਨਾਲ ਅਜਿਹੇ ਥੋੜ੍ਹੇ ਹੀ ਸਨ ।

ਨਿਰਮਲ ਕੁਮਾਰ ਬੋਸ, ਜੋ ਗਾਂਧੀ ਜੀ ਦੇ ਇਸ ਪੰਧ ਦੇ ਸਾਥੀ ਸਨ, ਨੇ ਜਗਤ-ਪੁਰ ਨਾਂ ਦੇ ਪਿੰਡ ਵਿਚ ਵਾਪਰੀ ਇਕ ਸਲਾਹੁਣਯੋਗ ਘਟਨਾ ਦਾ ਜ਼ਿਕਰ ਕੀਤਾ ਹੈ, ਜਿਥੇ 10 ਫਰਵਰੀ ਨੂੰ ਗਾਂਧੀ ਜੀ ਨੇ ਔਰਤਾਂ ਦੇ ਇਕ ਇਕੱਠ ਨੂੰ ਸੰਬੋਧਿਤ ਕੀਤਾ ਸੀ । ਮੀਟਿੰਗ ਤੋਂ ਬਾਅਦ ਗਾਂਧੀ ਨੇ ਬੋਸ ਨੂੰ ਆਖਿਆ ਕਿ ਉਹ ਉਹਨਾਂ ਔਰਤਾਂ ਦੇ ਬਿਆਨ ਦਰਜ ਕਰਨ ਜੋ ਉਧਾਲੇ ਅਤੇ ਅਪਮਾਨ ਦੀਆਂ ਸ਼ਿਕਾਰ ਹੋਈਆਂ ਹਨ । ਪਰ ਡਰ ਨਾਲ ਭੈ-ਭੀਤ ਪੀੜਤ ਔਰਤਾਂ ਵਲੋਂ ਬੇਬਾਕ ਬੋਲਣਾ ਕੋਈ ਅਸਾਨ ਕੰਮ ਨਹੀਂ

ਸੀ । ਫਿਰ ਵੀ ਉਹਨਾਂ ਵਿਚੋਂ ਇਕ ਬਹਾਦਰ ਲੜਕੀ ਸੀ ਜਿਸਨੇ ਸਾਰਾ ਕੁਝ ਵਿਸਥਾਰ ਨਾਲ ਦਸ ਦਿੱਤਾ । ਅਗਲੀ ਸਵੇਰ ਬੋਸ ਉਸ ਲੜਕੀ ਦੀ ਮਾਂ ਨੂੰ ਮਿਲਣ ਗਏ । ਉਹਨਾਂ ਦਾ ਆਪਣਾ ਘਰ ਕਿਉਂਕਿ ਸਾੜ ਦਿੱਤਾ ਗਿਆ ਸੀ, ਇਸ ਲਈ ਇਕ ਨੌਜਵਾਨ ਗੁਆਂਢੀ ਨੇ ਉਹਨਾਂ ਨੂੰ ਆਪਣੇ ਘਰ ਵਿਚ ਪਨਾਹ ਦਿੱਤੀ ਹੋਈ ਸੀ, ਜੋ ਉਸ ਲੜਕੀ ਨੂੰ ਪਿਆਰ ਕਰਦਾ ਸੀ ਅਤੇ ਉਸ ਨਾਲ ਵਿਆਹ ਕਰਾਉਣਾ ਚਾਹੁੰਦਾ ਸੀ ।

'ਮਾਂ ਦੀ ਆਗਿਆ ਨਾਲ,' ਬੋਸ ਯਾਦ ਕਰਦੇ ਹੋਏ । ਲਿਖਦੇ ਹਨ, 'ਮੈਂ ਉਸ ਲੜਕੀ ਨੂੰ ਉਹਨਾਂ ਦੇ ਬਰਬਾਦ ਹੋਏ ਘਰ ਤਕ ਲੈ ਗਿਆ । ਉਥੇ ਪਹੁੰਚ ਕੇ ਅਸਾਂ ਵੇਖਿਆ ਕਿ ਨੰਗੀਆਂ ਕੰਧਾਂ ਅਤੇ ਇਧਰ-ਉਧਰ ਖਿਲਰੇ ਕੁਝ ਸੜੀ ਲਕੜੀ ਦੇ ਟੋਟਿਆਂ ਤੋਂ ਸਿਵਾ ਉਥੇ ਹੋਰ ਕੁਝ ਵੀ ਨਹੀਂ ਸੀ । ਲੋਹੇ ਦੀਆਂ ਚਾਦਰਾਂ ਪਿੰਡਾਂ ਦੇ ਮੁਸਲਮਾਨ ਕੱਢ ਕੇ ਲੈ ਗਏ ਸਨ । ਉਹ ਥਾਂ, ਜਿਥੇ ਉਸ ਲੜਕੀ ਦੇ ਦੋਵਾਂ ਭਰਾਵਾਂ ਨੂੰ ਕਤਲ ਕਰਨ ਪਿਛੋਂ ਅੱਗ ਵਿਚ ਸੁੱਟ ਦਿੱਤਾ ਗਿਆ ਸੀ, ਬਾਗ਼ ਦੇ ਪਿਛਲੇ ਪਾਸੇ ਸੀ । ਉਥੋਂ ਮੈਂ ਰਾਖ ਵਿਚੋਂ ਸੜੀਆਂ ਹੋਈਆਂ ਹੱਡੀਆਂ ਦੇ ਕੁਝ ਟੁਕੜਿਆਂ ਨੂੰ ਉਠਾਇਆ । ਲੜਕੀ ਨੇ ਮੈਨੂੰ ਦਸਿਆ ਕਿ ਫਸਾਦੀ ਉਥੇ ਕਿਵੇਂ ਆਏ ਤੇ ਉਹਨਾਂ ਕੀ ਕੀ ਕੀਤਾ...ਵਗੈਰਾ । ਤਦ ਮੈਂ ਉਸਨੂੰ ਇਹ ਪ੍ਰਸ਼ਨ ਕੀਤਾ : ਕੀ ਉਹ ਮੁੜ ਇਥੇ ਆ ਸਕੇਗੀ ਅਤੇ ਉਹਨਾਂ ਹਾਲਤਾਂ ਵਿਚ ਇਕ ਵਾਰ ਫਿਰ ਰਹਿ ਸਕੇਗੀ, ਜਿਨ੍ਹਾਂ ਨੂੰ ਕਦੇ ਭੁਲਾ ਨਹੀਂ ਸਕਦੀ ? ਕੁਝ ਦੇਰ ਤਾਂ ਲੜਕੀ ਚੁੱਪ ਖੜੀ ਰਹੀ ਅਤੇ ਫਿਰ ਦੂਰ ਖੇਤਾਂ ਵੱਲ ਇਕ-ਟੱਕ ਵੇਖਦੇ ਹੋਏ ਉਸਨੇ ਠਰ੍ਹੰਮੇ ਨਾਲ ਕਿਹਾ, "ਹਾਂ, ਮੈਂ ਅਜਿਹਾ ਕਰ ਸਕਦੀ ਹਾਂ । ਹੁਣ ਉਹ ਮੇਰਾ ਕੀ ਵਿਗਾੜ ਸਕਦੇ ਹਨ ? ਜੋ ਕੁਝ ਉਹ ਕਰ ਸਕਦੇ ਸਨ, ਉਹ ਕਰ ਚੁੱਕੇ ਹਨ ਅਤੇ ਜੇਕਰ ਉਹ ਦੁਬਾਰਾ ਆਉਂਦੇ ਹਨ ਤਾਂ ਮੈਨੂੰ ਪਤਾ ਹੈ ਕਿ ਮੈਂ ਮਰ ਕੇ ਕਿਵੇਂ ਆਪਣੇ ਆਪ ਨੂੰ ਬਚਾਉਣਾ ਹੈ ।"

ਦੋ ਮਹੀਨੇ ਨੰਗੇ ਪੈਰੀਂ, ਇਕ ਪਿੰਡ ਤੋਂ ਦੂਜੇ ਪਿੰਡ ਤਕ ਪੈਂਡਾ ਕੱਢਣ ਤੋਂ ਬਾਅਦ 2 ਮਾਰਚ 1947 ਨੂੰ ਗਾਂਧੀ ਜੀ ਬਿਹਾਰ ਲਈ ਰਵਾਨਾ ਹੋ ਗਏ, ਜਿਥੇ ਬਦਲੇ ਦੀ ਭਾਵਨਾ ਵਿਚ ਹਿੰਦੂਆਂ ਦੇ ਹਥੋਂ ਸਤਾਏ ਹੋਏ ਮੁਸਲਮਾਨਾਂ ਦੀ ਹੂਕ ਨੇ ਉਹਨਾਂ ਦਾ ਦਿਲ ਚੀਰ ਸੁੱਟਿਆ ਸੀ । ਭਾਵੇਂ ਉਹਨਾਂ ਦੀ ਪਹਿਲਾਂ ਦਿੱਤੀ ਧਮਕੀ ਕਿ ਜੇਕਰ ਕਤਲਾਮ ਨੂੰ ਨਾ ਰੋਕਿਆ ਗਿਆ ਤਾਂ ਉਹ ਮਰਨ ਵਰਤ ਰੱਖ ਲੈਣਗੇ, ਅਤੇ ਪ੍ਰਾਂਤ ਵਿਚ ਨਹਿਰੂ ਵਲੋਂ ਫੇਰਾ ਮਾਰਨਾ ਅਤੇ ਇਸ ਅਵਿਵਸਥਿਤ ਹਾਲਤ 'ਤੇ ਕਾਬੂ ਪਾਉਣ ਲਈ ਚੁੱਕੇ ਗਏ ਸਖ਼ਤ ਕਦਮਾਂ ਨੇ ਕਾਫੀ ਅਸਰ ਕੀਤਾ ਸੀ, ਫਿਰ ਵੀ ਬਰਬਾਦੀ ਦਾ ਪਸਾਰਾ ਬੜੀ ਦੂਰ ਦੂਰ ਤਕ ਅਤੇ ਵਿਸ਼ਾਲ ਸੀ ਅਤੇ ਇਸਦੀ ਮਾਰ ਦੀ ਲਪੇਟ ਵਿਚ ਆਏ ਲੋਕਾਂ ਨੂੰ ਮੁੜ ਵਸਾਉਣ ਅਤੇ ਉਹਨਾਂ ਅੰਦਰ ਵਿਸ਼ਵਾਸ਼ ਬਹਾਲ ਕਰਨ ਦੀਆਂ ਮੁੱਖ ਸਮੱਸਿਆਵਾਂ ਜਿਉਂ ਦੀਆਂ ਤਿਉਂ ਖੜ੍ਹੀਆਂ ਸਨ ।

ਨੋਆਖਲੀ ਵਿਚ ਵਿਸ਼ਵਾਸ਼ਘਾਤੀ ਦਾ ਮਾਹੌਲ ਛਾਇਆ ਹੋਇਆ ਸੀ ਅਤੇ ਗਾਂਧੀ ਜੀ ਨੂੰ ਬੜੀ ਸਾਵਧਾਨੀ ਤੋਂ ਕੰਮ ਲੈਣਾ ਪੈ ਰਿਹਾ ਸੀ । ਮੁਸਲਮਾਨ ਸੰਦਿਗਧ ਅਤੇ ਖੂੰਖਾਰ ਹੋਏ ਫਿਰਦੇ ਸਨ ਜਿਸ ਕਰਕੇ ਗਾਂਧੀ ਜੀ ਨੇ ਉਹਨਾਂ ਵਿਚਲੇ ਨੁਕਸਾਂ ਨੂੰ

ਦਰਸਾ ਕੇ ਉਹਨਾਂ ਨੂੰ ਹੋਰ ਉਤੇਜਿਤ ਨਾ ਕਰਨਾ ਚਾਹਿਆ। ਉਹਨਾਂ ਨੂੰ ਬੜੇ ਦੁੱਖ ਨਾਲ ਇਹ ਦਸਣਾ ਪੈ ਰਿਹਾ ਸੀ ਕਿ ਉਹ ਉਹਨਾਂ ਬਾਰੇ ਕੋਈ ਫਤਵਾ ਦੇਣ ਨਹੀਂ ਸਨ ਆਏ। ਹਿੰਦੂ ਸਹਿਮੇ ਪਏ ਸਨ ਅਤੇ ਉਹਨਾਂ ਵਿਚੋਂ ਬਹੁਤ ਸਾਰੇ ਤਾਂ ਖੁੱਲ੍ਹ ਕੇ ਗੱਲ ਕਰਨ ਤੋਂ ਵੀ ਡਰਦੇ ਸਨ। ਉਹਨਾਂ ਨੂੰ ਬਹਾਦਰ ਬਣਨ, ਪ੍ਰਮਾਤਮਾ ਵਿਚ ਵਿਸ਼ਵਾਸ਼ ਕਰਨ ਅਤੇ ਉਹਨਾਂ ਨਾਲ ਵਾਪਰੀਆਂ ਬੁਰੀਆਂ ਘਟਨਾਵਾਂ ਨੂੰ ਭੁੱਲ ਜਾਣ ਤੋਂ ਸਿਵਾ ਉਹ ਹੋਰ ਉਹਨਾਂ ਨੂੰ ਕੀ ਕਹਿ ਸਕਦੇ ਸਨ ?

ਬਿਹਾਰ ਵਿਚ ਸਥਿਤੀ ਉਲਟ ਸੀ ਅਤੇ ਇਥੇ ਮੁਸਲਮਾਨਾਂ ਨੂੰ ਹਿੰਦੂਆਂ ਦੇ ਜ਼ੁਲਮ ਦਾ ਸ਼ਿਕਾਰ ਹੋਣਾ ਪੈ ਰਿਹਾ ਸੀ। ਇਥੇ ਗਾਂਧੀ ਜੀ ਨੇ ਨਿਰਸੰਕੋਚ ਅਤੇ ਬੇਬਾਕ ਹੋ ਕੇ ਹਿੰਦੂਆਂ ਅਤੇ ਕਾਂਗਰਸੀ ਮੰਤਰੀਆਂ ਦੀ ਨਿਖੇਧੀ ਕੀਤੀ ਅਤੇ ਮੁਸਲ-ਮਾਨਾਂ ਪ੍ਰਤੀ ਆਪਣੀ ਹਮਦਰਦੀ ਪ੍ਰਗਟਾਈ। ਉਹਨਾਂ ਅੰਦਰ ਆਤਮ ਦ੍ਰਿੜਤਾ ਸੀ। ਉਹਨਾਂ ਆਪਣੇ ਲੋਕਾਂ ਨੂੰ ਨਾ ਕੇਵਲ ਤਾੜਿਆ ਹੀ, ਸਗੋਂ ਉਹਨਾਂ ਨੂੰ ਆਪਣੀਆਂ ਗਲਤੀਆਂ ਵਿਚ ਸੁਧਾਰ ਕਰਨ ਲਈ ਵੀ ਆਖਿਆ। ਨੋਆਖਲੀ ਤੋਂ ਉਲਟ ਇਥੇ ਸ਼ਰਧਾਲੂ ਭੀੜ ਨੇ ਉਹਨਾਂ ਨੂੰ ਘੇਰ ਲਿਆ ਸੀ ਅਤੇ ਬੇ ਘਰਿਆਂ ਦੀ ਸਹਾਇਤਾ ਲਈ ਉਹਨਾਂ ਦੀ ਝੋਲੀ ਪੈਸਿਆਂ ਨਾਲ ਭਰ ਦਿੱਤੀ ਸੀ। ਬਹੁਤ ਸਾਰੀਆਂ ਔਰਤਾਂ ਨੇ ਆਪਣੀਆਂ ਮੁਸਲਮਾਨ 'ਭੈਣਾਂ' ਦੀ ਮਦਦ ਲਈ ਆਪਣੇ ਗਹਿਣੇ ਲਾਹ ਕੇ ਦੇ ਦਿੱਤੇ ਪਰੰਤੂ ਮੁਸਲਮਾਨ ਇਸ ਵਰਤਾਰੇ ਤੋਂ ਪ੍ਰਭਾਵਿਤ ਹੋਣ ਅਤੇ ਸ਼ਰਮ ਮਹਿਸੂਸ ਕਰਨ ਦੀ ਥਾਂ ਆਪਣੀਆਂ ਮੰਗਾਂ ਮਨਾਉਣ ਵਿਚ ਸਗੋਂ ਹੋਰ ਵੀ ਵਧੇਰੇ ਹਠੀ ਅਤੇ ਬਦਮਿਜ਼ਾਜ਼ ਹੋ ਗਏ। ਇਸ ਗੱਲ ਨੇ ਗਾਂਧੀ ਜੀ ਦੇ ਸਬਰ ਨੂੰ ਤੋੜਨ ਦੀ ਪੂਰੀ ਕੋਸ਼ਿਸ਼ ਕੀਤੀ। 'ਕੀ ਮੁਸਲਮਾਨ ਇਹ ਚਾਹੁੰਦੇ ਹਨ', ਉਹ ਇਕ ਵਾਰ ਕੁਰਲਾ ਉਠੇ, 'ਕਿ ਮੈਨੂੰ ਉਹਨਾਂ ਦੁਆਰਾ ਨੋਆਖਲੀ ਵਿਚ ਕੀਤੇ ਪਾਪਾਂ ਬਾਰੇ ਨਹੀਂ ਬੋਲਣਾ ਚਾਹੀਦਾ ਅਤੇ ਮੈਨੂੰ ਸਿਰਫ਼ ਬਿਹਾਰ ਵਿਚ ਹਿੰਦੂਆਂ ਦੇ ਪਾਪਾਂ ਬਾਰੇ ਹੀ ਬੋਲਣਾ ਚਾਹੀਦਾ ਹੈ। ਜੇ ਮੈਂ ਅਜਿਹਾ ਕਰਦਾ ਹਾਂ ਤਾਂ ਮੈਂ ਇਕ ਬੁਜ਼ਦਿਲ ਇਨਸਾਨ ਹੋਵਾਂਗਾ। ਮੇਰੇ ਲਈ ਮੁਸਲਮਾਨਾਂ ਅਤੇ ਬਿਹਾਰ ਦੇ ਹਿੰਦੂਆਂ ਦੇ ਪਾਪ ਇਕੋ ਜਿੰਨੀ ਮਹੱਤਤਾ ਰੱਖਦੇ ਹਨ ਅਤੇ ਇਹ ਦੋਵੇਂ ਹੀ ਨਿੰਦਣਯੋਗ ਹਨ।'

ਰਾਵਲਪਿੰਡੀ ਅਤੇ ਪੰਜਾਬ ਵਿਚਲੇ ਹਿੰਦੂਆਂ ਦੀ ਦੁਰਦਸ਼ਾ ਬਾਰੇ ਬੜੇ ਖੌਫ਼ਨਾਕ ਸਮਾਚਾਰ ਪ੍ਰਾਪਤ ਹੋ ਰਹੇ ਸਨ ਅਤੇ ਜੇਕਰ ਮਹਾਤਮਾ ਜੀ ਬਿਹਾਰ ਵਿਚ ਮੌਜੂਦ ਨਾ ਹੁੰਦੇ ਤਾਂ ਬਿਹਾਰੀ ਹਿੰਦੂਆਂ ਨੇ ਬਦਲੇ ਦੀ ਭਾਵਨਾ ਵਿਚ ਕੁਝ ਵੀ ਕਰਨ ਲਈ ਪਾਗਲ ਹੋ ਉਠਣਾ ਸੀ। 'ਜੇਕਰ ਤੁਸਾਂ ਦੁਬਾਰਾ ਪਾਗਲਪਨ ਦੇ ਸ਼ਿਕਾਰ ਹੋਣਾ ਹੀ ਹੋਵੇ,' ਗਾਂਧੀ ਜੀ ਨੇ ਉਹਨਾਂ ਨੂੰ ਕਿਹਾ, 'ਤਾਂ ਤੁਹਾਨੂੰ ਸਭ ਤੋਂ ਪਹਿਲਾਂ ਮੈਨੂੰ ਤਬਾਹ ਕਰਨਾ ਹੋਵੇਗਾ।' ਤੇ ਸੱਚ ਤਾਂ ਇਹ ਹੈ ਕਿ ਆਖਿਰ ਇਹੀ ਦੁਖਾਂਤ ਹੀ ਵਾਪਰਿਆ ਭਾਵੇਂ ਪਿਸਤੌਲ ਚਲਾਉਣ ਵਾਲਾ ਬਿਹਾਰੀ ਨਹੀਂ ਸੀ। ਪਰ ਬਦਸ਼ਗਨੀ ਦਾ ਮਾਹੌਲ ਪਹਿਲਾਂ ਹੀ ਪੈਦਾ ਹੋ ਚੁੱਕਾ ਸੀ। ਗਾਂਧੀ ਵਾਦੀ ਦ੍ਰਿਸ਼ਟੀਕੋਣ, ਜਿਸਨੇ ਪਹਿਲਾਂ ਆਪਣੀਆਂ ਜੜ੍ਹਾਂ ਜਮਾ ਲਈਆਂ ਸਨ, ਹੁਣ ਕਿਸੇ ਨਾ ਕਿਸੇ ਤਰ੍ਹਾਂ ਕਿਤੇ ਨਾ ਕਿਤੇ,

ਗਲਤ-ਮਲਤ ਹੋ ਗਿਆ ਸੀ। ਇਹ ਮੁਸਲਮਾਨਾਂ ਦੇ ਦਿਲ ਜਿੱਤੇ ਬਗੈਰ ਹੀ ਹਿੰਦੂਆਂ ਨੂੰ ਆਪਣੇ ਤੋਂ ਦੂਰ ਕਰੀ ਜਾ ਰਿਹਾ ਸੀ।.

ਮੁਸਲਮਾਨਾਂ ਨੂੰ ਖੁਸ਼ ਕਰਨ ਲਈ ਗਾਂਧੀ ਜੀ, ਜੋ ਕੁਝ ਕਰ ਰਹੇ ਸਨ, ਉਹ ਨਿਰਾਸ਼ਾਜਨਕ ਹੀ ਸੀ, ਜਿਸਦਾ ਕੋਈ ਲਾਭ ਨਾ ਹੋਇਆ। ਹਮੇਸ਼ਾਂ ਜਿਵੇਂ ਹੁੰਦਾ ਹੈ, ਬਹੁਤੇ ਲਾਡ-ਪਿਆਰ ਨੇ ਮੁਸਲਮਾਨਾਂ ਨੂੰ ਹੋਰ ਵਧੇਰੇ ਸ਼ੋਹਦੇ ਅਤੇ ਆਕ੍ਰਮਣਸ਼ੀਲ ਬਣਾ ਦਿੱਤਾ ਸੀ। ਗਾਂਧੀ ਜੀ ਜਿੰਨਾ ਜ਼ਿਆਦਾ ਪਿਆਰ ਉਹਨਾਂ ਵੱਲ ਵਿਖਾਉਂਦੇ ਉਹ ਉਨਾ ਹੀ ਵੱਧ ਅਣਉਚਿਤ ਲਾਭ ਉਠਾਉਂਦੇ। ਇਸ ਚੀਜ਼ ਨੇ ਹਿੰਦੂਆਂ ਅੰਦਰ ਗਾਂਧੀ ਜੀ ਅਤੇ ਮੁਸਲਮਾਨਾਂ-ਦੋਹਾਂ ਵਿਰੁੱਧ ਤਲਖ਼ੀ ਪੈਦਾ ਕਰ ਦਿੱਤੀ। ਇਹ ਇਕ ਬਹੁਤ ਹੀ ਮਾੜੀ ਚਾਲ ਸੀ।

ਬਹਾਦਰ ਬਹਾਦਰਾਂ ਦੀ ਕਦਰ ਕਰਦੇ ਹਨ। ਗਾਂਧੀ ਜੀ ਨੇ ਅੰਗਰੇਜ਼ਾਂ ਨੂੰ ਵੰਗਾਰਿਆ ਅਤੇ ਉਹਨਾਂ ਨਾਲ ਯੁੱਧ ਕੀਤਾ। ਉਹ ਉਹਨਾਂ ਪ੍ਰਤੀ ਬੇਬਾਕ ਅਤੇ ਸਪੱਸ਼ਟ ਸਨ। ਇਸੇ ਲਈ ਅੰਗਰੇਜ਼ ਉਹਨਾਂ ਦਾ ਮਾਣ ਕਰਦੇ ਸਨ। ਇਥੋਂ ਤਕ ਕਿ ਜਦੋਂ ਉਹ ਜ਼ੇਲ੍ਹ ਦੀਆਂ ਸੀਖਾਂ ਦੇ ਅੰਦਰ ਹੁੰਦੇ ਤਾਂ ਉਹਨਾਂ ਦਾ ਪੂਰਾ ਸਤਿਕਾਰ ਕਰਦੇ ਸਨ। ਜਨਰਲ ਸਮੱਟਸ ਉਹਨਾਂ ਦੇ ਮੰਨੇ ਹੋਏ ਵਿਰੋਧੀ ਅਤੇ ਪ੍ਰਸ਼ੰਸਕ ਸਨ। ਵਿਰੋਧਤਾ ਤਾਂ ਬੜੀ ਜ਼ਾਹਰੀ ਸੀ ਅਤੇ ਪ੍ਰਸ਼ੰਸਾ ਪ੍ਰਸਪਰ। ਜੋਹਾਨਸਬਰਗ ਜ਼ੇਲ੍ਹ ਵਿਚ ਜਨਰਲ ਦੇ ਕੈਦੀ ਵਜੋਂ ਗਾਂਧੀ ਜੀ ਨੇ ਆਪਣੇ ਹੱਥਾਂ ਨਾਲ ਚਪਲਾਂ ਦਾ ਇਕ ਜੋੜਾ ਤਿਆਰ ਕੀਤਾ ਸੀ, ਜੋ ਉਹਨਾਂ ਤੋਹਫ਼ੇ ਦੇ ਤੌਰ ਤੇ 1914 ਵਿਚ ਦਖਣੀ ਅਫ਼ਰੀਕਾ ਤੋਂ ਰਵਾਨਾ ਹੋਣ ਤੋਂ ਪਹਿਲਾਂ ਸਮੱਟਸ ਨੂੰ ਭੇਜ ਦਿੱਤਾ ਸੀ। ਪੰਝੀ ਸਾਲਾਂ ਬਾਅਦ ਇਸ ਸਾਰਥਿਕ ਹਰਕਤ ਨੂੰ ਯਾਦ ਕਰਦੇ ਹੋਏ ਜਨਰਲ ਸਮੱਟਸ ਨੇ ਲਿਖਿਆ : 'ਮੈਂ ਉਦੋਂ ਤੋਂ ਲੈ ਕੇ ਹੁਣ ਤਕ ਇਹਨਾਂ ਚਪਲਾਂ ਨੂੰ ਕਈ ਗਰਮੀਆਂ ਵਿਚ ਪਹਿਨਿਆਂ ਹੈ, ਭਾਵੇਂ ਮੈਂ ਇਹ ਮਹਿਸੂਸ ਕਰਦਾਂ ਹਾਂ ਕਿ ਇਕ ਮਹਾਨ ਆਦਮੀ ਦੁਆਰਾ ਤਿਆਰ ਕੀਤੀਆਂ ਚਪਲਾਂ ਪਹਿਨਣ ਦੇ ਮੈਂ ਯੋਗ ਨਹੀਂ ਹਾਂ।'

# 44. ਆਜ਼ਾਦੀ ਦੀ ਕੀਮਤ

ਇਸ ਦੌਰਾਨ ਦਿੱਲੀ ਵਿਖੇ ਸੰਘਠਿਤ, ਅੰਤ੍ਰਿਮ ਤਥਾਕਥਿਤ ਰਾਸ਼ਟਰੀ ਸਰਕਾਰ ਦੇ ਪੈਰਾਂ ਹੇਠੋਂ ਧਰਤੀ ਖਿਸਕ ਰਹੀ ਸੀ। ਮੁਸਲਿਮ ਲੀਗ, ਜਿਸਨੇ ਪਹਿਲਾਂ ਕੈਬਨੇਟ ਮਿਸ਼ਨ ਯੋਜਨਾ ਬਾਰੇ ਆਪਣੀ ਸਹਿਮਤੀ ਦਿੱਤੀ ਸੀ, ਹੁਣ ਸਾਫ਼ ਮੁਕਰ ਗਈ ਸੀ ਅਤੇ ਉਸਨੇ ਸੰਘਠਿਤ ਐਸੰਬਲੀ ਵਿਚ ਭਾਗ ਲੈਣ ਤੋਂ ਇਨਕਾਰ ਕਰ ਦਿੱਤਾ। ਅੰਤਿਮ ਦਰਾੜ ਪੈਣ ਤੋਂ ਰੋਕਣ ਦੇ ਆਖਰੀ ਯਤਨ ਵਜੋਂ ਐਟਲੀ ਸਰਕਾਰ ਨੇ ਕਾਂਗਰਸ ਅਤੇ ਲੀਗ ਦੇ ਨੇਤਾਵਾਂ ਨੂੰ ਇਕ ਕਾਨਫ਼ਰੰਸ ਵਿਚ ਬੁਲਾਇਆ। ਪਰ ਇਸ ਕਾਨਫ਼ਰੰਸ ਵਿਚੋਂ ਵੀ ਕੋਈ ਠੋਸ ਨਿਰਣਾ ਉਭਰ ਕੇ ਬਾਹਰ ਨਾ ਆਇਆ। ਸੂਰਬੀਰ ਸਿਪਾਹੀ-ਵਾਇਸਰਾਇ ਮਿਸਟਰ ਵਾਵੈੱਲ, ਜਿਸਨੇ ਪਹਿਲਾਂ ਮਾਰੂ ਜੰਗ ਵਿਚ ਰੋਮੈਲ ਦੀ ਉਤਕ੍ਰਿਸ਼ਟ ਯੁਧਨੀਤੀ ਨੂੰ ਸ਼ੋਭਾਪੂਰਵਕ ਸਲਾਹਿਆ ਸੀ, ਨੂੰ ਹੁਣ ਇਹ ਕਬੂਲਣਾ ਪਿਆ ਕਿ ਉਹ ਨਾਗਰਿਕ-ਜੰਗ-ਖੇਤਰ ਵਿਚ ਨਿਸਫਲ ਰਿਹਾ ਹੈ। ਰਾਜਨੀਤਕ ਬਾਜ਼ੀ ਵਿਚ ਉਸਦਾ, ਤਿਲਕਵੇਂ ਅਤੇ ਹੱਠੀ ਜਿੱਨਾਹ ਨਾਲ ਕੋਈ ਮੁਕਾਬਲਾ ਨਹੀਂ ਸੀ। ਵਾਇਸਰਾਇ ਦੀ ਵਿਫਲਤਾ ਨੂੰ ਧਿਆਨ ਵਿਚ ਰੱਖਦੇ ਹੋਏ ਅਤੇ ਅਵਿਵਸਥਾ ਦੇ ਵਹਿਣ ਨੂੰ ਰੋਕਣ ਲਈ ਉਤਾਵਲੇ ਹੁੰਦੇ ਹੋਏ, ਬਰਤਾਨਵੀਂ ਮੰਤਰੀ ਮੰਡਲ ਨੇ ਇਕ ਦ੍ਰਿੜ ਨੀਤੀ ਦਾ ਐਲਾਨ ਕਰਨ ਅਤੇ ਇਸਨੂੰ ਅਮਲੀ ਜਾਮਾ ਪਹਿਨਾਉਣ ਲਈ ਇਕ ਨਵਾਂ ਵਾਇਸਰਾਇ ਨਿਯੁਕਤ ਕਰਨ ਦਾ ਪੱਕਾ ਮਨ ਬਣਾ ਲਿਆ। ਖੁਸ਼ਕਿਸਮਤੀ ਨਾਲ ਮੰਤਰੀ ਮੰਡਲ ਨੇ ਇਸ ਮੰਤਵ ਲਈ ਲਾਰਡ ਮਾਊਂਟਬੈਟਨ ਨੂੰ ਚੁਣ ਲਿਆ। ਨਿਰਸੰਦੇਹ, ਇਹ ਉਹਨਾਂ ਦੀ ਇਕ ਵਧੀਆ ਚੋਣ ਸੀ। ਸਮੇਂ ਨੇ ਸ਼ਖ਼ਸ਼ ਨੂੰ ਲੱਭ ਲਿਆ ਸੀ। ਉਹ ਦ੍ਰਿੜ ਨੀਤੀ, ਜਿਸਨੂੰ ਉਸਨੇ ਅਮਲੀ ਜਾਮਾ ਪਹਿਨਾਉਣਾ ਸੀ, ਭਾਰਤ ਵਿਚੋਂ ਜੂਨ 1948 ਤਕ ਬਰਤਾਨਵੀ ਸਾਮਰਾਜ ਦਾ ਸਮਾਪਨ ਕਰਨਾ ਹੀ ਸੀ—ਜੋ 'ਵੱਧ ਤੋਂ ਵੱਧ ਜਾਇਜ਼ ਢੰਗ ਇਸਤੇਮਾਲ ਕਰਦੇ ਹੋਏ ਅਤੇ ਭਾਰਤੀ ਲੋਕਾਂ ਦੇ ਹਿੱਤਾਂ ਦੀ ਰਖਵਾਲੀ ਕਰਦੇ ਹੋਏ' ਕੀਤਾ ਜਾਣਾ ਸੀ।

ਜਦੋਂ ਮਾਊਂਟਬੈਟਨ ਦਿੱਲੀ ਪਹੁੰਚਿਆਂ ਤਾਂ ਗਾਂਧੀ ਜੀ ਉਸ ਸਮੇਂ ਬਿਹਾਰ ਵਿਚ ਸਨ। ਨਵੇਂ ਵਾਇਸਰਾਇ ਨੇ ਆਉਂਦਿਆਂ ਹੀ ਸਭ ਤੋਂ ਪਹਿਲਾ ਕੰਮ ਜੋ ਕੀਤਾ-ਉਹ

ਸੀ ਗਾਂਧੀ ਜੀ ਨੂੰ ਨਿਜੀ ਗੱਲਬਾਤ ਲਈ ਦਿੱਲੀ ਵਿਖੇ ਬੁਲਾਉਣਾ। ਗਾਂਧੀ ਜੀ ਆਪਣਾ ਫ਼ਰਜ਼ ਸਮਝਦੇ ਹੋਏ ਤੁਰੰਤ ਦਿੱਲੀ ਪਹੁੰਚੇ ਅਤੇ ਜਦੋਂ ਉਹਨਾਂ ਤੋਂ ਉਹਨਾਂ ਦੀ ਸਲਾਹ ਮੰਗੀ ਗਈ ਤਾਂ ਉਹਨਾਂ ਆਪਣੀ ਯੋਗ ਸਲਾਹ ਵਾਇਸਰਾਇ ਨੂੰ ਦਿੱਤੀ। ਕਿਉਂਜੋ ਗਾਂਧੀ ਜੀ ਖੁਦ ਕਈ ਵਾਰ ਦੋ-ਟੂਕ ਜਵਾਬ ਮਿਲਣ ਦੇ ਸ਼ਿਕਾਰ ਹੋਏ ਸਨ, ਇਸ ਲਈ ਉਹਨਾਂ ਨੂੰ ਜਦੋਂ ਵੀ ਕਿਸੇ ਵੱਲੋਂ ਬੁਲਾਇਆ ਜਾਂਦਾ, ਭਾਵੇਂ ਉਹ ਕਿੰਨਾ ਵੱਡਾ ਹੁੰਦਾ ਜਾਂ ਛੋਟਾ, ਉਹ ਤੁਰੰਤ ਉਸਨੂੰ ਮਿਲਣ ਜਾਂਦੇ। ਪਰ ਜੋ ਸਲਾਹ ਉਹਨਾਂ ਮਾਊਂਟਬੈਟਨ ਨੂੰ ਦਿੱਤੀ ਉਹ ਏਨੀ ਦਲੇਰਾਨਾ ਸੀ ਕਿ ਸੂਰਬੀਰ ਨਾਵਕ-ਵਾਇਸਰਾਇ ਵੀ ਸੁਣਕੇ ਘਬਰਾ ਗਿਆ। ਗਾਂਧੀ ਜੀ ਨੇ ਇਹ ਸਲਾਹ ਦਿੱਤੀ ਸੀ ਕਿ ਵਾਇਸਰਾਇ ਨੂੰ ਚਾਹੀਦਾ ਹੈ ਕਿ ਉਹ ਨਹਿਰੂ-ਸਰਕਾਰ ਨੂੰ ਤੁਰੰਤ ਬਰਖਾਸਤ ਕਰ ਦੇਵੇ ਅਤੇ ਕੇਂਦਰ ਵਿਚ ਜਿੱਨਾਹ ਨੂੰ ਆਪਣੀ ਮਰਜੀ ਦੀ ਸਰਕਾਰ ਬਨਾਉਣ ਲਈ ਸੱਦਾ ਦੇਵੇ। ਗਾਂਧੀ ਜੀ ਨੇ ਇਹ ਭਰੋਸਾ ਦੁਆਇਆ ਕਿ ਕਾਂਗਰਸ ਅਜਿਹਾ ਕੁਝ ਵੀ ਨਹੀਂ ਕਰੇਗੀ, ਜਿਸ ਨਾਲ ਜਿੱਨਾਹ ਦੀ ਸਰਕਾਰ ਨੂੰ ਕੋਈ ਖ਼ਤਰਾ ਪੈਦਾ ਹੁੰਦਾ ਹੋਵੇ ਪਰ ਜੇਕਰ ਜਿੱਨਾਹ ਇਸ ਪੇਸ਼ਕਸ਼ ਨੂੰ ਪ੍ਰਵਾਨ ਨਾ ਕਰੇ ਤਾਂ ਫਿਰ ਇਹੀ ਪੇਸ਼ਕਸ਼ ਕਾਂਗਰਸ ਨੂੰ ਕਰਨੀ ਚਾਹੀਦੀ ਹੈ।

ਵਾਇਸਰਾਇ ਉਪਰ ਤਰ੍ਹਾਂ ਤਰ੍ਹਾਂ ਦੇ ਦਬਾਅ ਪਾਏ ਜਾ ਰਹੇ ਸਨ। ਉਹਨਾਂ ਦੇ ਸਲਾਹਕਾਰਾਂ ਨੇ ਆਉਣ ਵਾਲੇ ਖ਼ਤਰੇ ਨੂੰ ਮਹਿਸੂਸ ਕਰ ਲਿਆ। ਉਹਨਾਂ ਨੂੰ ਸ਼ੰਕਾ ਸੀ ਕਿ ਕੁਝ ਵੀ ਬੁਰਾ ਵਾਪਰਨ ਦੀ ਪੂਰੀ ਸੰਭਾਵਨਾ ਹੈ ਅਤੇ ਇੰਜ ਉਹਨਾਂ ਉਸਨੂੰ ਮਹਾਤਮਾ ਦੇ 'ਚੁੰਗਲ' ਵਿਚੋਂ ਬਚ ਕੇ ਰਹਿਣ ਲਈ ਆਖਿਆ। ਕਹਿਣਾ ਬਹੁਤ ਮੁਸ਼ਕਲ ਹੈ ਕਿ ਜੇਕਰ ਵਾਇਸਰਾਇ ਨੇ ਨਿਧੜਕ ਹੋਕੇ ਸਲਾਹ 'ਤੇ ਅਮਲ ਕਰ ਲਿਆ ਹੁੰਦਾ ਤਾਂ ਕੀ ਵਾਪਰ ਜਾਂਦਾ। ਪੂਰੇ ਦੇਸ਼ ਵਿਚ ਫੈਲ ਰਹੀ ਸੰਪਰਦਾਇਕ ਹਿੰਸਾ ਦੇ ਵੱਧਦੇ ਹੀ ਜਾ ਰਹੇ ਹੜ੍ਹ ਨੂੰ ਠੱਲ੍ਹ ਪਾਉਣ ਲਈ ਅਤੇ ਭਾਰਤ ਦੀ ਏਕਤਾ ਨੂੰ ਬਚਾਈ ਰੱਖਣ ਲਈ ਇਹ ਗਾਂਧੀ ਜੀ ਦੀ ਆਖ਼ਰੀ ਕੋਸ਼ਿਸ਼ ਸੀ। ਪਰ ਸ਼ਾਇਦ ਸਿਰਾਂ ਤੇ ਮੰਡਰਾ ਰਹੀ ਹੋਣੀ ਨੂੰ ਟਾਲਣ ਵਿਚ ਪਹਿਲਾਂ ਹੀ ਕਾਫ਼ੀ ਦੇਰ ਹੋ ਚੁੱਕੀ ਸੀ।

ਆਖ਼ਰ ਵੱਖ ਵੱਖ ਸਿਆਸੀ ਪਾਰਟੀਆਂ ਅਤੇ ਰੁਚੀ ਰੱਖਣ ਵਾਲੇ ਵਿਅਕਤੀਆਂ ਨਾਲ ਗੱਲਬਾਤ ਕਰਨ ਪਿੱਛੋਂ ਮਾਊਂਟਬੈਟਨ ਨੂੰ ਆਪ ਹੀ ਕਿਸੇ ਨਤੀਜੇ 'ਤੇ ਪਹੁੰਚਣਾ ਪਿਆ। ਉਹ ਇਕ ਸਮਝਦਾਰ, ਮਿੱਠ-ਬੋਲੜਾ ਅਤੇ ਖੁਸ਼ ਦਿਲ ਇਨਸਾਨ ਸੀ ਅਤੇ ਇਸੇ ਕਰਕੇ ਆਪਣੀ ਸਦਭਾਵਨਾ ਅਤੇ ਸੰਜੀਦਗੀ ਕਾਰਣ ਭਾਰਤੀ ਨੇਤਾਵਾਂ ਨੂੰ ਆਪਣੀ ਗੱਲ ਮਨਾਉਣ ਵਿਚ ਬਿਨਾ ਕਿਸੇ ਔਖ ਦੇ ਹੀ ਸਫ਼ਲ ਹੋ ਗਿਆ। ਖ਼ਤਰ-ਨਾਕ ਸਾਗਰਾਂ ਦਾ ਇਕ ਤਜ਼ਰਬੇਕਾਰ ਕਮਾਂਡਰ ਹੋਣ ਕਰਕੇ ਉਹ ਜਾਣਦਾ ਸੀ ਕਿ ਇਕ ਤੁਰੰਤ ਕੀਤੇ ਫ਼ੈਸਲੇ ਦੀ ਕਿੰਨੀ ਅਹਿਮੀਅਤ ਹੁੰਦੀ ਹੈ। ਉਸਨੂੰ ਛੇਤੀ ਹੀ ਇਸ ਦੁਖਦਾਈ ਸਿੱਟੇ 'ਤੇ ਪਹੁੰਚਣਾ ਪਿਆ ਕਿ ਕਾਂਗਰਸ ਅਤੇ ਲੀਗ ਵਿਚਕਾਰ ਪਈ ਮਤਭੇਦਾਂ ਦੀ ਖਾਈ ਨੂੰ ਕਿਸੇ ਵੀ ਕੀਮਤ ਉਤੇ ਪੂਰਿਆ ਨਹੀਂ ਜਾ ਸਕਦਾ ਅਤੇ ਇਸਦਾ ਇਕੋ ਇਕ ਹੱਲ-ਮੁਲਕ ਦੀ ਵੰਡ ਕਰਨਾ ਹੈ। ਜਿੰਨੀ ਛੇਤੀ ਇਹ ਵੰਡ ਕਰ ਦਿੱਤੀ ਜਾਂਦੀ ਹੈ ਅਤੇ ਅੰਗਰੇਜ਼ ਭਾਰਤ ਛੱਡ ਜਾਂਦੇ ਹਨ, ਸਾਰੀਆਂ ਸੰਬੰਧਤ ਪਾਰਟੀਆਂ

ਲਈ ਇਹ ਉਨਾ ਹੀ ਚੰਗਾ ਹੋਵੇਗਾ। ਅਸਲ ਵਿਚ ਸਥਿਤੀ ਏਨੀ ਨਾਜ਼ੁਕ ਹੋ ਗਈ ਸੀ ਕਿ ਉਸਦੇ ਸਟਾਫ਼ ਦੇ ਮੁੱਖੀ ਲਾਰਡ ਇਸਮੇਅ ਨੇ ਇਸਨੂੰ 'ਸਮੁੰਦਰ ਦੇ ਐਨ ਵਿਚਕਾਰ ਵਿਚਰ ਰਹੇ ਉਸ ਜਹਾਜ਼ ਉਪਰ ਸਵਾਰ ਹੋਣ ਦੇ ਬਰਾਬਰ ਦੱਸਿਆ, ਜਿਸਦੇ ਡੈਕ 'ਤੇ ਅੱਗ ਲਗੀ ਹੋਵੇ ਅਤੇ ਅੰਦਰ ਬਰੂਦ ਹੀ ਬਰੂਦ ਭਰਿਆ ਹੋਵੇ।'

ਸਥਿਤੀਆਂ ਇਸ ਪ੍ਰਕਾਰ ਬੇ ਕਾਬੂ ਹੋ ਗਈਆਂ ਸਨ ਕਿ ਇਸ ਬਾਰੇ ਆਪਣੇ ਵਿਚਾਰਾਂ ਪ੍ਰਤੀ ਕਾਂਗਰਸੀ ਨੇਤਾਵਾਂ ਨੂੰ ਸਹਿਮਤ ਕਰਾਉਣ ਲਈ ਵਾਇਸਰਾਇ ਨੂੰ ਬਹੁਤੀ ਦੇਰ ਨਾ ਲਗੀ। ਕੰਮ-ਚਲਾਊ ਰਾਸ਼ਟਰੀ ਮੰਤਰੀ ਮੰਡਲ ਵਿਚ ਮੁਸਲਿਮ ਲੀਗ ਨੇ ਜੋ ਗੁਲ ਖਿਲਾਇਆ ਸੀ ਉਸ ਤੋਂ ਉਹ ਪਹਿਲਾਂ ਹੀ ਪ੍ਰੇਸ਼ਾਨ ਸਨ। ਮਾਊਂਟਬੈਟਨ ਲਈ ਵੱਡੀ ਜਿੱਤ ਇਹ ਸੀ ਕਿ ਉਸ ਨੇ ਜਿੱਨਾਹ ਨੂੰ ਇਸ ਗੱਲ ਲਈ ਰਾਜੀ ਕਰ ਲਿਆ ਸੀ ਕਿ ਵੰਡ ਵਿਚ ਇਕ ਹੋਰ ਵੰਡ ਵੀ ਜ਼ਰੂਰੀ ਹੈ ਅਤੇ ਇਸੇ ਜ਼ਰੂਰਤ ਕਾਰਣ, ਜਿਸ ਅਨੁਸਾਰ ਮੁਲਕ ਦੇ ਦੋ ਟੁਕੜੇ ਕੀਤੇ ਜਾਣੇ ਹਨ, ਬੰਗਾਲ ਅਤੇ ਪੰਜਾਬ ਨੂੰ ਆਪਣੀ ਵੰਡ ਬਾਰੇ ਇਹ ਫ਼ੈਸਲਾ ਲੈਣ ਦੀ ਪੂਰੀ ਖੁੱਲ੍ਹ ਹੋਵੇਗੀ ਕਿ ਉਹਨਾਂ ਭਾਰਤ ਵਿਚ ਰਹਿਣਾ ਹੈ ਜਾਂ ਪਾਕਿਸਤਾਨ ਵਿਚ। ਆਪਨੀ ਕੀਤੀ ਦੇ ਫ਼ਲ ਨੂੰ ਭੁਗਤਦੇ ਹੋਏ ਅਪਮਾਨ ਗ੍ਰਸਤ ਜਿੱਨਾਹ ਪਾਸ ਇਕ 'ਬੋਧਾ ਪਾਕਿਸਤਾਨ' ਕਬੂਲਣ ਤੋਂ ਸਿਵਾ ਕੋਈ ਚਾਰਾ ਨਹੀਂ ਸੀ।

ਇੰਜ ਆਜ਼ਾਦੀ ਵੱਲ ਵੱਧਦੇ ਸਫ਼ਰ ਦੀ ਆਖ਼ਰੀ ਕੜੀ ਵਿਚ, ਭਾਰਤੀ ਇਤਿਹਾਸ ਦਾ ਰੱਥ ਸਾਹੋਸਾਹੀ ਹੋਇਅ, ਸਰਪਟ ਦੌੜਨ ਲੱਗਾ, ਜਿਸਨੇ ਆਪਣੇ ਪਹੀਆਂ ਹੇਠ ਲੱਖਾਂ ਬੇਕਸੂਰ ਵਿਅਕਤੀਆਂ ਨੂੰ ਦਰੜ ਦਿੱਤਾ ਅਤੇ ਚਾਰੇ ਪਾਸੇ ਲਹੂ ਭਿੱਜੀ ਧੂੜ ਦੇ ਅੰਨੇ ਬੱਦਲ ਛਾ ਗਏ। ਜਗਨਨਾਥ ਮੰਦਰ ਦੇ ਕਿਸੇ ਵੀ ਰੱਥ ਨੇ ਆਪਣੇ ਬੇਰਹਿਮੀ ਪਹੀਆਂ ਹੇਠ ਕਦੇ ਵੀ ਏਨੀ ਵੱਡੀ ਗਿਣਤੀ ਵਿਚ ਲੋਕਾਂ ਨੂੰ ਨਹੀਂ ਦਰੜਿਆ ਜਾਂ ਤਬਾਹ ਕੀਤਾ ਹੋਣਾ। 'ਸਾਡੀ ਆਮਦ ਦੇ ਤਿਰਹੱਤਰ ਦਿਨਾਂ ਦੇ ਅੰਦਰ ਹੀ,' ਵਾਇਸਰਾਇ ਦੇ ਪ੍ਰੈਸ-ਸਕੱਤਰ, ਅਲਾਨ ਕੈਂਪਬੈੱਲ-ਜੋਹਨਸਨ ਨੇ ਯਾਦ ਦੁਹਰਾਇਆ, 'ਮੁਲਕ ਦੀ ਵੰਡ ਦੀ ਯੋਜਨਾ ਦਾ ਐਲਾਨ ਕਰ ਦਿੱਤਾ ਗਿਆ ਸੀ ਅਤੇ ਇਸਤੋਂ ਬਹੱਤਰ ਦਿਨਾਂ ਬਾਅਦ ਵਾਇਸਰਾਇ ਦਾ ਪੱਦ ਆਪਣੇ ਆਪ ਖ਼ਤਮ ਹੋ ਗਿਆ।'

ਭਾਰਤ ਵਿਚ ਬਰਤਾਨਵੀ ਰਾਜ, ਵਾਇਸਰਾਇ ਦਾ ਪੱਦ ਜਿਸਦਾ ਇਕ ਸਰਕਰਦਾ ਚਿੰਨ੍ਹ ਸੀ, ਦਾ ਅੰਤ-ਜਿਸਦੀ ਚਾਹਤ ਗਾਂਧੀ ਜੀ ਨੇ ਸਭ ਤੋਂ ਵੱਧ ਕੀਤੀ ਸੀ, ਹੁਣ ਉਪ ਭੋਗਣ ਯੋਗ ਸੀ। ਉਹਨਾ ਨੇ ਹੀ ਸਭ ਤੋਂ ਵੱਧ ਇਸ ਸਾਮਰਾਜ ਦੀਆਂ ਜੜ੍ਹਾਂ ਖੋਖਲੀਆਂ ਕੀਤੀਆਂ ਸਨ। ਪਰੰਤੂ ਹੁਣ, ਜਦੋਂ ਕਿ ਅੰਤ ਦਿਖਾਈ ਦੇਣ ਲਗ ਪਿਆ ਸੀ, ਉਹ ਰਤਾ ਖੁਸ਼ ਨਹੀਂ ਸਨ। ਉਹਨਾਂ ਕਾਂਗਰਸੀ ਨੇਤਾਵਾਂ ਨੂੰ ਇਹ ਮਨਾਉਣ ਲਈ ਪੂਰੀ ਵਾਹ ਲਾਈ ਕਿ ਉਹ ਘਬਰਾਹਟ ਵਿਚ ਆਕੇ ਮੁਲਕ ਦੀ ਵੰਡ ਸਵੀਕਾਰ ਕਰਨ ਲਈ ਉਤਾਵਲੇ ਨਾ ਹੋਣ। ਪਰ ਕਾਂਗਰਸੀ ਨੇਤਾ, ਜੋ ਇਕ ਵਾਰ ਚੀਤੇ 'ਤੇ ਸਵਾਰ ਹੋ ਗਏ ਸਨ, ਹੁਣ ਉਸਦੀ ਪਿੱਠ ਤੋਂ ਨਹੀਂ ਸਨ ਉਤਰ ਸਕਦੇ। ਅੱਧ-ਪੁਚੱਦੇ ਹੁਲਾਸਮਈ ਅਤੇ ਅੱਧ-ਪੁਚੱਦੇ ਘਬਰਾਏ ਹੋਏ, ਕੁਝ ਕੁਝ ਲਲਚਾਏ ਹੋਏ ਅਤੇ ਕੁਝ ਕੁਝ ਭੈ ਭੀਤ, ਉਹ ਪੂਰੀ ਤਰ੍ਹਾਂ ਨਿਰਉਤਸ਼ਾਹਿਤ ਅਤੇ ਬੌਂਦਲੇ ਹੋਏ ਪਏ

ਸਨ। ਉਹਨਾਂ ਨੂੰ ਸਮਝ ਨਹੀਂ ਸੀ ਪੈ ਰਹੀ ਕਿ ਉਹ ਕੀ ਕਰਨ। ਸ਼ਾਇਦ ਉਹਨਾਂ ਸੱਚਮੁੱਚ ਹੀ ਇਹ ਯਕੀਨ ਕਰ ਲਿਆ ਸੀ ਕਿ ਪਾਕਿਸਤਾਨ ਬਣਾਉਣ ਲਈ ਜਿੱਨਾਹ ਦੀ ਮੰਗ ਪ੍ਰਵਾਨ ਕਰਕੇ ਉਹਨਾਂ ਹਮੇਸ਼ਾਂ ਲਈ ਸੰਪਰਦਾਇਕਤਾ ਦੀ ਸਮੱਸਿਆ ਨੂੰ ਹੱਲ ਕਰ ਲਿਆ ਸੀ। ਜਵਾਹਰ ਲਾਲ ਨਹਿਰੂ ਨੇ ਆਪਣੀ ਇਕ ਬੁਧੀਜੀਵੀ ਨਿਰਲੇਪਤਾ ਦੇ ਰੌਂਅ ਵਿਚ, ਜੋ ਉਹਨਾਂ ਨੂੰ ਬਾਕੀ ਆਮ ਸਿਆਸਤਦਾਨਾਂ ਤੋਂ ਵਖਰਿਆਉਂਦੀ ਸੀ, ਲੁਕਵੇਂ ਤੌਰ ਤੇ ਕਿਹਾ ਸੀ : 'ਸਿਰ ਨੂੰ ਵੱਡ ਕੇ ਅਸਾਂ ਸਿਰ ਦਰਦ ਤੋਂ ਛੁਟਕਾਰਾ ਪਾ ਲਿਆ ਹੈ।'

ਗਾਂਧੀ ਜੀ ਨੇ ਬਾਰ ਬਾਰ ਇਸੇ ਗੱਲ 'ਤੇ ਜ਼ੋਰ ਦਿੱਤਾ ਕਿ ਜੇਕਰ ਮੁਲਕ ਦੀ ਵੰਡ ਕਰਨੀ ਹੀ ਹੈ ਤਾਂ ਇਹ ਆਜ਼ਾਦੀ ਤੋਂ ਬਾਅਦ ਕੀਤੀ ਜਾਣੀ ਚਾਹੀਦੀ ਹੈ, ਨਾ ਕਿ ਆਜ਼ਾਦੀ ਤੋਂ ਪਹਿਲਾਂ। ਪਹਿਲਾਂ ਅੰਗਰੇਜ਼ਾਂ ਨੂੰ ਇਥੋਂ ਚਲੇ ਜਾਣ ਦਿਓ। ਭਾਰਤ ਨੂੰ ਆਪਣੀ ਕਿਸਮਤ 'ਤੇ ਛੱਡ ਦਿੱਤਾ ਜਾਵੇ; ਫਿਰ ਕੁਝ ਸਮੇਂ ਲਈ ਇਥੇ ਅਰਾਜਕਤਾ ਅਤੇ ਅਵਿਵਸਥਤਾ ਦੀ ਹਾਲਤ ਆ ਸਕਦੀ ਹੈ ਅਤੇ ਭਾਰਤ ਨੂੰ ਇਸ ਅੱਗ ਵਿਚੋਂ ਲੰਘਣਾ ਪੈ ਸਕਦਾ ਹੈ, 'ਪਰ ਇਹ ਅੱਗ ਸਾਨੂੰ ਸ਼ੁਧ ਕਰ ਦੇਵੇਗੀ।' ਪਰੰਤੂ ਗਾਂਧੀ ਜੀ ਦੀ ਆਵਾਜ਼ ਹੁਣ ਇਕ ਜੰਗਲ ਵਿਚ ਕੂਕਣ ਵਾਂਗ ਸੀ। ਹੁਣ ਉਹ ਕੋਈ ਪਹਿਲ-ਕਦਮੀ ਕਰਨ ਦੇ ਸਮਰਥ ਨਹੀਂ ਸਨ ਰਹੇ।

ਪਿਛਲੇ ਤਿੰਨ ਦਹਾਕਿਆਂ ਤੋਂ ਵੀ ਘੱਟ ਸਮੇਂ ਦੌਰਾਨ, ਜਦੋਂ ਤੋਂ ਕਿ ਉਹਨਾਂ ਰਾਜਨੀਤਕ ਸੰਘਰਸ਼ ਦੀ ਵਾਗਡੋਰ ਸੰਭਾਲੀ ਸੀ, ਉਹਨਾਂ ਰਾਸ਼ਟਰ ਨੂੰ ਆਜ਼ਾਦੀ ਦੇ ਦਰਵਾਜ਼ਿਆਂ ਦੇ ਬਿਲਕੁਲ ਕਰੀਬ ਲੈ ਆਂਦਾ ਸੀ। ਇਹ ਵੇਖਦੇ ਹੋਏ ਕਿ ਦਰਵਾਜ਼ੇ ਹੁਣ ਖੁੱਲਣ ਹੀ ਵਾਲੇ ਹਨ, ਆਖਰੀ ਅੜਿੱਕੇ ਨੂੰ ਟੱਪ ਜਾਣ ਲਈ ਇਕ ਪਾਗ਼ਲ ਭੀੜ ਇਕੱਠੀ ਹੋ ਗਈ।

ਇਨਾਮ ਹਾਸਲ ਕਰਨ ਲਈ ਇਕ ਅਸ਼ੋਭਨੀਕ ਦੌੜ ਸ਼ੁਰੂ ਹੋ ਗਈ ਸੀ। ਨਿਰਾਸ਼ਾ ਵਿਚ ਜਾਦੂਗਰ ਨੇ ਆਪਣਾ ਜਾਦੂਈ ਡੰਡਾ ਤੋੜ ਦਿੱਤਾ ਅਤੇ ਉਹ ਇਕ ਪਾਸੇ ਹੋਕੇ ਖਲੋ ਗਿਆ। ਫਿਰ ਦੁਖ ਪੂਰਵਕ ਭਿਆਨਕ ਹੁੱਲੜਬਾਜ਼ੀ ਨੂੰ ਵੇਖਣ ਲੱਗਾ—ਟੋਲਿਆਂ ਦੇ ਟੋਲੇ ਵਹੀਰਾਂ ਘੱਤ ਰਹੇ ਸਨ...ਉਡਦੇ ਜਾ ਰਹੇ ਸਨ...ਕੁਝ ਹੁਲਾਸ ਵਿਚ, ਕੁਝ ਘਬਰਾਹਟ ਵਿਚ। ਇਹਨਾਂ ਵਹੀਰਾਂ ਹੇਠ ਕਿੰਨੇ ਲੋਕ ਲਿਤਾੜੇ ਜਾਣਗੇ ? ਕੀ ਉਹ ਆਪ (ਗਾਂਧੀ ਜੀ) ਇਹਨਾਂ ਤੋਂ ਬਚ ਪਾਉਣਗੇ ? ਉਹਨਾਂ ਨੂੰ ਬਚ ਪਾਉਣ ਦੀ ਕੋਈ ਇੱਛਾ ਵੀ ਨਹੀਂ ਸੀ।

ਅੰਤਿਮ ਯੋਜਨਾ, ਜਿਸ ਅਨੁਸਾਰ ਮੁਲਕ ਨੂੰ ਦੋ ਸੁਤੰਤਰ ਦੇਸ਼ਾਂ-ਭਾਰਤ ਅਤੇ ਪਾਕਿਸਤਾਨ ਵਿਚ ਵੰਡ ਦਿੱਤਾ ਜਾਣਾ ਸੀ, ਦੇ ਰਸਮੀ ਐਲਾਨ ਤੋਂ ਦੋ ਦਿਨ ਪਹਿਲਾਂ ਪਹਿਲੀ ਜੂਨ ਦੀ ਸਵੇਰ ਨੂੰ ਗਾਂਧੀ ਜੀ, ਜਿਵੇਂ ਕਿ ਉਹਨਾਂ ਦੇ ਨਿਜੀ ਸੇਵਾਦਾਰ ਅਤੇ ਜੀਵਨੀਕਾਰ ਦੱਸਦੇ ਹਨ—ਆਮ ਨਾਲੋਂ ਕੁਝ ਸਮਾਂ ਪਹਿਲਾਂ ਹੀ ਜਾਗ ਪਏ। ਅਤੇ ਕਿਉਂਜੋ ਰੋਜ਼ਾਨਾ ਦੀ ਅਰਦਾਸ ਸ਼ੁਰੂ ਕਰਨ ਲਈ ਹਾਲੇ ਕੁਝ ਸਮਾਂ ਬਚਦਾ ਸੀ, ਉਹ ਬਿਸਤਰੇ 'ਤੇ ਲੇਟ ਗਏ ਅਤੇ ਅੰਤਰ ਧਿਆਨ ਹੋ ਕੇ ਇਹ ਕਹਿੰਦੇ ਸੁਣੇ ਗਏ : 'ਅੱਜ ਮੈਂ ਆਪਣੇ ਆਪਨੂੰ ਇਕੱਲਾ ਮਹਿਸੂਸ ਕਰ ਰਿਹਾ ਹਾਂ। ਇਥੋਂ ਤਕ ਕਿ ਸਰਦਾਰ

ਪਟੇਲ ਅਤੇ ਜਵਾਹਰ ਲਾਲ ਨਹਿਰੂ ਵੀ ਇਹ ਸੋਚਦੇ ਹਨ ਕਿ ਮੇਰਾ ਅਨੁਮਾਨ ਗਲਤ ਹੈ । ਉਹਨਾਂ ਦਾ ਖ਼ਿਆਲ ਹੈ ਕਿ ਮੁਲਕ ਦੀ ਵੰਡ ਹੋ ਜਾਣ ਨਾਲ ਇਥੇ ਆਪਣੇ ਆਪ ਹੀ ਅਮਨ ਬਹਾਲ ਹੋ ਜਾਵੇਗਾ । ਉਹਨਾਂ ਨੂੰ ਮੇਰੇ ਵੱਲੋਂ ਵਾਇਸਰਾਇ ਨੂੰ ਦਿੱਤੀ ਇਹ ਸਲਾਹ ਵੀ ਪਸੰਦ ਨਹੀਂ ਆਈ ਕਿ ਜੇਕਰ ਮੁਲਕ ਦੀ ਵੰਡ ਜ਼ਰੂਰੀ ਹੀ ਹੈ ਤਾਂ ਇਹ ਬਰਤਾਨਵੀ ਦਖ਼ਲ ਆਧੀਨ ਜਾਂ ਬਰਤਾਨਵੀ ਹਕੂਮਤ ਆਧੀਨ ਨਹੀਂ ਹੋਣੀ ਚਾਹੀਦੀ। ਉਹ ਸ਼ਾਇਦ ਸੋਚਦੇ ਹਨ ਕਿ ਬੁਢਾਪੇ ਕਾਰਣ ਮੇਰੀ ਅਕਲ ਵੀ ਨਿਘਰ ਗਈ ਹੈ । ਕੁਝ ਵੀ ਹੋਵੇ, ਜੇਕਰ ਮੈਂ ਆਪਣੇ ਆਪ ਨੂੰ ਕਾਂਗਰਸ ਅਤੇ ਅੰਗਰੇਜ਼ਾਂ ਦਾ ਸੱਚਾ ਅਤੇ ਵਫਾਦਾਰ ਦੋਸਤ ਸਾਬਤ ਕਰਨਾ ਹੈ, ਜਿਵੇਂ ਕਿ ਮੈਂ ਦਾਅਵਾ ਕਰਦਾ ਹਾਂ, ਤਾਂ ਮੈਨੂੰ ਉਹੀ ਕੁਝ ਕਰਨਾ ਚਾਹੀਦਾ ਹੈ ਜੋ ਮੈਂ ਮਹਿਸੂਸ ਕਰਦਾ ਹਾਂ । ਮੈਂ ਸਪੱਸ਼ਟ ਵੇਖ ਰਿਹਾ ਹਾਂ ਕਿ ਅਸੀਂ ਇਕ ਬਹੁਤ ਗਲਤ ਸੌਦਾ ਕਰਨ 'ਤੇ ਤੁਲੇ ਹੋਏ ਹਾਂ । ਇਸਦਾ ਜੋ ਨਤੀਜਾ ਨਿਕਲਣਾ ਹੈ, ਉਸਨੂੰ ਸ਼ਾਇਦ ਅਸੀਂ ਛੇਤੀ ਨਾਲ ਮਹਿਸੂਸ ਨਾ ਕਰ ਸਕੀਏ ਪਰ ਮੈਂ ਬਹੁਤ ਸਪੱਸ਼ਟ ਰੂਪ ਵਿਚ ਵੇਖ ਸਕਦਾ ਹਾਂ ਕਿ ਇਸ ਕੀਮਤ 'ਤੇ ਹਾਸਲ ਕੀਤੀ ਆਜ਼ਾਦੀ ਦਾ ਭਵਿੱਖ ਬੜਾ ਧੁੰਦਲਾ ਹੈ ।'

ਕੁਝ ਦੇਰ ਚੁੱਪ ਰਹਿਣ ਪਿੱਛੋਂ ਉਹ ਫਿਰ ਬੋਲਣ ਲਗੇ : 'ਪਰ ਹੋ ਸਕਦੈ, ਉਹ ਸਾਰੇ ਸਹੀ ਹੋਣ ਅਤੇ ਮੈਂ ਇਕੱਲਾ ਹੀ ਹਨੇਰੇ ਵਿਚ ਭਟਕ ਰਿਹਾ ਹੋਵਾਂ । ਇਸ ਦਾ ਪ੍ਰਮਾਣ ਵੇਖਣ ਲਈ ਮੈਂ ਸ਼ਾਇਦ ਉਦੋਂ ਤਕ ਜ਼ਿੰਦਾ ਹੀ ਨਾ ਰਹਾਂ ਪਰ ਜਿਸ ਬੁਰਾਈ ਦਾ ਮੈਨੂੰ ਡਰ ਹੈ, ਜੇਕਰ ਉਸਨੇ ਭਾਰਤ ਨੂੰ ਆਪਣੀ ਲਪੇਟ ਵਿਚ ਲੈ ਲਿਆ ਅਤੇ ਇਸਦੀ ਆਜ਼ਾਦੀ ਖ਼ਤਰੇ ਵਿਚ ਪੈ ਜਾਂਦੀ ਹੈ, ਤਾਂ ਆਉਣ ਵਾਲੀ ਪੀੜ੍ਹੀ ਨੂੰ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਇਹ ਕੁਝ ਸੋਚ ਕੇ ਇਸ ਬੁੱਢੇ ਦੀ ਆਤਮਾ ਕਿਵੇਂ ਇਕ ਅਸਹਿ ਸੰਤਾਪ ਵਿਚੋਂ ਗੁਜ਼ਰ ਰਹੀ ਹੈ ! ਇਸ ਲਈ ਇਹ ਨਾ ਕਿਹਾ ਜਾਵੇ ਕਿ ਭਾਰਤ ਦੇ ਟੁਕੜੇ ਕਰਾਉਣ ਵਿਚ ਗਾਂਧੀ ਵੀ ਇਕ ਧਿਰ ਸੀ । ਪਰ ਇਸੇ ਵੇਲੇ ਤਾਂ ਹਰ ਕੋਈ ਭਾਰਤ ਦੀ ਆਜ਼ਾਦੀ ਲਈ ਉਤਾਵਲਾ ਹੋਇਆ ਪਿਆ ਹੈ । ਇਸ ਲਈ, ਹੋਰ ਕੋਈ ਚਾਰਾ ਨਹੀਂ ਏ ।'

ਅਗਲੇ ਦਿਨ, ਜੋ ਕਿ ਸੋਮਵਾਰ ਸੀ, ਮਾਊਂਟਬੈਟਨ, ਜਿਵੇਂ ਉਸਦੇ ਪ੍ਰੈੱਸ ਸਕੱਤਰ ਨੇ ਲਿਖਿਆ ਹੈ, ਬੜੀ ਬੇ ਸਬਰੀ ਨਾਲ ਗਾਂਧੀ ਜੀ ਦੀ ਉਡੀਕ ਕਰ ਰਿਹਾ ਸੀ ਕਿ ਪਤਾ ਨਹੀਂ ਉਹਨਾਂ ਦੇ ਮਨ ਵਿਚ ਕੀ ਹੈ । ਭਾਰਤ ਦੀ ਵੰਡ ਪ੍ਰਤੀ ਆਪਣੀ ਵਿਰੋਧਤਾ ਨੂੰ ਗਾਂਧੀ ਜੀ ਨੇ ਕਿਸੇ ਤੋਂ ਛੁਪਾ ਨਹੀਂ ਸੀ ਰੱਖਿਆ ਪਰ ਵੰਡ ਦੀ ਯੋਜਨਾ ਨੂੰ ਨਾਕਾਮ ਕਰਨ ਲਈ ਉਹ ਕਿਸ ਹੱਦ ਤਕ ਜਾਣਗੇ, ਇਹ ਇਕ ਮਹੱਤਵ-ਪੂਰਣ ਪ੍ਰਸ਼ਨ ਸੀ । ਇੰਜ ਉਹਨਾਂ ਹਫ਼ਤੇ ਵਿਚ ਆਪਣੇ ਇਕ ਦਿਨ ਦੇ ਮੌਨ ਵਰਤ ਦੌਰਾਨ, ਜੋ ਕੁਝ ਮਹਿਸੂਸ ਕੀਤਾ, ਨੂੰ ਜਦੋਂ ਉਹਨਾਂ ਆਪਣੀ ਆਦਤ ਅਨੁਸਾਰ ਬੱਚਤ ਦੀ ਭਾਵਨਾ ਆਧੀਨ ਵੱਖ ਵੱਖ ਇਸਤੇਮਾਲ ਕੀਤੇ ਲਿਫਾਫਿਆਂ ਦੇ ਪਿਛਲੇ ਪਾਸੇ ਅਤੇ ਕਾਗਜ਼ ਦੇ ਹੋਰ ਟੁਕੜਿਆਂ ਉਪਰ ਝਰੀਟਿਆ ਤਾਂ ਵਾਇਸਰਾਇ ਨੂੰ ਅਣਕਿਆਸੀ ਰਾਹਤ ਅਤੇ ਅਸਚਰਜਤਾ ਮਹਿਸੂਸ ਹੋਈ । ਕਾਗਜ਼ ਦੇ ਇਕ ਟੁਕੜੇ

ਉਪਰ ਉਹਨਾਂ ਲਿਖਿਆ ਸੀ : 'ਕੀ ਮੈਂ ਆਪਣੀਆਂ ਤਕਰੀਰਾਂ ਦੌਰਾਨ ਤੁਹਾਡੇ ਖਿਲਾਫ਼ ਇਕ ਵੀ ਸ਼ਬਦ ਬੋਲਿਆ ਹੈ ?'

'ਜਦੋਂ ਮੁਲਾਕਾਤ ਖ਼ਤਮ ਹੋਈ,' ਕੈਂਪਬੈੱਲ-ਜੋਹਨਸਨ ਨੇ ਆਪਣੀ ਡਾਇਰੀ ਵਿਚ ਲਿਖਿਆ, 'ਮਾਊਂਟਬੈਟਨ ਨੇ ਕਾਗ਼ਜ਼ ਦੇ ਵੱਖ ਵੱਖ ਟੁਕੜਿਆਂ ਨੂੰ ਉਠਾ ਲਿਆ, ਜਿਨ੍ਹਾਂ ਬਾਰੇ ਉਹ ਸੋਚਦੇ ਸਨ ਕਿ ਇਹ ਉਹਨਾਂ ਦੀਆਂ ਇਤਿਹਾਸਕ ਨਿਸ਼ਾਨੀਆਂ ਵਿਚੋਂ ਸਭ ਤੋਂ ਉਤਕ੍ਰਿਸ਼ਟ ਹੋਣਗੇ ।' ਵਾਇਸਰਾਇ ਨੇ ਇਹ ਅਨੁਮਾਨ ਲਗਾਇਆ ਸੀ ਕਿ 'ਇਸ ਅਨੋਖੇ ਢੰਗ ਦੇ ਪਿੱਛੇ ਆਤਮ-ਅਨੁਸ਼ਾਨ, ਆਤਮ-ਬਲੀਦਾਨ ਅਤੇ ਰਾਜਨੀਤਕ ਤਿਆਗ ਦਾ ਇਕ ਮਹਾਨ ਕਾਰਜ ਛੁਪਿਆ ਬੈਠਾ ਹੈ ।'

ਤੇ ਇਹ ਇੰਜ ਹੀ ਸੀ । ਭਾਰਤ ਦੀ ਵੰਡ ਦਾ ਵਿਚਾਰ, ਨਾ ਕੇਵਲ ਦੇਸ਼ ਦੀ ਏਕਤਾ ਪ੍ਰਤੀ ਗਾਂਧੀ ਜੀ ਦੇ ਤੀਬਰ ਵਿਸ਼ਵਾਸ ਦੇ ਹੀ ਖ਼ਿਲਾਫ਼ ਸੀ, ਸਗੋਂ, ਜਿਵੇਂ ਉਹ ਸੋਚਦੇ ਸਨ, ਉਹ ਵੰਡ ਤੋਂ ਬਾਅਦ ਖ਼ੂਨ ਦੇ ਵਹਿ ਰਹੇ ਦਰਿਆਵਾਂ ਨੂੰ ਵੀ ਸਪੱਸ਼ਟ ਵੇਖ ਸਕਦੇ ਸਨ । 'ਤਾਂ ਫਿਰ ਤੁਸੀਂ ਇਸ ਪ੍ਰਤੀ ਕਿਉਂ ਨਹੀਂ ਆਪਣੀ ਜੰਗ ਸ਼ੁਰੂ ਕਰਦੇ ਜਿਵੇਂ ਕਿ ਇਸ ਤੋਂ ਪਹਿਲਾਂ ਤੁਸੀਂ ਇਸ ਤੋਂ ਵੀ ਘੱਟ ਕਈ ਛੋਟੀਆਂ ਛੋਟੀਆਂ ਬੁਰਾਈਆਂ ਨਾਲ ਲੜਦੇ ਆਏ ਹੋ ?' ਇਕ ਮੁਲਾਕਾਤੀ ਨੇ ਉਹਨਾਂ ਤੋਂ ਪੁਛਿਆ ਸੀ । 'ਜੇਕਰ ਮੇਰੇ ਪਾਸ ਸਮਾਂ ਹੁੰਦਾ ਤਾਂ ਕੀ ਮੈਂ ਇੰਜ ਨਾ ਕਰਦਾ ?' ਗਾਂਧੀ ਜੀ ਨੇ ਦੱਬੀ ਭਾਵਨਾ ਆਧੀਨ ਉਦਾਸੀਨ ਅਤੇ ਥਿਰਕਵੀਂ ਆਵਾਜ਼ ਵਿਚ ਜਵਾਬ ਦਿੱਤਾ ਸੀ । 'ਪਰ ਮੈਂ ਉਦੋਂ ਤਕ ਵਰਤਮਾਨ ਕਾਂਗਰਸ ਲੀਡਰਸ਼ਿਪ ਨੂੰ ਚਨੌਤੀ ਨਹੀਂ ਦੇ ਸਕਦਾ ਅਤੇ ਨਾ ਹੀ ਲੋਕਾਂ ਦੇ ਇਸ ਪਾਰਟੀ ਵਿਚਲੇ ਵਿਸ਼ਵਾਸ਼ ਨੂੰ ਹੀ ਭੰਗ ਕਰ ਸਕਦਾ ਹਾਂ, ਜਦੋਂ ਤਕ ਮੈਂ ਉਹਨਾਂ ਨੂੰ ਇਸ ਦੀ ਥਾਂ ਕੋਈ ਹੋਰ ਬਦਲਵੀਂ ਲੀਡਰ-ਸ਼ਿਪ ਦਸਣ ਦੇ ਯੋਗ ਨਹੀਂ ਹੁੰਦਾ ਹਾਂ । ਜੋ ਹਾਲਾਤ ਚਲ ਰਹੇ ਹਨ, ਉਹਨਾਂ ਨੂੰ ਧਿਆਨ ਵਿਚ ਰੱਖਦੇ ਹੋਏ, ਵਰਤਮਾਨ ਲੀਡਰਸ਼ਿਪ ਨੂੰ ਕਮਜ਼ੋਰ ਕਰਨਾ ਇਕ ਬਹੁਤ ਹੀ ਗਲਤ ਕਦਮ ਹੋਵੇਗਾ । ਇੰਜ ਇਹ ਕੌੜੀ ਗੋਲੀ ਮੈਨੂੰ ਨਿਗਲਣੀ ਹੀ ਹੋਵੇਗੀ ।'

ਤੇ ਇਹ ਕੌੜੀ ਹੀ ਸੀ । ਏਨੀ ਕੌੜੀ ਕਿ ਭਾਰਤ ਦੀ ਆਜ਼ਾਦੀ ਘੜਨ ਵਾਲਾ ਮੁੱਖ ਨਿਰਮਾਣਕਾਰ, ਜਿਸਦਾ ਸੁਨਹਿਰੀ ਅਵਸਰ ਇਸਦੇ ਉਦਘਾਟਣੀ ਸਮਾਰੋਹ ਨੂੰ ਵਾਚਣਾ ਹੋਣਾ ਚਾਹੀਦਾ ਸੀ, ਨੇ ਜਦੋਂ ਇਹ ਦਿਨ ਆਇਆ ਤਾਂ ਦਿੱਲੀ ਆਉਣ ਤੋਂ ਹੀ ਇਨਕਾਰ ਕਰ ਦਿੱਤਾ । ਉਹਨਾਂ ਕਲਕੱਤੇ ਵਿਖੇ ਹੀ ਰਹਿਣਾ ਪਸੰਦ ਕੀਤਾ, ਜਿਥੇ ਬਿਪਤਾ ਮਾਰਿਆ ਸ਼ਹਿਰ, ਜੋ ਇਕ ਸਾਲ ਪਹਿਲਾਂ ਵਾਪਰੇ 'ਮਹਾਨ ਕਲਕੱਤਾ ਕਤਲਾਮ' ਤੋਂ ਲੈ ਕੇ ਹੁਣ ਤਕ ਬਿਨਾ ਰੁਕਾਵਟ ਦੇ ਖ਼ੂਨ ਖਰਾਬੇ ਨਾਲ ਭੰਬਿਆ ਪਿਆ ਸੀ, ਨੂੰ ਉਹਨਾਂ ਦੀ ਮਲ੍ਹਮ ਦੀ ਲੋੜ ਸੀ ।

ਭਾਰਤ ਸਰਕਾਰ ਆਜ਼ਾਦੀ ਵਾਲੇ ਦਿਨ ਗਾਂਧੀ ਜੀ ਦਾ ਸੰਦੇਸ਼ ਪ੍ਰਸਾਰਿਤ ਕਰਨਾ ਚਾਹੁੰਦੀ ਸੀ । ਇਸ ਮੰਤਵ ਲਈ ਸਰਕਾਰ ਦੇ ਦੂਤ ਤਿੰਨ ਵਾਰ ਗਾਧੀ ਜੀ ਪਾਸ ਗਏ । ਉਹਨਾਂ ਗਾਂਧੀ ਜੀ ਨੂੰ ਕਾਫ਼ੀ ਪ੍ਰਭਾਵਿਤ ਕਰਨ ਦੀ ਕੋਸ਼ਿਸ਼ ਕੀਤੀ ਕਿ ਜੇਕਰ ਉਹਨਾਂ ਵੱਲੋਂ ਕੋਈ ਸੰਦੇਸ਼ ਨਹੀਂ ਦਿੱਤਾ ਜਾਂਦਾ ਹੈ ਤਾਂ 'ਇਹ ਬਹੁਤ ਬੁਰਾ ਹੋਵੇਗਾ ।' 'ਮੇਰੇ ਵੱਲੋਂ ਕੋਈ ਸੰਦੇਸ਼ ਨਹੀਂ ਹੈ,' ਮਹਾਤਮਾ ਜੀ ਦਾ ਖਰ੍ਹਵਾਂ ਉਤਰ ਸੀ । 'ਜੇਕਰ

ਇਹ ਬੁਰਾ ਹੈ ਤਾਂ ਇੰਜ ਹੀ ਸਹੀਂ ।' ਇੰਜ ਹੀ ਉਹਨਾਂ ਬੀ. ਬੀ. ਸੀ. ਦੀ ਵੀ ਅਜਿਹੀ ਬੇਨਤੀ ਨੂੰ ਠੁਕਰਾ ਦਿੱਤਾ । 'ਉਹਨਾਂ ਨੂੰ ਇਹ ਭੁੱਲ ਜਾਣਾ ਚਾਹੀਦਾ ਹੈ ਕਿ ਮੈਂ ਅੰਗਰੇਜ਼ੀ ਜਾਣਦਾ ਹਾਂ, ਉਹਨਾਂ ਦਾ ਉਤਰ ਸੀ । ਉਹ ਕਿਹੜਾ ਸੰਤਾਪ ਸੀ, ਜਿਸਨੇ ਆਮ ਤੌਰ ਤੇ ਖੁਸ਼ਗਵਾਰ ਅਤੇ ਮਜ਼ਾਹੀਏ ਸੁਭਾ ਵਾਲੇ ਵਿਅਕਤੀ ਤੋਂ ਇਸ ਮੌਕੇ 'ਤੇ ਇਸ ਪ੍ਰਕਾਰ ਦੇ ਰੁੱਖੇ ਜਵਾਬ ਦਿਵਾਏ ਹੋਣਗੇ ।

ਇਹ ਸ਼ਾਇਦ ਅੰਗਰੇਜ਼ ਹੀ ਸਨ ਜੋ ਭਾਰਤ ਅਤੇ ਪਾਕਿਸਤਾਨ ਦੀ ਆਜ਼ਾਦੀ ਵਾਲੇ ਦਿਨ ਸਭ ਤੋਂ ਵੱਧ ਜਾਇਜ਼ ਖੁਸ਼ੀ ਅਤੇ ਮਾਣ ਮਹਿਸੂਸ ਕਰ ਰਹੇ ਸਨ । ''ਵਾਸ਼ਿੰਗਟਨ ਪੋਸਟ'' ਵਿਚ ਲਿਖਦੇ ਸਮੇਂ ਵਾਲਟਰ ਲਿੱਪਮੈਨ ਦੇ ਮਨ ਵਿਚ ਇਹ ਗੱਲ ਸੀ : 'ਸ਼ਾਇਦ ਬਰਤਾਨ ਦਾ ਸਭ ਤੋਂ ਉੱਤਮ ਸਮਾਂ ਭੂਤਕਾਲ ਨਹੀਂ ਹੈ ।' ''ਭਾਰਤੀ ਸੁਤੰਤਰਤਾ ਬਿੱਲ'' ਨੂੰ 'ਬਿਨਾ ਜੰਗ ਦੇ ਅਮਨ ਦਾ ਸਮਝੌਤਾ' ਦਰਸਾਉਂਦੇ ਹੋਏ ਲਾਰਡ ਸੈਮੂਅਲ ਨੇ ਰਾਜ-ਸਦਨ ਵਿਚ ਕਿਹਾ : 'ਬਰਤਾਨਵੀ ਰਾਜ ਬਾਰੇ ਉਵੇਂ ਹੀ ਕਿਹਾ ਜਾ ਸਕਦਾ ਹੈ ਜਿਵੇਂ ਸ਼ੈਕਸਪੀਅਰ ਨੇ ਕਾਅਡੋਰ ਦੇ ਨਾਵਲ ਬਾਰੇ ਕਿਹਾ ਸੀ, ''ਉਸਦੀ ਜ਼ਿੰਦਗੀ ਵਿਚ ਕੁਝ ਵੀ ਉਸਦਾ ਨਹੀਂ ਸੀ ਬਣ ਪਾਇਆ...ਜਿਵੇਂ ਪ੍ਰਾਣ ਤਿਆਗਣ ਵਾਂਗ ।''

# 45. ਇਕ ਪੁਰਸ਼ੀ ਸਰਹੱਦੀ ਸੈਨਾ

ਗਾਂਧੀ ਜੀ ਨੇ ਅਸਲ ਵਿਚ ਨੋਆਖਲੀ ਜਾਣ ਦੀ ਯੋਜਨਾ ਬਣਾਈ ਸੀ, ਜਿਸਨੇ ਵੰਡ ਪਿੱਛੋਂ ਪਾਕਿਸਤਾਨ ਦਾ ਇਕ ਹਿੱਸਾ ਬਣ ਜਾਣਾ ਸੀ। ਪਰ ਉਹ ਆਪਣੇ ਕਹਿਣ ਅਨੁਸਾਰ 'ਲਪਟਾਂ ਛਡਦੀ ਅੱਗ ਉਤੇ ਪਾਣੀ ਦਾ ਇਕ ਗੜਵਾ' ਪਾਏ ਬਗ਼ੈਰ ਹੀ ਕਲਕੱਤਾ ਕਿਵੇਂ ਛੱਡ ਸਕਦੇ ਸਨ। ਹੁਣ ਹਿੰਸਾ ਦਾ ਪੁੱਠਾ ਗੇੜ ਸ਼ੁਰੂ ਹੋ ਗਿਆ ਸੀ। ਹਿੰਦੂ, ਜੋ ਹੁਣ ਆਪਣੇ ਘਰ ਵਿਚ ਸ਼ੇਰ ਬਣੇ ਬੈਠੇ ਸਨ, ਲੜਾਈ 'ਤੇ ਉਤਰ ਆਏ ਸਨ। ਮੁਸਲਮਾਨ ਭੈ ਭੀਤ ਹੋਏ ਪਏ ਸਨ, ਹਾਲਾਂ ਕਿ ਜਿਥੇ ਕਿਤੇ ਵੀ ਉਹਨਾਂ ਦੀ ਬਹੁ-ਗਿਣਤੀ ਹੁੰਦੀ, ਉਹ ਸ਼ਰਾਰਤ ਕਰਨ ਤੋਂ ਬਾਜ਼ ਨਹੀਂ ਸਨ ਆਉਂਦੇ। ਪਰ ਉਹ ਬਹੁਤ ਚੰਗੀ ਤਰ੍ਹਾਂ ਜਾਣਦੇ ਸਨ ਕਿ ਉਹਨਾਂ ਦੇ ਦਿਨ ਹੁਣ ਥੋੜ੍ਹੇ ਹੀ ਹਨ ਅਤੇ ਕੋਈ ਚਮਤਕਾਰ ਹੀ ਉਹਨਾਂ ਨੂੰ ਤਬਾਹੀ ਤੋਂ ਬਚਾ ਸਕਦਾ ਹੈ ਜਾਂ ਕਲਕੱਤੇ ਅਤੇ ਪੱਛਮੀ ਬੰਗਾਲ ਤੋਂ ਨਿਕਲਣ ਦੇ ਸਕਦਾ ਹੈ।

ਭੂਤਪੂਰਵ ਪ੍ਰਧਾਨ ਮੰਤਰੀ ਸੁਹਰਾਵਰਦੀ ਦਿਲ ਢਾਹੀ ਬੈਠਾ ਸੀ ਅਤੇ ਉਸਦੇ ਸੁਭਾ ਵਿਚ ਲੋੜੋਂ ਵੱਧ ਨਰਮੀ ਆ ਗਈ ਸੀ। ਇਕ ਤਾਂ ਕਲਕੱਤੇ ਵਿਚ ਹੁਣ ਉਸਦਾ ਕੋਈ ਜ਼ੋਰ ਨਹੀਂ ਸੀ ਚਲਦਾ, ਦੂਜੇ ਉਸਨੂੰ ਪੂਰਬੀ ਬੰਗਾਲ ਵਿਚ ਮੁਸਲਿਮ ਲੀਗ ਦੀ ਲੀਡਰਸ਼ਿਪ ਵਿਚੋਂ ਬਾਹਰ ਕੱਢ ਦਿੱਤਾ ਗਿਆ ਸੀ। ਉਹਨਾਂ ਗਾਂਧੀ ਜੀ ਨੂੰ ਅਰਜੋਈ ਕੀਤੀ ਕਿ ਜਿੰਨਾ ਚਿਰ ਭਾਰਤ ਦਾ ਇਹ ਪ੍ਰਮੁੱਖ ਸ਼ਹਿਰ ਆਪਣੇ ਪਾਗਲਪਣ ਤੋਂ ਮੁਕਤ ਨਹੀਂ ਹੁੰਦਾ, ਉਨਾ ਚਿਰ ਉਹ ਉਥੇ ਹੀ ਰਹਿਣ। ਗਾਂਧੀ ਜੀ ਲਈ ਕੋਈ ਵੀ ਸੌਦਾ ਏਨਾ ਮਹੱਤਵਪੂਰਣ ਨਹੀਂ ਸੀ ਹੋ ਸਕਦਾ, ਜਿੰਨਾ ਕਿ ਕਿਸੇ ਮਹਾਨ ਚਨੌਤੀ ਦਾ ਸਾਹਮਣਾ ਕਰਨ ਲਈ ਦਿੱਤਾ ਗਿਆ ਹੋਵੇ। ਪਰ ਇਸ ਸੱਦੇ ਨੂੰ ਸਵੀਕਾਰ ਕਰਦੇ ਹੋਏ ਉਹਨਾਂ ਇਹ ਸ਼ਰਤ ਲਗਾ ਦਿੱਤੀ ਕਿ ਸੁਹਰਾਵਰਦੀ ਨੂੰ ਇਸ ਮੰਤਵ ਲਈ ਉਹਨਾਂ ਦੇ ਨਾਲ ਹੋ ਕੇ ਚਲਣਾ ਹੋਵੇਗਾ ਅਤੇ ਉਹਨਾਂ ਦੋਵਾਂ ਨੂੰ ਕਿਸੇ ਇਕ ਹੀ ਘਰ ਵਿਚ ਇਕੱਠੇ ਹੀ ਰਹਿਣਾ ਹੋਵੇਗਾ। 'ਮੈਂ ਨਹੀਂ ਚਾਹੁੰਦਾ ਕਿ ਤੁਸੀਂ ਇਸ ਬਾਰੇ ਕੋਈ ਝਟਪਟ ਫ਼ੈਸਲਾ ਲਵੋ,' ਗਾਂਧੀ ਜੀ ਨੇ ਉਸਨੂੰ ਦਸਿਆ, 'ਤੁਸੀਂ ਆਪਣੇ ਘਰ ਜਾਕੇ ਇਸ ਸੰਬੰਧੀ ਆਉਣ ਵਾਲੀ ਉਲਝਣ ਬਾਰੇ ਆਪਣੀ ਬੇਟੀ ਨਾਲ ਸਲਾਹ ਕਰ ਲਵੋ;

ਮੇਰੇ ਕਹਿਣ ਦਾ ਭਾਵ ਇਹ ਕਿ ਬੁੱਢੇ ਸੁਹਰਾਵਰਦੀ ਨੂੰ ਹੁਣ ਮਰਨਾ ਹੋਵੇਗਾ ਅਤੇ ਇਕ ਫ਼ਕੀਰ ਦਾ ਜਾਮਾ ਪਹਿਨਣਾ ਹੋਵੇਗਾ ।'

ਇਸ ਮਕਸਦ ਲਈ ਗਾਂਧੀ ਜੀ ਨੇ ਜੋ ਮਕਾਨ ਚੁਣਿਆਂ ਉਹ ਇਕ ਬਜ਼ੁਰਗ ਮੁਸਲਮਾਨ ਔਰਤ ਦਾ ਸੀ ਅਤੇ ਇਕ ਐਸੀ ਗਲੀ ਵਿਚ ਜੋ ਸਰਦਾਰ ਪਟੇਲ ਦੇ ਸ਼ਬਦਾਂ ਵਿਚ, 'ਸੱਚਮੁੱਚ ਹੀ ਇਕ ਬੇ ਢੰਗੀ ਜਿਹੀ ਅਤੇ ਬਦਨਾਮ ਗੁੰਡਿਆਂ ਅਤੇ ਲਫੰਗਿਆਂ ਨਾਲ ਭਰੀ ਪਈ ਸੀ । ਇਹ ਇਕ ਅਜਿਹੀ ਥਾਂ ਸੀ ਜਿਥੇ ਕੁਝ ਵੀ ਬੁਰਾ ਵਾਪਰ ਸਕਦਾ ਸੀ; ਜਿਥੇ ਉਹ ਪੂਰੀ ਤਰ੍ਹਾਂ ਖਾੜਕੂ ਹਿੰਦੂ ਯੁਵਕਾਂ ਦੇ ਰਹਿਮ 'ਤੇ ਸਨ, ਜੋ ਉਹਨਾਂ ਨਾਲ ਇਸ ਗੱਲ ਤੋਂ ਨਾਰਾਜ਼ ਸਨ ਕਿ ਉਹ ਮੁਸਲਮਾਨਾਂ ਨੂੰ ਬਚਾਉਣ ਲਈ ਉਥੇ ਕਿਉਂ ਆਏ ਹਨ ਜਦੋਂ ਕਿ ਇਕ ਸਾਲ ਪਹਿਲਾਂ ਜਦੋਂ ਹਿੰਦੂਆਂ ਦਾ ਬੇ-ਰਹਿਮੀ ਨਾਲ ਇਥੇ ਕਤਲਾਮ ਹੋਇਆ ਸੀ ਤਾਂ ਉਹਨਾਂ ਕੁਝ ਨਹੀਂ ਸੀ ਕੀਤਾ । ਗਾਂਧੀ ਜੀ ਇਸ ਸਭ ਕੁਝ ਤੋਂ ਵਾਕਿਫ ਸਨ, ਪਰ ਫਿਰ ਵੀ ਉਹਨਾਂ ਆਪਣੀ ਸੁਰੱਖਿਆ ਲਈ ਕੋਈ ਵੀ ਰਥਿਆਰ-ਬੰਦ ਅੰਗਪਾਲ ਲੈਣ ਤੋਂ ਇਨਕਾਰ ਕਰ ਦਿੱਤਾ । ਸਿਵਾਇ ਦਿਲ ਵਿਚ ਪਿਆਰ ਅਤੇ ਦਿਮਾਗ ਵਿਚ ਸੋਝੀ ਰੱਖਦੇ ਹੋਏ, ਬਿਨਾ ਕਿਸੇ ਸੁਰੱਖਿਆ ਜਾਂ ਹੱਥਿਆਰ ਦੇ ਖ਼ਤਰੇ ਦਾ ਸਾਹਮਣਾ ਕਰਨ ਵਿਚ ਇਹ ਇਹ ਅਹਿੰਸਾ ਦਾ ਸਹੀ ਇਮਤਿਹਾਨ ਹੀ ਸਹੀਂ, ਉਹਨਾਂ ਆਖਿਆ ।

13 ਅਗੱਸਤ ਨੂੰ ਦੁਪਹਿਰ ਤੋਂ ਬਾਅਦ ਉਹ ਬੇਲੀਆ ਘਾਟ ਵਿਖੇ ਇਸ ਘਰ ਵਿਚ ਆ ਗਏ । ਗੇਟ ਉਪਰ ਹੀ ਉਹਨਾਂ ਨੂੰ ਕੁਝ ਰੋਹ ਭਰੇ ਯੁਵਕਾਂ ਦਾ ਸਾਹਮਣਾ ਕਰਨਾ ਪਿਆ ਜੋ 'ਗਾਂਧੀ, ਵਾਪਸ ਜਾਓ !' ਦੇ ਨਾਅਰੇ ਲਗਾ ਰਹੇ ਸਨ । ਸੁਹਰਾ-ਵਰਦੀ ਦੀ ਕਾਰ ਨੂੰ ਘੇਰ ਲਿਆ ਗਿਆ ਅਤੇ ਆਖ਼ਿਰ ਜਦੋਂ ਅੰਦਰ ਜਾਣ ਦਿੱਤਾ ਗਿਆ ਤਾਂ ਸ਼ੀਸ਼ੇ ਦੀਆਂ ਖਿੜਕੀਆਂ ਵਿਚੀਂ ਪੱਥਰਾਂ-ਰੋੜਿਆਂ ਦੀ ਬਰਸਾਤ ਸ਼ੁਰੂ ਹੋ ਗਈ । ਗਾਂਧੀ ਜੀ ਨੇ ਵਿਖਾਵਾਕਾਰੀਆਂ ਨੂੰ ਬੁਲਾ ਕੇ ਬੜੇ ਧੀਰਜ ਨਾਲ ਆਪਣੇ ਇਸ ਨਿਸ਼ਚੇ ਬਾਰੇ ਕਿ ਹੁਣ 'ਕਰਨ ਜਾਂ ਮਰਨ' ਲਈ ਨਿਕਲੇ ਹਨ, ਬਾਰੇ ਸਮਝਾਇਆ । ਉਹਨਾਂ ਦੇ ਸ਼ਬਦਾਂ ਨੇ ਕੁਝ ਅਸਰ ਕੀਤਾ ਅਤੇ ਅਗਲੇ ਦਿਨ ਫਿਰ ਅਰਧ-ਗੁੱਸੇ ਵਿਚ ਭਰੇ ਯੁਵਕਾਂ ਨਾਲ ਹੋਰ ਗੱਲਬਾਤ ਕਰਕੇ ਨਫ਼ਰਤ ਦੇ ਤੂਫ਼ਾਨ ਨੂੰ ਥਮਾ ਲਿਆ ।

ਇਹ ਤੂਫ਼ਾਨ, ਰੁੱਖੇ ਅਤੇ ਅੱਖੜ ਨਿਹੋਰੇ ਵਿਚ ਧਰਤੀ ਨੂੰ ਖੁਸ਼ਕ ਅਤੇ ਧੁੰਦ ਭਰੀ ਛਡਣ ਦੀ ਥਾਂ, ਆਪਣੇ ਆਪ ਵਿਚੋਂ ਜਾਗ ਪਿਆ ਸੀ, ਜੋ ਕਿ ਇਕ ਅਣਕਿਆਸੀ ਮਿਹਰ ਦੀ ਬਰਸਾਤ ਵਾਂਗ ਹੀ ਸੀ । ਅਚਾਨਕ ਅਤੇ ਬਿਨਾ ਕਿਸੇ ਵਿਖਾਵੇ ਅਤੇ ਉਕਸਾਹਟ ਦੇ ਹਿੰਦੂ ਅਤੇ ਮੁਸਲਮਾਨ ਇਕ ਦੂਜੇ ਨੂੰ ਜ਼ਫੀਆਂ ਪਾਉਂਦੇ ਅਤੇ ਨੱਚਦੇ ਝੂਮਦੇ ਆਜ਼ਾਦੀ ਦੀ ਪੂਰਵਸੰਧਿਆ ਰਲਕੇ ਮਨਾਉਣ ਲਈ ਗਲੀਆਂ ਵਿਚ ਆ ਨਿਕਲੇ । ਬੰਗਾਲੀ ਕਵੀ, ਸੁਪਿੰਦਰਨਾਥ ਦੱਤਾ, ਜਿਨ੍ਹਾਂ ਨੇ ਨਫਰਤ ਦੇ ਜਨੂਨ ਨੂੰ ਅਚਾਨਕ ਮੋਹ ਦੇ ਭਬਾਕੇ ਵਿਚ ਤਬਦੀਲ ਹੁੰਦੇ ਆਪਣੇ ਅੱਖੀਂ ਤੱਕਿਆ ਸੀ, ਨੇ ਇਸਨੂੰ 'ਆਪਣੀ ਜ਼ਿੰਦਗੀ ਵਿਚ ਸ਼ਾਇਦ ਮੈਂ ਇਹੀ ਇਕ ਚਮਤਕਾਰ ਵੇਖਿਆ ਸੀ ।' ਦਰਸਾਇਆ ।

ਪਰ ਗਾਂਧੀ ਜੀ ਬਹੁਤ ਜ਼ਿਆਦਾ ਖੁਸ਼ ਨਹੀਂ ਸਨ। ਉਹਨਾਂ ਨੂੰ ਹਾਲੇ ਵੀ ਸ਼ੱਕ ਸੀ ਕਿ ਕੀ ਇਹ ਪ੍ਰੀਵਰਤਨ ਸੱਚਮੁੱਚ ਚਿਰਕਾਲੀ ਹੋ ਨਿਬੜੇਗਾ ? ਅਗਲਾ ਦਿਨ, ਜੋ ਸਦੀਆਂ ਦੀ ਗੁਲਾਮੀ ਪਿੱਛੋਂ ਹਾਸਲ ਹੋਈ ਆਜ਼ਾਦੀ ਦੇ ਆਗਮਨ ਦੇ ਸਵਾਗਤ ਵਿਚ ਖੁਸ਼ੀਆਂ ਮਨਾਉਂਦਾ ਅਤੇ ਤੜਕ-ਭੜਕ ਦੇ ਧੂਮ-ਧਮਾਕੇ ਨਾਲ ਸ਼ੁਰੂ ਹੋਇਆ, ਗਾਂਧੀ ਜੀ ਨੇ ਵਰਤ ਰੱਖਕੇ ਕਟਿਆ ਕੀ ਇਹ ਵਰਤ ਮੁਲਕ ਦੀ ਵੰਡ ਦੇ ਸੋਗ ਵਿਚ ਸੀ ਜਾਂ ਅੰਗਰੇਜ਼ਾਂ ਦੇ ਪ੍ਰਸਥਾਨ ਕਰਨ ਲਈ ਉਹਨਾਂ ਦਾ ਧੰਨਵਾਦ ਕਰਨ ਵਜੋਂ ਸੀ, ਜਾਂ ਕਲਕੱਤੇ ਵਿਚ ਮੁੜ ਤੋਂ ਸੋਝੀ ਦੇ ਪਰਤ ਆਉਣ ਲਈ ਸੀ ਜਾਂ ਇਹ ਪੰਜ ਵਰ੍ਹੇ ਪਹਿਲਾਂ ਸਵਰਗਵਾਸ ਹੋਏ ਉਹਨਾਂ ਦੇ ਮਹਿਬੂਬ ਸਾਥੀ ਮਹਾਦੇਵ ਦਿਸਾਈ ਦੀ ਮੌਤ ਦੀ ਬਰਸੀ ਕਾਰਣ ਰੱਖਿਆ ਗਿਆ ਸੀ ਜਾਂ ਫਿਰ ਇਹ ਇਹਨਾਂ ਸਾਰੇ ਕਾਰਣਾਂ ਕਰਕੇ ਸੀ, ਇਹ ਸਿਰਫ਼ ਉਹੀ ਜਾਣਦੇ ਸਨ।

ਉਸੇ ਦਿਨ ਉਹਨਾਂ ਅਗਾਥਾ ਹੈਰੀਸਨ ਨੂੰ ਇਹ ਦੱਸਣ ਲਈ ਪੱਤਰ ਲਿਖਿਆ ਕਿ ਮਹਾਨ ਵਾਕਿਆਵਾਂ ਨੂੰ ਮਨਾਉਣ ਦਾ ਉਹਨਾਂ ਦਾ ਢੰਗ ਇਹ ਹੈ ਕਿ ਰੱਬ ਦਾ ਧੰਨਵਾਦ ਕੀਤਾ ਜਾਵੇ। ਅਤੇ ਇਸੇ ਲਈ ਵਰਤ ਅਤੇ ਅਰਦਾਸ। ਪੱਛਮੀ ਬੰਗਾਲ ਦਾ ਨਵਾਂ ਮੰਤਰੀ-ਮੰਡਲ, ਜੋ ਉਹਨਾਂ ਦੀਆਂ ਸ਼ੁਭਕਾਮਨਾਵਾਂ ਪ੍ਰਾਪਤ ਕਰਨ ਲਈ ਉਹਨਾਂ ਪਾਸ ਆਇਆ, ਨੂੰ ਉਹਨਾਂ ਜੋ ਸਲਾਹ ਦਿੱਤੀ, ਉਹ ਜ਼ਿਕਰ ਯੋਗ ਹੈ : 'ਅੱਜ ਤੋਂ ਤੁਹਾਨੂੰ ਕੰਡਿਆਂ ਦਾ ਤਾਜ ਪਹਿਨਣਾ ਹੋਵੇਗਾ...ਆਪਣੇ ਆਪ ਨੂੰ ਸੱਤਾ ਤੋਂ ਬਚਾ ਕੇ ਰੱਖਣਾ; ਸੱਤਾ ਮਨੁੱਖ ਨੂੰ ਭ੍ਰਿਸ਼ਟਾਚਾਰੀ ਬਣਾ ਦਿੰਦੀ ਹੈ। ਆਪਣੇ ਆਪਨੂੰ ਇਸਦੀ ਫੋਕੀ ਚਮਕ-ਦਮਕ ਅਤੇ ਧੂਮਧਾਮ ਵਿਚ ਗ੍ਰਿਫਤਾਰ ਨਾ ਹੋਣ ਦੇਣਾ। ਯਾਦ ਰਖੋ, ਤੁਹਾਨੂੰ ਭਾਰਤ ਦੇ ਪਿੰਡਾਂ ਦੇ ਗ਼ਰੀਬਾਂ ਦੀ ਸੇਵਾ ਕਰਨ ਦਾ ਮੌਕਾ ਦਿੱਤਾ ਗਿਆ ਹੈ। ਈਸ਼ਵਰ ਤੁਹਾਡੀ ਮਦਦ ਕਰੇ।'

'ਸਭ ਪਾਸੇ ਖੁਸ਼ੀ ਦੀ ਲਹਿਰ ਹੈ,' ਉਹਨਾਂ ਮੀਰਾ ਬਹਿਨ ਨੂੰ ਲਿਖਿਆ, 'ਪਰ ਮੈਂ ਰੱਤਾ ਸੰਤੁਸ਼ਟ ਨਹੀਂ ਹਾਂ। ਕੀ ਮੇਰੇ ਅੰਦਰ ਕੋਈ ਕਮੀ ਹੈ ?...ਹਿੰਦੂ-ਮੁਸਲਿਮ ਏਕਤਾ ਇੰਜ ਅਚਾਨਕ ਹੋਈ ਹੈ ਕਿ ਯਕੀਨ ਨਹੀਂ ਆ ਰਿਹਾ। ਇਸ ਪ੍ਰੀਵਰਤਨ ਨੂੰ ਉਹ ਮੇਰੇ ਸਿਰ ਮੜ੍ਹਦੇ ਹਨ। ਮੈਂ ਹੈਰਾਨ ਹਾਂ। ਜੇਕਰ ਮੈਂ ਨਾ ਹੁੰਦਾ ਤਾਂ ਵੀ ਸ਼ਾਇਦ ਇੰਜ ਹੀ ਵਾਪਰਨਾ ਸੀ। ਵਕਤ ਹੀ ਦਸੇਗਾ।'

ਗਾਂਧੀ ਜੀ ਨੂੰ ਜਿਸ ਗੱਲ ਦਾ ਖ਼ਤਰਾ ਸੀ, ਉਹੀ ਵਾਪਰਿਆ। ਅਖੌਤੀ ਚਮਤ-ਕਾਰ ਥੁੜ-ਚਿਰਾ ਹੀ ਸੀ। ਜਿਸ 'ਖ਼ੂਨ ਦੇ ਦਰਿਆ' ਬਾਰੇ ਉਹਨਾਂ ਪਹਿਲਾਂ ਚਿਤਾਵਨੀ ਦਿੱਤੀ ਸੀ, ਉਹ ਵੰਡ ਤੋਂ ਪਿੱਛੋਂ ਕਤਲਾਮ ਦੁਆਰਾ ਬੜੀ ਭਿਆਨਕਤਾ ਨਾਲ ਉਤਪੰਨ ਹੋਇਆ ਅਤੇ ਲਗਭਗ ਸਮੁੱਚੇ ਪੱਛਮੀ ਪਾਕਿਸਤਾਨ ਨੂੰ ਹੀ ਆਪਣੀ ਲਪੇਟ ਵਿਚ ਲੈ ਲਿਆ। ਸਮੂਹਕ ਪਾਗਲਪਣ, ਜਿੰਨੀ ਵਿਆਪਕਤਾ ਨਾਲ ਫ਼ੈਲਦਾ ਹੈ, ਇੰਜ ਕੋਈ ਛੂਤ ਦੀ ਬਿਮਾਰੀ ਵੀ ਨਹੀਂ ਫੈਲਦੀ। ਸ਼ਾਂਤ ਹੋ ਰਿਹਾ ਕਲਕੱਤਾ ਮੁੜ ਭੜਕ ਉਠਿਆ ਸੀ। ਇਕੱਤੀ ਅਗੱਸਤ ਤਕ ਵਾਤਾਵਰਣ ਏਨਾ ਰਹੱਸਪੂਰਣ ਸ਼ਾਂਤ ਅਤੇ ਸਦ-ਭਾਵੀ ਸੀ ਕਿ ਗਾਂਧੀ ਜੀ ਨੇ ਐਲਾਨ ਕੀਤਾ ਕਿ ਅਗਲੇ ਦਿਨ ਉਹ ਨੋਆਖਲੀ ਲਈ ਰਵਾਨਾ ਹੋਣਗੇ, ਜਿਥੇ ਉਹਨਾਂ ਦਾ ਕੰਮ ਹਾਲੇ ਅਧੂਰਾ ਪਿਆ ਸੀ। ਖੁਸ਼ ਕਿਸਮਤੀ

ਨਾਲ ਉਹਨਾਂ ਸੁਹਰਾਵਰਦੀ ਨੂੰ ਅਗਲੇ ਦਿਨ ਦੀ ਯਾਤਰਾ ਦਾ ਪ੍ਰਬੰਧ ਕਰਨ ਲਈ ਆਪਣੇ ਘਰ ਜਾਣ ਦੀ ਆਗਿਆ ਦਿੱਤੀ।

ਰਾਤ ਦੇ ਦੱਸ ਵਜੇ, ਜਦੋਂ ਗਾਂਧੀ ਜੀ ਸੌਣ ਲਈ ਬਿਸਤਰੇ ਵਿਚ ਜਾ ਚੁੱਕੇ ਸਨ, ਤਾਂ ਗੜਬੜ ਸ਼ੁਰੂ ਹੋ ਗਈ। ਭੜਕੇ ਯੁਵਕਾਂ ਦੀ ਇਕ ਭੀੜ ਘਰ ਦੇ ਅੰਦਰ ਆ ਘੁਸੀ ਅਤੇ ਜੋ ਕੁਝ ਉਹਨਾਂ ਦੇ ਹੱਥ ਲਗਾ, ਭੰਨਣਾ-ਤੋੜਨਾ ਸ਼ੁਰੂ ਕਰ ਦਿੱਤਾ। ਗਾਂਧੀ ਜੀ, ਜੋ ਚੀਕ-ਚਿਹਾੜਾ ਪਾਉਂਦੀ ਇਸ ਭੀੜ ਦਾ ਸਾਹਮਣਾ ਕਰਨ ਲਈ ਉਠ ਖਲੋਤੇ ਸਨ, ਦੋਵੇਂ ਹੱਥ ਜੋੜ ਕੇ ਚੁੱਪਚਾਪ ਉਹਨਾਂ ਦੇ ਅੱਗੇ ਖੜ੍ਹ ਗਏ। ਭੀੜ ਵਿਚੋਂ ਕਿਸੇ ਨੇ ਇਕ ਪੱਥਰ ਅਤੇ ਡੰਡਾ ਉਹਨਾਂ ਵੱਲ ਮਾਰਿਆ, ਜਿਸ ਤੋਂ ਉਹ ਮਸੀਂ ਬਚੇ। ਇਹ ਹੁਲੜਬਾਜ਼, ਅਸਲ ਵਿਚ, ਸੁਹਰਾਵਰਦੀ ਦੇ ਖ਼ੂਨ ਦੇ ਪਿਆਸੇ ਸਨ। ਪਰ ਖ਼ੁਸ਼ਕਿਸਮਤੀ ਨਾਲ ਉਹ ਪਰਿੰਦਾ ਪਹਿਲਾਂ ਹੀ ਉਥੋਂ ਉਡ ਚੁੱਕਾ ਸੀ।

ਜਦੋਂ ਭੀੜ ਨੂੰ ਸ਼ਾਂਤ ਹੋਣ ਲਈ ਰਾਜੀ ਕਰ ਲਿਆ ਗਿਆ ਤਾਂ ਇਹ ਖ਼ਬਰ ਆਈ ਕਿ ਮੁਸਲਮਾਨਾਂ ਨਾਲ ਭਰੇ ਹੋਏ ਲੰਘ ਰਹੇ ਇਕ ਟਰੱਕ ਉਪਰ ਹੱਥ-ਗੋਲੇ ਸੁੱਟੇ ਗਏ ਹਨ, ਜਿਸ ਨਾਲ ਦੋ ਵਿਅਕਤੀ ਮੌਕੇ 'ਤੇ ਹੀ ਮਾਰੇ ਗਏ ਹਨ। ਨਿਰਮਲ ਕੁਮਾਰ ਬੋਸ, ਜੋ ਉਸ ਸਮੇਂ ਗਾਂਧੀ ਜੀ ਨਾਲ ਠਹਿਰੇ ਹੋਏ ਸਨ ਅਤੇ ਸਕੱਤਰ ਦੀ ਹੈਸੀਅਤ ਵਿਚ ਉਹਨਾਂ ਦੀ ਮਦਦ ਕਰ ਰਹੇ ਸਨ, ਕੁਝ ਅਜਿਹੇ ਮਹੱਤਵਪੂਰਣ ਵਾਕਿਆਤ ਬਿਆਨ ਕਰਦੇ ਹਨ ਜੋ ਗਾਂਧੀ ਜੀ ਦੀ ਅਹਿੰਸਾ ਬਾਰੇ ਲਚਕੀਲੀ ਵਿਆਖਿਆ ਅਤੇ ਪੱਛਮੀ ਸ਼ਾਂਤੀਵਾਦੀਆਂ ਦੇ ਕੱਟੜ ਵਤੀਰੇ ਜਾਂ ਕਿਸੇ ਜੀਵਤ ਪ੍ਰਾਣੀ ਨੂੰ ਕੋਈ ਚੋਟ ਨਾ ਲਗਾਉਣ ਦੀ ਜੈਨਮੱਤ-ਧਾਰਣਾ, ਜੋ ਉਹਨਾਂ ਦੇ ਆਪਣੇ ਵਿਸ਼ਵਾਸ਼ ਦਾ ਵੀ ਅੰਗ ਸੀ, ਦਰਮਿਆਨ ਬੜੀ ਸੂਖ਼ਮ ਪਰ ਮਹੱਤਵਪੂਰਣ ਭਿੰਨਤਾ ਉਪਰ ਰੌਸ਼ਨੀ ਪਾਉਂਦੇ ਹਨ। ਕੁਝ ਨੌਜਵਾਨ, ਜਿਨ੍ਹਾਂ ਨੇ ਇਹ ਮਹਿਸੂਸ ਕੀਤਾ ਕਿ ਕੁਝ ਦਿਨ ਪਹਿਲਾਂ ਮਹਾਤਮਾ ਜੀ ਨੂੰ ਦਿੱਤੇ ਵਚਨ ਤੋਂ ਬਾਅਦ ਉਹਨਾਂ ਦਾ ਇਹ ਫ਼ਰਜ਼ ਬਣ ਜਾਂਦਾ ਹੈ ਕਿ ਉਹ ਮੁਸਲਮਾਨਾਂ ਦੀ ਰੱਖਿਆ ਕਰਨ, ਗਾਂਧੀ ਜੀ ਪਾਸ ਇਹ ਪੁੱਛਣ ਲਈ ਆਏ ਕਿ ਕੀ ਉਹ ਇਸ ਮੰਤਵ ਲਈ ਸਟੇਨਗੰਨਾਂ ਦੀ ਵਰਤੋਂ ਕਰ ਸਕਦੇ ਹਨ। ਗਾਂਧੀ ਜੀ ਨੇ ਉਹਨਾਂ ਨੂੰ ਦੱਸਿਆ ਕਿ 'ਉਹ ਉਹਨਾਂ ਦੇ ਨਾਲ ਹਨ।' ਜੇਕਰ ਕਾਂਗਰਸੀ ਮੁੱਖ-ਮੰਤਰੀ ਅਲਪ-ਸੰਖਿਅਕਾਂ ਦੀ ਰੱਖਿਆ ਕਰਨ ਤੋਂ ਵਿਫ਼ਲ ਹੈ ਅਤੇ ਨੌਜਵਾਨ ਇਹ ਕੰਮ ਅਗਨ-ਸ਼ਸਤਰਾਂ ਨਾਲ ਕਰਨ ਦੇ ਯੋਗ ਹਨ ਤਾਂ ਉਹ 'ਉਹਨਾਂ ਦੀ ਹਿਮਾਇਤ ਦੇ ਹੱਕਦਾਰ ਹਨ।'

ਪਰ ਇੰਜ ਕਹਿਕੇ ਗਾਂਧੀ ਨੇ ਜਿਵੇਂ ਸੰਕਟ ਨੂੰ ਆਪ ਹੀ ਸਹੇੜ ਲਿਆ ਹੋਵੇ। ਕਿਸੇ ਵੀ ਬਾਹਰੀ ਸੰਸਥਾ, ਭਾਵੇਂ ਉਹ ਸਰਕਾਰੀ ਹੋਵੇ ਜਾਂ ਗ਼ੈਰ-ਸਰਕਾਰੀ, ਉਪਰ ਨਿਰਭਰ ਹੋਣਾ ਗਾਂਧੀ ਜੀ ਦੇ ਸੁਭਾ ਵਿਚ ਸ਼ਾਮਲ ਨਹੀਂ ਸੀ, ਖਾਸ ਕਰਕੇ ਜਦੋਂ ਕੋਈ ਨੈਤਿਕ ਉੱਚਤਾ ਦਾ ਪ੍ਰਸ਼ਨ ਦਾਅ 'ਤੇ ਲਗਾ ਹੋਵੇ। ਇੰਜ ਉਹਨਾਂ ਵਰਤ ਰੱਖਣ ਦਾ ਐਲਾਨ ਕੀਤਾ ਅਤੇ ਆਖਿਆ ਕਿ ਉਹ ਉਨਾ ਚਿਰ ਵਰਤ ਨਹੀਂ ਤੋੜਨਗੇ 'ਜਦ ਤਕ ਅੱਗ ਦਾ ਤੂਫ਼ਾਨ ਸ਼ਾਂਤ ਨਹੀਂ ਹੋ ਜਾਂਦਾ।'

ਆਮ ਵਾਂਗ ਮਹਾਤਮਾ ਜੀ ਦੇ ਵਰਤ ਨੇ ਮੁਨਾਸਿਬ ਨਾਟਕੀ ਅਸਰ ਕੀਤਾ।

ਤਿੰਨ ਦਿਨਾਂ ਦੇ ਅੰਦਰ ਹੀ ਉਹਨਾਂ ਨੂੰ ਵੱਖ ਵੱਖ ਵਰਗਾਂ ਦੇ ਨੇਤਾਵਾਂ ਵੱਲੋਂ ਲਿਖਤੀ ਰੂਪ ਵਿਚ ਇਹ ਭਰੋਸਾ ਪ੍ਰਾਪਤ ਹੋਇਆ ਕਿ ਸ਼ਹਿਰ ਵਿਚ ਦੁਬਾਰਾ ਸੰਪਰਦਾਇਕ ਪਾਗਲਪਣ ਨੂੰ ਵਾਪਰਣ ਦੇਣ ਤੋਂ ਪਹਿਲਾਂ ਉਹ ਖੁਦ ਆਪਣੀਆਂ ਜਾਨਾਂ ਕੁਰਬਾਨ ਕਰ ਦੇਣਗੇ। ਕੀ ਇਹ ਭਰੋਸਾ ਸੱਚਮੁੱਚ ਹੀ ਉਹਨਾਂ ਦੇ ਹਿਰਦੇ-ਪ੍ਰੀਵਰਤਨ ਦਾ ਸਿੱਟਾ ਸੀ ਜਾਂ ਦਿਖਾਵੇ ਦੇ ਪਿਆਰ ਦੇ ਇਕ ਸੂਖ਼ਮ ਰੂਪ ਦੁਆਰਾ ਥੋਪੀ ਗਈ ਇਕ ਰਿਆਇਤ ਸੀ ਜਾਂ ਦੋਵਾਂ ਦਾ ਹੀ ਇਕ ਰਲਗੱਡ ਹੋਇਆ ਮਿਸ਼੍ਰਣ ਸੀ, ਇਸ ਬਾਰੇ ਕੋਈ ਕੀ ਕਹਿ ਸਕਦਾ ਹੈ ?

ਇਸ ਦੌਰਾਨ ਪੰਜਾਬ, ਉਤਰੀ-ਪੱਛਮੀ ਫਰੰਟੀਅਰ ਅਤੇ ਸਿੰਧ ਵਿਚ ਘੱਗ ਦਾ ਤੂਫ਼ਾਨ ਪੂਰੀ ਪ੍ਰਚੰਡਤਾ ਨਾਲ ਜਾਰੀ ਸੀ ਅਤੇ ਲਗਭਗ ਇਕ ਕਰੋੜ ਲੋਕ ਆਪਣੇ ਸਥਾਨਕ ਘਰਾਂ ਨੂੰ ਛੱਡ ਕੇ ਜਲ-ਬਲ ਰਹੀ ਸੀਮਾਂ ਤੋਂ ਪਾਰ ਸ਼ਰਨ ਹਾਸਲ ਕਰਨ ਨਿਕਲ ਤੁਰੇ ਸਨ। ਭੀੜ ਦੇ ਪਾਗਲਪਣ ਵੱਲੋਂ ਪੈਦਾ ਕੀਤੀ ਇਸ ਭਾਜੜ ਦਾ ਕੋਈ ਅੰਤ ਨਹੀਂ ਸੀ; ਇਤਿਹਾਸ ਵਿਚ ਇਹ ਬੇ ਮਿਸਾਲ ਹੀ ਸੀ। 'ਸ਼ਰਨਾਰਥੀਆਂ ਦੇ ਝੁੰਡਾਂ ਦੇ ਝੁੰਡਾਂ ਨੂੰ ਮੈਂ ਹਵਾਈ ਜਹਾਜ਼ ਰਾਹੀਂ ਤਕਿਆ,' ਕੈਂਪਬੈੱਲ-ਜੋਹਨਸਨ ਨੇ ਆਪਣੀ ਡਾਇਰੀ ਵਿਚ ਲਿਖਿਆ, ' ਜੋ ਸੱਠ ਮੀਲਾਂ ਤੋਂ ਵੱਧ ਤਕ ਫੈਲੇ ਹੋਏ ਸਨ—ਤੰਗ ਸੜਕਾਂ ਉਤੋਂ ਦੀ ਰੀਂਗਦੇ ਹੋਏ, ਗੱਡਿਆਂ ਵਿਚ ਆਪਣੀਆਂ ਦੁਨਿਆਵੀ ਚੀਜਾਂ-ਵਸਤਾਂ ਰਖੇ ਹੋਏ। ਇਸ ਤੋਂ ਪਹਿਲਾਂ ਕਈ ਸੰਪਰਦਾਇਕ ਸਥਾਨਾਂਤਰਣ ਹੋ ਚੁੱਕੇ ਹਨ, ਪਰ ਏਡੀ ਵੱਡੀ ਪੱਧਰ ਵਿਚ ਨਹੀਂ। ਇਸ ਤੋਂ ਇਲਾਵਾ, ਇਸ ਵਾਰ ਕਿਸੇ ਨੇ ਪਰਤਣਾ ਨਹੀਂ ਸੀ।'

ਵਾਇਸਰਾਇ ਵੱਲੋਂ ਪੰਜਾਬ ਵਿਚ, ਅਜਿਹੀ ਤਬਾਹੀ ਨੂੰ ਰੋਕਣ ਲਈ, ਕੀਤੇ ਗਏ ਵਿਸਤ੍ਰਿਤ ਸੁਰੱਖਿਆ ਉਪਰਾਲਿਆਂ ਦੇ ਬਾਵਜੂਦ ਇਹ ਸਭ ਕੁਝ ਵਾਪਰਿਆਂ। ਜਿਵੇਂ ਮਾਊਂਟਬੈਟਨ ਨੇ ਬਾਅਦ ਵਿਚ ਇਸ ਨੂੰ ਦਰਸਾਇਆ, 'ਜਿਥੇ ਪੰਜਾਬ ਵਿਚ ਤਾਇਨਾਤ 55 ਹਜ਼ਾਰ ਬੰਦਿਆਂ ਦੀ ਸਰਹੱਦੀ ਸੈਨਾ ਇਹਨਾਂ ਦੰਗਿਆਂ ਸਾਹਮਣੇ ਲਾਚਾਰ ਰਹੀ ਸੀ, ਉਥੇ ਇਕ- ਪੁਰਸ਼ੀ ਸਰਹੱਦੀ ਸੈਨਾ ਨੇ ਬੰਗਾਲ ਵਿਚ ਅਮਨ ਲੈ ਆਂਦਾ ਸੀ।'

ਸਮਕਾਲੀਨ ਇਤਿਹਾਸ ਦੀ ਇਹ ਇਕ ਤਸਦੀਕੀ ਸੱਚਾਈ ਹੈ ਕਿ ਅਖੌਤੀ ਅਵਿਵਸਥਤਾ ਅਤੇ ਝੱਲ ਦਾ ਸ਼ਿਕਾਰ ਕਲਕੱਤਾ ਹੀ, ਪਿਆਰ ਦੀ ਜਿੱਤ ਦੇ ਗਾਂਧੀ-ਨੁਮਾ ਚਮਤਕਾਰ ਦਾ ਇਕੋ-ਇਕ ਪ੍ਰਮਾਣੀਕ ਦ੍ਰਿਸ਼ ਸੀ। ਬਹੁਤ ਬਦਨਾਮ ਬੰਗਾਲੀ ਹੀ ਇਕੋ ਇਕ ਅਜਿਹੇ ਭਾਰਤੀ ਸਨ, ਜਿਨ੍ਹਾਂ ਨੇ ਮਹਾਤਮਾ ਜੀ ਦੇ ਸੰਤਾਪ ਦੀ ਹੂਕ ਦਾ ਆਪ ਮੁਹਾਰੇ ਉਤਸ਼ਾਹ ਨਾਲ ਹੁੰਗਾਰਾ ਭਰਿਆ। ਭਾਰਤ ਵਿਚ ਜਿਨ੍ਹਾਂ ਲੋਕਾਂ ਦਾ ਸਭ 'ਤੋਂ ਵੱਧ ਨੁਕਸਾਨ ਹੋਇਆ, ਉਹੀ ਸਭ ਤੋਂ ਵੱਧ ਉਦਾਰਸ਼ੀਲ ਸਾਬਤ ਹੋਏ; ਅਤੇ ਜੋ ਸਭ ਤੋਂ ਵੱਧ ਉਤੇਜਨਸ਼ੀਲ ਸਨ, ਉਹ ਸਭ ਤੋਂ ਵੱਧ ਸੰਜੀਦਾ। ਗਾਂਧੀ ਜੀ ਦੇ ਪੂਰਵ-ਵਰਤੀ, ਆਧੁਨਿਕ ਬੰਗਾਲ ਦੇ ਨਿਰਮਾਣਕਾਰਾਂ ਨੇ ਆਪਣਾ ਜੀਵਨ ਬੇਕਾਰ ਹੀ ਨਹੀਂ ਸੀ ਜੀਵਿਆ।

ਲੋਕਾਂ ਦੇ ਮਨਾਂ ਅਤੇ ਵਤੀਰੇ ਅੰਦਰ ਆਈ ਇਸ ਤਬਦੀਲੀ ਨੂੰ ਗਾਂਧੀ ਜੀ ਮਹਿਸੂਸ ਕਰ ਸਕਦੇ ਸਨ। ਉਹਨਾਂ ਦੀ ਨੀਂਦ ਜੋ ਹਮੇਸ਼ਾਂ ਹੀ ਇਕ ਬੱਚੇ ਦੀ ਨੀਂਦ ਵਾਂਗ ਮਾਸੂਮ ਅਤੇ ਸ਼ਾਂਤ ਹੁੰਦੀ ਸੀ, ਭੈੜੇ ਭੈੜੇ ਸੁਪਨਿਆਂ ਨਾਲ ਤੰਗ ਹੋਣੀ ਸ਼ੁਰੂ ਹੋ ਗਈ ਸੀ...ਕਦੇ ਉਹਨਾਂ ਨੂੰ ਹਿੰਦੂਆਂ ਦੀ ਭੀੜ ਉਹਨਾਂ ਦੇ ਕਮਰੇ ਉਪਰ ਹਮਲਾ ਕਰਦੀ ਹੋਈ ਵਿਖਾਈ ਦਿੰਦੀ ਅਤੇ ਕਦੇ ਮੁਸਲਮਾਨਾਂ ਦੀ, ਅਤੇ ਉਹ ਉਹਨਾਂ ਨੂੰ ਸਮਝਾਉਣ ਦੀ ਕੋਸ਼ਿਸ਼ ਵਿਚ ਲਗੇ ਰਹਿੰਦੇ। 'ਸੁੱਤੇ ਹੋਏ ਜਾਂ ਜਾਗਦੇ ਹੋਏ ਮੈਂ ਹੋਰ ਕੁਝ ਵੀ ਨਹੀਂ ਸੋਚ ਸਕਦਾ ਹਾਂ।'

ਉਹਨਾਂ ਦੇ ਦੁਆਲੇ ਫੈਲੀ ਨੈਤਿਕ ਭ੍ਰਿਸ਼ਟਤਾ ਪ੍ਰਤੀ ਉਹਨਾਂ ਦਾ ਸੰਤਾਪ ਏਨਾ ਤੀਖਣ ਸੀ ਕਿ ਉਹ, ਜੋ ਹਰ ਰੋਜ ਗੀਤਾ ਦਾ ਪਾਠ ਕਰਦੇ ਸਨ ਅਤੇ ਸਰਬੱਤ ਦੇ ਭਲੇ ਦਾ ਪ੍ਰਚਾਰ ਕਰਨ ਤੋਂ ਕਦੇ ਨਹੀਂ ਸਨ ਥੱਕਦੇ, ਜੋ ਵਿਰੋਧੀ ਧਿਰ ਅਤੇ ਚੰਗੇ ਮੰਦੇ ਦੀ ਪਹੁੰਚ ਤੋਂ ਹਮੇਸ਼ਾਂ ਉਪਰ ਰਹਿੰਦੇ ਸਨ, ਹੁਣ ਇਸ ਸੰਸਾਰ ਵਿਚ ਆਪਣਾ ਜੀਣਾ ਮੁਸ਼ਕਲ ਮਹਿਸੂਸ ਕਰ ਰਹੇ ਸਨ। ਉਹਨਾਂ ਨੇ ਆਪਣਾ ਕਾਰਜ ਨਿਭਾਇਆ, ਵਾਸਤਵ ਵਿਚ ਉਹਨਾਂ ਦਾ ਹਰ ਜਾਗਦਾ ਹੋਇਆ ਪਲ ਇਸੇ ਕਰਤੱਵ ਵਿਚ ਬੀਤਦਾ ਸੀ, ਪਰ ਕੀ ਉਹ ਫਲ ਦੀ ਪ੍ਰਾਪਤੀ ਤੋਂ ਇੰਜ ਹੀ ਬੇ ਮੁੱਖ ਰਹਿਣਗੇ, ਜਿਵੇਂ ਕਿ ਗੀਤਾ ਦਾ ਉਪਦੇਸ਼ ਹੈ। ਉਹਨਾਂ ਨੂੰ ਆਪਣੇ ਅੰਦਰ ਇਹ ਹਾਰ ਨਜ਼ਰ ਆਉਣ ਲਗ ਪਈ...ਜੇਕਰ ਇਸਨੂੰ ਇਕ ਹਾਰ ਹੀ ਕਹਿਣਾ ਹੈ। ਉਹਨਾਂ ਸਵੀਕਾਰ ਕੀਤਾ, 'ਜੇਕਰ ਕੋਈ ਰੱਬ ਨਾਲ ਪੂਰੀ ਤਰ੍ਹਾਂ ਇਕ ਮਿੱਕ ਹੋ ਜਾਂਦਾ ਹੈ ਤਾਂ ਉਸਨੂੰ ਆਪਣੀ ਸਫ਼ਲਤਾ ਅਤੇ ਹਰ ਚੰਗਿਆਈ-ਬੁਰਾਈ ਉਸ ਉਪਰ ਹੀ ਛੱਡ ਦੇਣੀ ਚਾਹੀਦੀ ਹੈ ਅਤੇ ਕਿਸੇ ਵੀ ਗੱਲ ਦੀ ਕੋਈ ਪ੍ਰਵਾਹ ਨਹੀਂ ਕਰਨੀ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਮੈਂ ਇਸ ਪ੍ਰਕਾਰ ਦੀ ਮਾਨਸਿਕ ਸਥਿਤੀ ਹਾਸਲ ਨਹੀਂ ਕਰ ਸਕਿਆ ਹਾਂ ਅਤੇ ਇੰਜ ਮੇਰਾ ਸੰਘਰਸ਼ ਅਜੇ ਅਧੂਰਾ ਹੈ।'

ਜਦੋਂ ਦੋ ਅਕਤੂਬਰ ਨੂੰ ਉਹਨਾਂ ਦੇ 78 ਵੇਂ ਜਨਮ ਦਿਨ ਦੇ ਅਵਸਰ 'ਤੇ ਦੁਨੀਆਂ ਦੇ ਵੱਖ ਵੱਖ ਕੋਨਿਆਂ ਤੋਂ ਉਹਨਾਂ ਨੂੰ ਵਧਾਈ-ਪੱਤਰ ਪ੍ਰਾਪਤ ਹੋਏ ਤਾਂ ਉਹਨਾਂ ਸਵਾਲ ਕੀਤਾ ਕਿ ਕੀ ਵਧਾਈ ਪੱਤਰਾਂ ਦੀ ਥਾਂ ਸ਼ੋਕ ਸਨੇਹੇ ਭੇਜਣਾ ਵਧੇਰੇ ਉਚਿਤ ਨਹੀਂ ਸੀ ? ਉਹਨਾਂ ਆਪਣੇ ਸ਼ੁਭ-ਚਿੰਤਕਾਂ ਨੂੰ ਇਹ ਬੇਨਤੀ ਕੀਤੀ ਕਿ ਉਹ ਰੱਬ ਅੱਗੇ ਇਹ ਪ੍ਰਾਰਥਨਾ ਕਰਨ ਕਿ ਜਾਂ ਤਾਂ ਇਹ ਵਰਤਮਾਨ ਤਬਾਹੀ ਦਾ ਦੌਰ ਖ਼ਤਮ ਹੋ ਜਾਵੇ ਜਾਂ ਫਿਰ 'ਰੱਬ ਮੈਨੂੰ ਹੀ ਇਸ ਧਰਤੀ ਤੋਂ ਉਠਾ ਲਵੇ। ਮੈਂ ਲਪਟਾਂ ਵਿਚ ਘਿਰੇ ਹਿੰਦੁਸਤਾਨ ਵਿਚ ਆਪਣਾ ਹੋਰ ਜਨਮ ਦਿਨ ਨਹੀਂ ਵੇਖਣਾ ਚਾਹੁੰਦਾ।' ਉਹਨਾਂ ਨੇ ਇਹ ਕਬੂਲ ਕੀਤਾ ਕਿ 'ਉਹਨਾਂ ਦੀ ਚਾਹੀ ਅਤੇ ਕਈ ਵਾਰ ਦੁਹਰਾਈ ਇਕ ਸੌ ਪੱਚੀ ਸਾਲ ਜੀਉਣ ਦੀ ਖ਼ਾਹਿਸ਼ ਇਸ ਸੰਪਰਦਾਇਕ ਕਤਲਾਮ ਦੇ ਚਲਦੇ ਰਹਿਣ ਦੇ ਸਿੱਟੇ ਵੱਜੋਂ ਹੁਣ ਪੂਰੀ ਤਰ੍ਹਾਂ ਮਿਟ ਚੁੱਕੀ ਹੈ। ਮੈਂ ਇਸ ਸਥਿਤੀ ਦਾ ਇਕ ਲਾਚਾਰ ਦਰਸ਼ਨ ਨਹੀਂ ਬਣਨਾ ਚਾਹੁੰਦਾ ਹਾਂ।'

ਇਹ ਨਾ ਸਹੀ ਜਾਣ ਵਾਲੀ ਮਾਨਸਿਕ ਪੀੜਾ ਨਿਰਸੰਦੇਹ, ਉਹਨਾਂ ਦੀ ਨੈਤਿਕ

ਪਾਕਿਸਤਾਨ ਤੋਂ ਆਏ ਹਿੰਦੂਆਂ ਅਤੇ ਸਿੱਖਾਂ ਦੇ ਰਿਫਊਜ਼ੀ ਕੈਂਪਾ ਅਤੇ ਪਾਕਿਸਤਾਨ ਜਾਣ ਦੀ ਉਡੀਕ ਵਿਚ ਬੈਠੇ ਮੁਸਲਮਾਨਾਂ ਦੇ ਕੈਂਪਾਂ ਵਿਚ ਗਾਂਧੀ ਜੀ ਨੇ ਜੋ ਕੁਝ ਵੇਖਿਆ ਉਹ ਬਹੁਤ ਹੀ ਦੁਖਦਾਈ ਸੀ। ਪਰ ਸਭ ਤੋਂ ਵੱਧ ਦੁੱਖ ਉਹਨਾਂ ਨੂੰ ਹਿੰਸਾ ਦੇ ਸ਼ਿਕਾਰ ਹੋਏ ਲੋਕਾਂ ਦੀ ਦਸ਼ਾ ਵੇਖਕੇ ਨਹੀਂ ਸੀ ਹੋਇਆ ਸਗੋਂ ਉਹਨਾਂ ਦੀਆਂ ਅੱਖਾਂ ਵਿਚਲੇ ਗੁੱਸੇ ਦੀ ਅਗਨੀ ਭੜਕਦੀ ਵੇਖਕੇ ਹੋਇਆ ਸੀ...ਉਹਨਾਂ ਅੰਦਰ ਬਲ ਰਹੀ ਬਦਲੇ ਦੀ ਭਾਵਨਾ ਨੂੰ ਵੇਖਕੇ ਹੋਇਆ ਸੀ। ਜੋ ਕੁਝ ਉਹਨਾਂ ਖੁਦ ਬੇਕਸੂਰ ਹੁੰਦਿਆਂ ਬਰਦਾਸ਼ਤ ਕੀਤਾ ਸੀ ਉਹ ਦੂਸਰੇ ਬੇਕਸੂਰ ਲੋਕਾਂ ਨਾਲ ਵਾਪਰਾਉਣਾ ਚਾਹੁੰਦੇ ਸਨ। ਮਹਾਤਮਾ ਜੀ ਦੁੱਖ ਵਿਚ ਚਿੱਲਾ ਉਠੇ : 'ਕੀ ਦਿੱਲੀ ਸ਼ਹਿਰ ਦੇ ਲੋਕ ਪਾਗਲ ਹੋ ਗਏ ਹਨ ? ਕੀ ਉਹਨਾਂ ਵਿਚ ਮਨੁੱਖਤਾ ਨਾਂ ਦੀ ਚੀਜ਼ ਖ਼ਤਮ ਹੋ ਗਈ ਹੈ ?'

ਜੋ ਕੁਝ ਆਜ਼ਾਦ ਭਾਰਤ ਦੀ ਰਾਜਧਾਨੀ ਵਿਚ ਵਾਪਰ ਰਿਹਾ ਸੀ, ਉਸਨੇ ਕੇਵਲ ਉਹਨਾਂ ਦੀ ਮਾਨਵਤਾ ਨੂੰ ਹੀ ਨਹੀਂ, ਸਗੋਂ ਉਹਨਾਂ ਦੇ ਮਾਣ ਨੂੰ ਵੀ ਠੇਸ ਪਹੁੰਚਾਈ ਸੀ। ਸ਼ਹਿਨਸ਼ੀਲਤਾ ਅਤੇ ਦਾਨਵੀਰਤਾ ਦੀ ਧਰਤੀ ਦੇ ਤੌਰ ਤੇ ਉਹਨਾਂ ਨੂੰ ਹਿੰਦੁਸਤਾਨ ਉਪਰ ਡਾਢਾ ਮਾਣ ਸੀ ਜੋ ਵਰ੍ਹਿਆਂ ਤੋਂ ਚਲੀ ਆ ਰਹੀ ਅਨੇਕਤਾ ਵਿਚ ਏਕਤਾ ਦੀ ਪ੍ਰਯੋਗਸ਼ਾਲਾ ਸੀ...ਸਭਿਆਚਾਰਾਂ ਅਤੇ ਸਭਿਅਤਾਵਾਂ ਦੇ ਇਕੱਠ ਦੀ ਨਰਸਰੀ ਸੀ। 'ਜੇਕਰ ਹਿੰਦੁਸਤਾਨ ਅਸਫ਼ਲ ਹੋ ਜਾਂਦਾ ਹੈ ਤਾਂ ਏਸ਼ੀਆ ਖ਼ਤਮ ਹੋ ਜਾਏਗਾ,' ਉਹਨਾਂ ਨੇ ਕਿਹਾ। ਪਾਕਿਸਤਾਨ ਨੇ ਜੋ ਕੁਝ ਕੀਤਾ ਹੈ, ਉਸਦੇ ਬਾਵਜੂਦ ਦਿੱਲੀ ਨੂੰ ਸਭਿਅਕ ਵਰਤਾਰੇ ਦੀ ਮਿਸਾਲ ਨੂੰ ਉਚਾ ਚੁਕਣਾ ਚਾਹੀਦਾ ਹੈ। 'ਤਾਂ ਹੀ ਉਹ ਨਿਜੀ ਦੁਸ਼ਮਣੀ ਅਤੇ ਬਦਲੇ ਦੀ ਭਾਵਨਾ ਦੇ ਦੁਸ਼ਟ ਚੱਕਰ ਨੂੰ ਤੋੜਨ ਦਾ ਮਾਣ ਹਾਸਲ ਕਰ ਸਕਦੇ ਹਨ।'

ਪਰ ਹੁਣ ਉਹਨਾਂ ਦੇ ਸ਼ਬਦ ਆਪਣਾ ਪੁਰਾਣਾ ਜਾਦੂ ਗੁਆ ਚੁੱਕੇ ਜਾਪ ਰਹੇ ਸਨ। ਅਣਵੰਡੇ ਭਾਰਤ ਵਿਚ ਮੁਸਲਮਾਨ ਉਹਨਾਂ ਨੂੰ ਆਪਣਾ ਜਾਨੀ ਦੁਸ਼ਮਣ ਸਮਝਦੇ ਸਨ ਅਤੇ ਚਾਲਬਾਜ਼ ਹਿੰਦੂ ਉਹਨਾਂ ਨਾਲ ਮਿੱਤਰਤਾ ਦਾ ਬਹਾਨਾ ਕਰਕੇ ਉਹਨਾਂ ਨੂੰ ਵੱਧ ਧੋਖਾ ਦੇ ਸਕਦੇ ਸਨ। ਇਹ ਹੁਣ ਹਿੰਦੂਆਂ ਦੀ ਵਾਰੀ ਸੀ ਕਿ ਉਹਨਾਂ ਨੂੰ ਮੁਸਲਮਾਨ ਨੰਬਰ ਇਕ ਕਹਿਕੇ ਬਦਨਾਮ ਕੀਤਾ ਜਾਵੇ ਜਿਨ੍ਹਾਂ ਨੂੰ ਦੰਗਾ ਗ੍ਰਸਤ ਹਿੰਦੂਆਂ ਨਾਲ ਏਨਾ ਲਗਾਓ ਨਹੀਂ ਸੀ ਜਿਨ੍ਹਾਂ ਕਿ ਉਹਨਾਂ ਲੋਕਾਂ ਨਾਲ ਸੀ ਜਿਨ੍ਹਾਂ ਨੇ ਜਾਣ ਬੁਝ ਕੇ ਇਹ ਤਬਾਹੀ ਲਿਆਂਦੀ ਸੀ।...ਇਕ ਦੇਸ਼ ਧਰੋਹੀ ਹਿੰਦੂ, ਜਿਸਦਾ ਨਾਂ ਮੋਹਨਦਾਸ ਨਹੀਂ ਬਲਕਿ 'ਮੁਹੰਮਦ' ਗਾਂਧੀ ਹੈ।

ਜਿੰਨੀ ਦੇਰ ਤਕ ਉਹਨਾਂ ਦੀ ਅਦੁੱਤੀ ਅਗਵਾਈ ਅਤੇ ਨੈਤਿਕ ਪ੍ਰਤਿਸ਼ਠਤਾ ਦੀ ਅੰਗਰੇਜ਼ਾਂ ਦੇ ਖਿਲਾਫ਼ ਲੋੜ ਰਹੀ ਉਹਨਾਂ ਦੇ ਦੇਸ਼ਵਾਸੀ ਉਹਨਾਂ ਦੇ 'ਸਨਕੀਪੁਣੇ' ਦੇ ਬਾਵਜੂਦ ਉਹਨਾਂ ਨੂੰ ਸਵੀਕਾਰਦੇ ਰਹੇ। ਪਰ ਹੁਣ ਜਦੋਂ ਕਿ ਆਜ਼ਾਦੀ ਹਾਸਲ ਹੋ ਚੁੱਕੀ ਸੀ ਅਤੇ 'ਪਾਵਨ ਧਰਤੀ' ਦੀ ਸ਼ੋਭਾ ਦੇ ਹਿੰਦੂ ਸੁਪਨੇ ਨੂੰ ਮੁੜ ਸਾਕਾਰ ਕੀਤਾ ਜਾ ਸਕਦਾ ਸੀ ਤਾਂ ਇਸ ਬੁੱਢੇ ਸਨਕੀ ਨੂੰ ਆਪਣੇ ਦਰਮਿਆਨ ਕਿਉਂ ਖੜਾ ਕੀਤਾ ਜਾਵੇ ਜੋ ਪੁਰਾਣਾ ਪੈ ਚੁੱਕਾ ਹੈ ?

# 46. ਕਰੋ ਜਾਂ ਮਰੋ

ਗਾਂਧੀ ਜੀ ਇਸ ਆਸ ਨਾਲ ਪੰਜਾਬ ਜਾਣ ਲਈ ਇਛੁੱਕ ਸਨ ਕਿ ਉਹ ਉਥੇ ਜਾਕੇ ਫਿਰਕਾ ਪ੍ਰਸਤੀ ਦੀ ਨਫ਼ਰਤ ਦੀਆਂ ਬਲ ਰਹੀਆਂ ਲਾਟਾਂ ਉਪਰ 'ਪਾਣੀ ਦਾ ਕਟੋਰਾ' ਪਾ ਸਕਣ। ਪਰ ਜਦੋਂ 9 ਸਿਤੰਬਰ ਨੂੰ ਉਹ ਦਿੱਲੀ ਪਹੁੰਚੇ ਤਾਂ ਉਹਨਾਂ ਨੇ ਵੇਖਿਆ ਕਿ ਪਾਗਲਪਣ ਦੇ ਭੁਚਾਲ ਦਾ ਅਸਲ ਕੇਂਦਰ, ਜਿਸਨੇ ਪੰਜਾਬ ਨੂੰ ਹਿਲਾ ਕੇ ਰੱਖ ਦਿੱਤਾ ਸੀ, ਹੁਣ ਦਿੱਲੀ ਆ ਪੁੱਜਾ ਹੈ। ਬੇਕਾਬੂ ਆਹਿੰਸਾ ਦੇ ਪਾਗਲਪਣਾ ਨੇ ਸ਼ਹਿਰ ਨੂੰ ਆਪਣੀ ਕਰੋਪੀ ਦੇ ਘੇਰੇ ਵਿਚ ਜਕੜ ਲਿਆ ਸੀ ਅਤੇ ਕਿਉਂਜੋ ਗਾਂਧੀ ਜੀ ਲਈ ਉਸ ਥਾਂ ਰਹਿਣਾ ਜ਼ਰੂਰੀ ਹੁੰਦਾ ਸੀ, ਜਿਥੇ ਸਭ ਤੋਂ ਵੱਧ ਖਤਰਾ ਹੋਵੇ, ਉਹਨਾਂ ਦਿੱਲੀ ਵਿਚ ਰਹਿ ਕੇ ਹੀ 'ਕਰਨ ਜਾਂ ਮਰਨ' ਦਾ ਫੈਸਲਾ ਕੀਤਾ।

ਇਸ ਵਾਰ ਉਹ ਭੰਗੀਆਂ ਦੀ ਕਲੋਨੀ ਵਿਚ ਆਪਣੀ ਮਨਪਸੰਦ ਝੌਂਪੜੀ ਵਿਚ ਨਾ ਰਹਿ ਸਕੇ ਜੋ ਕਿ ਪੰਜਾਬ ਤੋਂ ਆਏ ਰਿਫਊਜ਼ੀਆਂ ਨੇ ਮੱਲ ਰਖੀ ਸੀ। ਇਸ ਕਰਕੇ ਉਹਨਾਂ ਨੂੰ ਬਿਰਲਾ ਹਾਊਸ ਵਿਚ ਠਹਿਰਣ ਲਈ ਮਨਾ ਲਿਆ ਗਿਆ। ਇਸ ਵਾਰ ਮਹੱਲ ਵਿਚ ਰਹਿੰਦਿਆਂ, ਜਿਹੜਾ ਸ਼ਰਧਾਲੂਆਂ ਨਾਲ ਘਿਰਿਆ ਰਹਿੰਦਾ ਸੀ ਅਤੇ ਜਿਥੇ ਨਹਿਰੂ ਸਰਕਾਰ ਵੱਲੋਂ ਉਹਨਾਂ ਨੂੰ ਸਾਰੀਆਂ ਲੋੜੀਦੀਆਂ ਸਹੂਲਤਾਂ ਉਪਲਬਧ ਕੀਤੀਆਂ ਗਈਆਂ ਸਨ, ਗਾਂਧੀ ਜੀ ਆਪਣੇ ਆਪਨੂੰ ਕਲਕੱਤੇ ਤੋਂ ਵੀ ਵੱਧ ਲਾਚਾਰ ਮਹਿਸੂਸ ਕਰ ਰਹੇ ਸਨ, ਜਿਥੇ ਉਹਨਾਂ ਨੂੰ ਸੁਹਰਾਵਰਦੀ ਦੇ ਸਾਥ ਵਿਚ ਰਹਿੰਦੇ ਹੋਏ ਜੋਸ਼ੀਲੇ ਤੇ ਕਰੋਧਵਾਨ ਨੌਜਵਾਨਾਂ ਦਾ ਸਾਹਮਣਾ ਕਰਨਾ ਪਿਆ ਸੀ।

ਦਿੱਲੀ ਵਿਚ ਆਪਣੇ ਪਹਿਲੇ ਭਾਸ਼ਣ ਵਿਚ ਹੀ ਗਾਂਧੀ ਜੀ ਨੇ ਆਪਣੀ ਮਾਯੂਸੀ ਦੀ ਭਾਵਨਾ ਨੂੰ ਲਕੋਣ ਦੀ ਕੋਸ਼ਿਸ਼ ਨਾ ਕਰਦੇ ਹੋਏ ਆਖਿਆ ਕਿ ਉਹਨਾਂ ਨੂੰ ਹਿੰਦੂਆ, ਮੁਸਲਮਾਨਾ ਅਤੇ ਸਿੱਖਾਂ ਵਿਚੋਂ ਕੋਈ ਵੀ ਅਜਿਹਾ ਆਗੂ ਨਹੀਂ ਦਿਖ ਰਿਹਾ ਜੋ ਆਪਣੀ ਆਪਣੀ ਕੌਮ ਵਿਚਲੇ ਬੇ-ਕਾਬੂ ਤੱਤਾਂ ਉਪਰ ਕਾਬੂ ਪਾ ਸਕੇ। ਇਹ ਇਕ ਦੁਖਾਂਤਿਕ ਮਨੌਤ ਸੀ, ਜੋ ਭਾਵੁਕ ਅਤੇ ਉਤਸ਼ਾਹੀ ਬੰਗਾਲੀ ਪ੍ਰਤੀ ਇਕ ਲੁਕਵੀਂ ਥਾਪੀ ਸੀ। ਬੰਗਾਲੀ ਜੇ ਕੁੱਬਾ ਹੋਇਆ ਵੀ ਰਹਿ ਸਕਦਾ ਸੀ ਤਾਂ ਉਹ ਆਪਣੇ ਆਪ ਨੂੰ ਉੱਚਾ ਵੀ ਚੁੱਕ ਸਕਦਾ ਸੀ।

ਸੂਝ ਬੂਝ, ਉਹਨਾਂ ਦਾ ਆਪਣੇ ਲੋਕਾਂ ਪ੍ਰਤੀ ਪਿਆਰ ਅਤੇ ਉਹਨਾਂ ਦੇ ਆਤਮਕ ਵਿਰਸੇ ਪ੍ਰਤੀ ਉਹਨਾਂ ਦੇ ਮਾਣ ਨੂੰ ਪ੍ਰਗਟਾਉਂਦੀ ਸੀ ਉਹਨਾਂ ਦੀ ਵਿਗੜ ਰਹੀ ਸਿਹਤ, ਲਗਾਤਾਰ ਖਾਂਸੀ, ਪੂਰੀ ਤਰ੍ਹਾਂ ਨੀਂਦ ਨਾ ਆਉਣਾ ਅਤੇ ਰਹਿ ਰਹਿ ਕੇ ਖਾ ਰਹੀ ਇਹ ਚਿੰਤਾ ਕਿ ਜਿਥੇ ਉਹਨਾਂ ਨੇ ਪਹਿਲੀਆਂ ਸਾਰੀਆਂ ਲੜਾਈਆਂ ਜਿੱਤ ਲਈਆਂ ਸਨ ਉਥੇ ਉਹ ਆਖਰੀ ਲੜਾਈ ਹਾਰ ਰਹੇ ਸਨ, ਨੇ ਸ਼ਾਇਦ ਉਹਨਾਂ ਦੇ ਸੰਤਾਪ ਵਿਚ ਹੋਰ ਵਾਧਾ ਕਰ ਦਿੱਤਾ ਸੀ ਅਤੇ ਇਹ ਦਿਨੋ ਦਿਨ ਹੋਰ ਘਿਨਾਉਣਾ ਬਣਦਾ ਜਾ ਰਿਹਾ ਸੀ। ਉਹ ਏਨੇ ਇਮਾਨਦਾਰ ਅਤੇ ਉਦਾਰਚਿਤ ਸਨ ਕਿ ਦੂਜਿਆਂ ਵਿਚੋਂ ਦੋਸ਼ ਕਢਣ ਦੀ ਥਾਂ ਹਮੇਸ਼ਾਂ ਆਪਣੇ ਦੋਸ਼ ਕਢਣ ਵਿਚ ਰੁਚਿਤ ਰਹਿੰਦੇ। 'ਸੱਚਾਈ ਅਤੇ ਅਹਿੰਸਾ ਪ੍ਰਤੀ ਮੇਰੀ ਧਾਰਣਾ ਅਤੇ ਮੁਹਾਰਤ ਵਿਚ ਕਿਤੇ ਨਾ ਕਿਤੇ ਜ਼ਰੂਰ ਕੋਈ ਮਹੀਨ ਜਿਹਾ ਨੁਕਸ ਰਹਿ ਗਿਆ ਹੋਵੇਗਾ, ਨਹੀਂ ਤਾਂ ਨਤੀਜਾ ਇਹ ਨਾ ਹੁੰਦਾ,' ਉਹਨਾਂ ਕਿਹਾ। 'ਮੈਂ ਕਮਜ਼ੋਰਾਂ ਦੀ ਅਹਿੰਸਾ ਨੂੰ, ਜੋ ਕਿਸੇ ਵੀ ਤਰ੍ਹਾਂ ਅਹਿੰਸਾ ਨਹੀਂ ਹੈ, ਅਸਲ ਅਹਿੰਸਾ ਸਮਝ ਬੈਠਾ ਸੀ। ਸ਼ਾਇਦ ਰੱਬ ਨੇ ਮੈਨੂੰ ਜਾਣ ਬੁੱਝ ਕੇ ਅੰਨ੍ਹਾਂ ਕਰ ਦਿੱਤਾ। ਮੈਨੂੰ ਸਗੋਂ ਇਹ ਆਖਣਾ ਚਾਹੀਦਾ ਹੈ ਮੈਂ ਅੰਨ੍ਹਾਂ ਹੋ ਗਿਆ ਸੀ। ਮੈਂ ਕੁਝ ਵੀ ਵੇਖ ਨਹੀਂ ਸੀ ਸਕਦਾ।'

ਭਾਵੇਂ ਗਾਂਧੀ ਜੀ ਵੱਲੋਂ ਸਿਤੰਬਰ ਵਿਚ ਇਥੇ ਆ ਜਾਣ ਨਾਲ ਹਿੰਸਾ ਅਤੇ ਅਰਾਜਿਕਤਾ ਨੂੰ ਕਾਫ਼ੀ ਠੱਲ੍ਹ ਪੈ ਗਈ ਸੀ ਪਰ ਉਹ ਪੂਰੀ ਤਰ੍ਹਾਂ ਸੰਤੁਸ਼ਟ ਨਹੀਂ ਸਨ; ਉਹ ਇਹ ਜਾਣਦੇ ਸਨ ਕਿ ਸ਼ਾਂਤੀ ਦਾ ਇਹ ਵਾਤਾਵਰਣ ਕੇਵਲ ਬਾਹਰੀ ਹੀ ਹੈ ਨਾ ਕਿ ਅਸਲੀ। ਜਿਵੇਂ ਕਿ ਉਹਨਾਂ ਨੇ 1948 ਦੇ ਨਵੇਂ ਸਾਲ ਦੇ ਦਿਨ ਇਕ ਪੱਤਰ ਪ੍ਰੇਰਿਕ ਨੂੰ ਲਿਖਿਆ, 'ਸ਼ਹਿਰ ਪੁਲਸ ਦੇ ਡਰ ਕਾਰਣ ਸ਼ਾਂਤ ਹੈ ਪਰ ਲੋਕਾਂ ਦੇ ਦਿਲਾਂ ਅੰਦਰ ਗੁੱਸੇ ਦੀ ਅੱਗ ਬਲ ਰਹੀ ਹੈ। ਮੈਨੂੰ ਜਾਂ ਤਾਂ ਇਹ ਅੱਗ ਬੁਝਾਉਣੀ ਹੋਵੇਗੀ ਜਾਂ ਫਿਰ ਇਸ ਵਿਚ ਨਸ਼ਟ ਹੋ ਜਾਣਾ ਹੋਵੇਗਾ। ਮੈਨੂੰ ਹੋਰ ਕੋਈ ਤੀਸਰਾ ਰਾਹ ਨਹੀਂ ਸੁਝ ਰਿਹਾ।'

ਇਸ ਸੰਤਾਪ ਵਿਚ ਇਹ ਗੱਲ ਵੀ ਸ਼ਾਮਲ ਹੋ ਗਈ ਸੀ ਕਿ ਕੇਂਦਰੀ ਵਜ਼ਾਰਤ ਵਿਚ ਉਹਨਾਂ ਦੇ ਬਹੁਤ ਸਾਰੇ ਵਿਸ਼ਵਾਸ ਪਾਤਰ ਅਤੇ ਸਾਥੀਆਂ ਦਰਮਿਆਨ ਆਪਸੀ ਸ਼ੱਕ ਅਤੇ ਵਿਰੋਧ ਭਾਵ ਨੇ ਸ਼ਰਮਿੰਦਗੀ ਦਾ ਮਾਹੌਲ ਪੈਦਾ ਕਰ ਦਿੱਤਾ ਸੀ। ਮੰਤਰੀ ਮੰਡਲ ਦਾ ਇਹ ਫ਼ੈਸਲਾ ਕਿ ਅਣ ਵੰਡੇ ਭਾਰਤ ਦੇ ਨਕਦ ਧਨ (ਜੋ 55 ਕਰੋੜ ਰੁਪਏ ਜਾਂ 440 ਲੱਖ ਪੌਂਡ ਸੀ) ਵਿਚੋਂ ਪਾਕਿਸਤਾਨ ਦਾ ਬਣਦਾ ਹਿੱਸਾ ਉਸਨੂੰ ਕਸ਼ਮੀਰ ਮਸਲੇ ਦੇ ਹੱਲ ਤਕ ਦੇਣਾ ਰੋਕ ਲਿਆ ਜਾਵੇ, ਗਾਂਧੀ ਜੀ ਨੂੰ ਨੈਤਿਕ ਪੱਖੋਂ ਬਿਲਕੁਲ ਯੋਗ ਨਾ ਲੱਗਾ ਭਾਵੇਂ ਇਸਦੀ ਕਾਨੂੰਨੀ ਉਚਿੱਤਤਾ ਕੁਝ ਵੀ ਸੀ। ਉਹਨਾਂ ਨਿਜੀ ਰੂਪ ਵਿਚ ਮਾਊਂਟਬੈਟਨ ਤੋਂ ਪੁਛਿਆ ਕਿ ਇਸ ਸੰਬੰਧੀ ਉਹਨਾਂ ਦੇ ਕੀ ਵਿਚਾਰ ਹਨ? ਮਾਊਂਟਬੈਟਨ ਨੇ ਜਵਾਬ ਦਿੱਤਾ ਕਿ ਪਾਕਿਸਤਾਨ ਨੂੰ ਨਕਦ ਧਨ ਦਾ ਬਣਦਾ ਹਿੱਸਾ ਨਾ ਦੇਣਾ ਭਾਰਤੀ ਸਰਕਾਰ ਦਾ 'ਸਭ ਤੋਂ ਪਹਿਲਾਂ ਅਪਮਾਨਜਨਕ ਕਾਰਜ' ਹੋਵੇਗਾ।

ਇਹਨਾਂ ਘਟਨਾਵਾਂ ਦੇ ਸੰਚਵੀਂ ਬੋਝ ਨੇ ਗਾਂਧੀ ਜੀ ਦੀ ਆਤਮਾ ਨੂੰ ਨਪੀੜ ਸੁੱਟਿਆ ਲਾਚਾਰੀ ਦੀ ਇਸ ਭਾਵਨਾ ਨੇ ਗਾਂਧੀ ਨੂੰ ਲਗਭਗ ਚਿੜ ਚਿੜਾ ਅਤੇ ਖਿਝੂ ਬਣਾ ਦਿੱਤਾ। ਉਹਨਾਂ ਦੇ ਸਕੱਤਰ-ਜੀਵਨੀ ਲੇਖਕ ਪਿਆਰੇ ਲਾਲ ਨੇ ਲਿਖਿਆ ਹੈ : 'ਵਕਤ 'ਤੇ ਉਹ ਆਪਣੇ ਚਿੜ ਚਿੜੇ ਸੁਭਾਅ ਲਈ ਚਿੰਤਿਤ ਹੋ ਉਠਦੇ ਜਿਸਨੂੰ ਸ਼ਾਂਤ ਕਰਨ ਲਈ ਉਹਨਾਂ ਨੂੰ ਘੋਲ ਕਰਨਾ ਪੈਂਦਾ। ਇਕ ਫਿਕਰਾ ਤਾਂ ਹਮੇਸ਼ਾਂ ਉਹਨਾਂ ਦੇ ਬੁੱਲ੍ਹਾਂ 'ਤੇ ਰਹਿੰਦਾ ਸੀ, "ਕੀ ਤੁਸੀਂ ਵੇਖਦੇ ਨਹੀਂ ਪਏ ਕਿ ਮੈਂ ਆਪਣੀ ਚਿਤਾ 'ਤੇ ਸਵਾਰ ਹੋਇਆ ਪਿਆ ਹਾਂ ?" ਅਤੇ ਕਈ ਵਾਰ ਉਹ ਪੇਸ਼ੀਨਗੋਈ ਕਰਦੇ : "ਤੁਹਾਨੂੰ ਪਤਾ ਹੋਣਾ ਚਾਹੀਦਾ ਏ ਕਿ ਤੁਹਾਡੇ ਨਾਲ ਇਕ ਲਾਸ਼ ਹੀ ਗੱਲਾਂ ਕਰ ਰਹੀ ਏ !" ਜਦੋਂ ਮੀਰਾ ਬਹਿਨ ਨੇ ਉਹਨਾਂ ਤੋਂ ਪੁਛਿਆ ਕਿ ਕੀ ਉਹ ਰਿਸ਼ੀਕੇਸ਼ ਜਾ ਕੇ ਉਹਨਾਂ ਦੇ ਪਸ਼ੂ-ਕੇਂਦਰ ਦਾ ਉਦਘਾਟਨ ਕਰਨਗੇ ਤਾਂ ਉਹਨਾਂ ਜਵਾਬ ਦਿੱਤਾ, 'ਇਕ ਲਾਸ਼ ਉਪਰ ਨਿਰਭਰ ਹੋਣ ਦਾ ਕੀ ਫਾਇਦਾ ?'

ਗਾਂਧੀ ਜੀ ਦੀ ਸਾਰੀ ਨਿਰਾਸ਼ਾ ਉਸ ਸਮੇਂ ਜਾਂਦੀ ਰਹੀ ਜਦੋਂ 12 ਜਨਵਰੀ ਨੂੰ ਉਹਨਾਂ ਆਪਣੀ ਅਰਦਾਸ ਸਮੇਂ ਜੁੜੇ ਹੋਏ ਲੋਕਾਂ ਅੱਗੇ ਐਲਾਨ ਕੀਤਾ ਕਿ ਉਹਨਾਂ ਕੱਲ ਦੁਪਹਿਰ ਤੋਂ ਇਕ ਅਨਿਸ਼ਚਿਤ ਕਾਲ ਲਈ ਵਰਤ ਰੱਖਣ ਦਾ ਫ਼ੈਸਲਾ ਕਰ ਲਿਆ ਹੈ, ਜੋ ਜਾਂ ਤਾਂ ਉਹਨਾਂ ਦੀ ਮੌਤ ਨਾਲ ਹੀ ਸਮਾਪਤ ਹੋਵੇਗਾ ਜਾਂ ਫਿਰ ਜਦੋਂ ਉਹਨਾਂ ਨੂੰ ਇਸ ਗੱਲ ਦੀ ਤਸੱਲੀ ਹੋ ਜਾਵੇਗੀ ਕਿ ਵੱਖ ਵੱਖ ਸਮਾਜਕ ਵਰਗਾਂ ਦੇ ਲੋਗ ਮੁੜ ਆਪਣੇ ਦੋਸਤਾਨਾ ਸੰਬੰਧ ਕਾਇਮ ਕਰ ਲੈਣਗੇ...ਕਿਸੇ ਬਾਹਰੀ ਦਬਾਅ ਕਾਰਣ ਨਹੀਂ ਸਗੋਂ ਆਪਣੀ ਸਵੈ ਇੱਛਾ ਨਾਲ। 'ਮੇਰੀ ਸ਼ਕਤੀ 'ਹੀਨਤਾ' ਉਹਨਾਂ ਸਵੀਕਾਰ ਕੀਤਾ, 'ਮੈਨੂੰ ਕੁਝ ਦੇਰ ਤੋਂ ਅੰਦਰੋਂ ਅੰਦਰੀਂ ਹੀ ਖਾਈ ਜਾ ਰਹੀ ਸੀ। ਜਿਉਂ ਹੀ ਮੈਂ ਵਰਤ 'ਤੇ ਬੈਠਾਂਗਾ, ਇਹ ਦੂਰ ਹੋ ਜਾਵੇਗੀ। ਮੈਂ ਪਿਛਲੇ ਤਿੰਨ ਦਿਨਾਂ ਤੋਂ ਇਸ ਬਾਰੇ ਸੋਚਦਾ ਆ ਰਿਹਾ ਹਾਂ। ਆਖਿਰ ਮੇਰੇ ਮਨ ਅੰਦਰ ਇਹ ਫ਼ੈਸਲਾ ਆ ਗਿਆ ਅਤੇ ਹੁਣ ਮੈਂ ਚਿੰਤਾ ਮੁਕਤ ਹੋ ਗਿਆ ਹਾਂ।'

ਇਸ ਵਰਤ ਨੇ, ਜਿਸ ਨੂੰ ਉਹਨਾਂ ਆਪਣਾ 'ਸਭ ਤੋਂ ਮਹਾਨ ਵਰਤ ਦਰਸਾਇਆ, ਉਹਨਾਂ ਦੀ ਪਹਿਲਾਂ ਵਾਲੀ ਖਿੜੀ ਤਬੀਅਤ ਅਤੇ ਹਸਮੁੱਖ ਸੁਭਾ ਨੂੰ ਕਿਵੇਂ ਵਾਪਸ ਲੈ ਆਂਦਾ ਸੀ, ਦਾ ਪ੍ਰਗਟਾ ਉਸ ਖ਼ੱਤ ਤੋਂ ਹੁੰਦਾ ਹੈ ਜੋ ਉਹਨਾਂ ਤਿੰਨ ਦਿਨ ਬਾਅਦ ਮੀਰਾ ਬਹਿਨ ਲਈ ਲਿਖਵਾਇਆ ਸੀ : ਮੈਂ ਇਹ ਖ਼ੱਤ 3.30 ਵਜੇ ਸਵੇਰ ਦੀ ਪ੍ਰਾਰਥਨਾ ਤੋਂ ਤੁਰੰਤ ਬਾਅਦ ਲਿਖਵਾ ਰਿਹਾ ਹਾਂ ਜਿਸ ਵਕਤ ਕਿ ਮੈਂ ਇਕ ਵਰਤ 'ਤੇ ਬੈਠੇ ਵਿਅਕਤੀ ਲਈ ਨਿਸ਼ਚਿਤ ਆਹਾਰ ਲੈ ਰਿਹਾ ਹਾਂ ਘਬਰਾਉਣ ਦੀ ਲੋੜ ਨਹੀਂ ਹੈ। ਇਹ ਆਹਾਰ ਸਿਰਫ ਅੱਠ ਔਂਸ ਗਰਮ ਪਾਣੀ ਹੈ, ਜੋ ਮੈਂ ਬੜੀ ਮੁਸ਼ਕਲ ਨਾਲ ਆਪਣੇ ਅੰਦਰ ਕਰ ਰਿਹਾ ਹਾਂ। ਇਸਨੂੰ ਇਕ ਜ਼ਹਿਰ ਸਮਝਕੇ ਪੀਣਾ ਪੈਂਦਾ ਹੈ ਪਰ ਇਹ ਵੀ ਪਤਾ ਹੁੰਦਾ ਹੈ ਕਿ ਇਸਦਾ ਅਸਰ ਅੰਮ੍ਰਿਤ ਵਾਂਗ ਹੋਵੇਗਾ। ਇਹ ਪੀਣ ਨਾਲ ਮੈਂ ਮੁੜ ਜੀਵਤ ਹੋ ਉਠਦਾ ਹਾਂ। ਇਹ ਹੈਰਾਨੀ ਵਾਲੀ ਹੀ ਗੱਲ ਹੈ ਕਿ ਮੈਂ ਇਸ ਜ਼ਹਿਰ ਦੇ ਸਵਾਦ ਵਾਲੇ ਪਰ ਅੰਮ੍ਰਿਤ ਦੇ ਅਸਰ ਵਾਲੇ ਖਾਣੇ ਨੂੰ ਅੱਠ ਵਾਰ

ਲੈ ਚੁੱਕਾ ਹਾਂ । ਫਿਰ ਵੀ ਮੈਂ ਆਪਣੇ ਆਪ ਨੂੰ ਵਰਤ 'ਤੇ ਬੈਠੇ ਹੋਏ ਹੋਣ ਦਾ ਦਾਅਵਾ ਕਰ ਰਿਹਾ ਹਾਂ ਅਤੇ ਭੋਲੇ ਭਾਲੇ ਲੋਕ ਮੇਰੀ ਇਹ ਗੱਲ ਮੰਨ ਜਾਂਦੇ ਹਨ । ਇਹ ਦੁਨੀਆਂ ਵੀ ਕਿੰਨੀ ਅਜ਼ੀਬ ਏ !"

ਜਿਥੇ ਇਸ ਅਠਾਰ੍ਹਵੇਂ ਅਤੇ ਉਹਨਾਂ ਦੇ ਜੀਵਨ ਦੇ ਆਖਰੀ ਵਰਤ ਨੇ ਮਹਾਤਮਾ ਜੀ ਦੀ ਤਬੀਅਤ ਖੁਸ਼ ਕਰ ਦਿੱਤੀ ਸੀ, ਉਥੇ ਉਹਨਾਂ ਦੇ ਆਸ ਪਾਸ ਦੇ ਲੋਕਾਂ ਵਿਚਲੀ ਰਹਿੰਦੀ-ਖੂੰਹਦੀ ਖੁਸ਼ੀ ਵੀ ਅਲੋਪ ਹੋ ਗਈ ਸੀ । ਪੂਰਾ ਰਾਸ਼ਟਰ ਦੰਗ ਹੋਇਆ ਬੈਠਾ ਸੀ ਅਤੇ ਸਾਹ ਰੋਕੀ ਇੰਤਜ਼ਾਰ ਕਰ ਰਿਹਾ ਸੀ ਕਿ ਅੱਗੇ ਕੀ ਹੋਵੇਗਾ ! ਇਸਦਾ ਸਭ ਤੋਂ ਪਹਿਲਾਂ ਅਤੇ ਤੱਤਕਾਲੀ ਪ੍ਰਭਾਵ ਇਹ ਸੀ ਕਿ ਕੇਂਦਰੀ ਵਜ਼ਾਰਤ ਨੇ ਆਪਣੇ ਪਹਿਲੇ ਫ਼ੈਸਲੇ ਨੂੰ ਰੱਦ ਕਰਦੇ ਹੋਏ ਐਲਾਨ ਕੀਤਾ ਕਿ ਪਾਕਿਸਤਾਨ ਨੂੰ ਉਸਦੀ ਬਣਦੀ ਨਕਦ-ਰਾਸ਼ੀ ਬਿਨਾ ਦੇਰੀ ਦੇ ਦਿੱਤੀ ਜਾਵੇਗੀ ।

ਮਾੜੀ ਸਿਹਤ ਕਾਰਣ ਗਾਂਧੀ ਜੀ ਆਪਣਾ ਵਰਤ ਬਹੁਤੀ ਦੇਰ ਤਕ ਲਮਕਾ ਦੇਣ ਦੇ ਯੋਗ ਨਹੀਂ ਸਨ ਅਤੇ ਕਿਉਂਜੋ ਉਹਨਾਂ ਦੀ ਹਾਲਤ ਦਿਨੋ ਦਿਨ ਵਿਗੜਦੀ ਜਾ ਰਹੀ ਸੀ ਇਸ ਲਈ ਇਸ ਗੱਲ ਦੀ ਜ਼ੋਰਦਾਰ ਕੋਸ਼ਿਸ਼ ਕੀਤੀ ਗਈ ਕਿ ਸਾਰੀਆਂ ਮੁੱਖ ਕੌਮਾਂ ਦੇ ਨੇਤਾਵਾਂ ਵੱਲੋਂ ਗਾਂਧੀ ਜੀ ਨੂੰ ਇਹ ਲਿਖਤੀ ਪ੍ਰਤਿਗਿਆ ਦਿੱਤੀ ਜਾਵੇ ਕਿ ਹੁਣ ਤੋਂ ਬਾਅਦ ਮੁਸਲਮਾਨਾਂ ਦੇ ਜਾਨ-ਮਾਲ ਅਤੇ ਇੱਜ਼ਤ ਦੀ ਪੂਰੀ ਰਖਵਾਲੀ ਕੀਤੀ ਜਾਵੇਗੀ । ਇਹ ਪ੍ਰਤਿਗਿਆ ਵਰਤ ਦੇ ਛੇਵੇਂ ਦਿਨ ਲਈ ਗਈ ਅਤੇ ਗਾਂਧੀ ਜੀ ਨੂੰ ਆਪਣਾ ਵਰਤ ਤੋੜਨ ਲਈ ਮਨਾ ਲਿਆ ਗਿਆ ।

ਮਾਉਂਟਬੈਟਨ ਦਾ ਪ੍ਰੈਸ-ਸਕੱਤਰ, ਜੋ ਇਸ ਸਾਰੇ ਸਮੇਂ ਦੌਰਾਨ ਦਿੱਲੀ ਵਿਚ ਰਿਹਾ ਸੀ ਅਤੇ ਜਿਸਨੇ ਲੋਕਾਂ ਦੀਆਂ ਪ੍ਰਤੀਕ੍ਰਿਆਵਾਂ ਨੂੰ ਨੇੜਿਓਂ ਤੱਕਿਆ ਸੀ (ਇਕ ਪੱਤਰਕਾਰ ਹੋਣ ਦੇ ਨਾਤੇ ਉਹ ਹਰ ਇਕ ਨੂੰ ਮਿਲ ਸਕਦੇ ਸਨ), ਨੇ ਆਪਣੀ ਡਾਇਰੀ ਵਿਚ ਲਿਖਿਆ : 'ਗਾਂਧੀ ਜੀ ਦੇ ਵਰਤ ਵਿਚਲੀ ਜਾਦੂਈ ਸ਼ਕਤੀ ਨੂੰ ਸਮਝਣ ਲਈ ਤੁਹਾਨੂੰ ਉਸੇ ਤਰ੍ਹਾਂ ਦੇ ਵਰਤ ਵਾਲੇ ਮਾਹੌਲ ਵਿਚ ਰਹਿਣਾ ਹੋਵੇਗਾ । ਗਾਂਧੀ ਜੀ ਦਾ ਸਮੁੱਚਾ ਜੀਵਨ ਲੋਕਾਂ ਨੂੰ ਪ੍ਰਵਾਵਿਤ ਕਰਨ ਦੀ ਕਲਾ ਦਾ ਇਕ ਵਧੀਆ ਅਧਿਐਨ ਹੈ ਅਤੇ ਜੋ ਸਫ਼ਲਤਾ ਉਹਨਾਂ ਨੂੰ ਹਾਸਲ ਹੋਈ, ਉਸ ਪੱਖੋਂ ਵੇਖਦਿਆਂ ਉਹ ਹੁਣ ਤਕ ਦੀ ਲੀਡਰੀ ਦੇ ਖਤਰੇ ਦੇ ਮਹਾਨ ਕਲਾਕਾਰਾਂ ਵਿਚੋਂ ਇਕ ਮੰਨੇ ਜਾਂਦੇ ਹਨ । ਉਹ ਸੰਕੇਤਾਂ ਵਿਚ ਅਭਿਨੈ ਕਰਨ ਵਿਚ ਪ੍ਰਬੀਣ ਹਨ, ਜਿਸਨੂੰ ਸਭ ਸਮਝ ਸਕਦੇ ਹਨ ।'

ਬਦਕਿਸਮਤੀ ਨਾਲ ਸੰਕੇਤਾ ਦੀ ਸ਼ਕਤੀ ਹਮੇਸ਼ਾਂ ਨਹੀਂ ਰਹਿੰਦੀ ਹੈ ਅਤੇ 'ਲੀਡਰੀ ਦੇ ਮਹਾਨ ਕਲਾਕਾਰ' ਨੂੰ ਆਖਰ 'ਸਭ ਸਮਿਆਂ' ਤੋਂ ਵੀ ਮਹਾਨ ਸੰਕੇਤ ਵਿਚ ਅਭਿਨੈ ਕਰਨਾ ਪਿਆ ਤੇ ਉਹ ਸੀ ਸੂਲੀ...ਜਿਸਨੂੰ ਉਹ ਬਹੁਤ ਪਿਆਰ ਕਰਦੇ ਸਨ ਤਾਕਿ ਪਾਗਲਪਣ ਦੀ ਅਗਨੀ, ਜੋ ਪੂਰੀ ਧਰਤੀ ਨੂੰ ਨਿਗਲਣ ਵਾਲੀ ਸੀ, ਨੂੰ ਹਾਲ ਦੀ ਘੜੀ ਸ਼ਾਂਤ ਕੀਤਾ ਜਾ ਸਕੇ ।

ਇਸ ਦੌਰਾਨ ਵਰਤ ਨੇ ਰਾਜਧਾਨੀ ਵਿਚ ਵਾਪਰ ਰਹੀ ਦਹਿਸ਼ਤਗਰਦੀ ਨੂੰ ਜ਼ਰੂਰ

ਸ਼ਾਂਤ ਕਰ ਦਿੱਤਾ। ਪਰ ਇਸਨੇ ਕਿਥੋਂ ਤਕ ਲੋਕਾਂ ਦੇ ਦਿਲਾਂ ਅੰਦਰ ਤਬਦੀਲੀ ਲਿਆਂਦੀ ਸੀ (ਜਿਸਦੀ ਕਿ ਗਾਂਧੀ ਜੀ ਨੇ ਆਸ ਕੀਤੀ ਸੀ) ਇਹ ਗੱਲ ਮਤਭੇਦ ਵਾਲੀ ਸੀ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਵਰਤ ਨੇ ਭਾਰਤੀ ਮੁਸਲਮਾਨਾਂ ਦੇ ਮਨਾਂ ਅੰਦਰ ਬੈਠੇ ਡਰ ਅਤੇ ਤੌਖਲੇ ਨੂੰ ਦੂਰ ਕਰ ਦਿੱਤਾ ਸੀ ਅਤੇ ਉਹਨਾਂ ਨੂੰ ਸੁਰੱਖਿਆ ਦਾ ਅਹਿਸਾਸ ਦੁਆਇਆ ਸੀ। ਇਸ ਵਰਤ ਨੇ ਲੋਕਾਂ ਦੇ ਦਿਲਾਂ ਨੂੰ ਬਦਲਿਆ ਸੀ ਜਾਂ ਨਹੀਂ ਪਰ ਇਸਨੇ ਹਰ ਧਰਮ ਦੇ ਲੋਕਾਂ ਉਪਰ ਸਭਿਅਕ ਅਤੇ ਸੁੱਚਾ ਪ੍ਰਭਾਵ ਜ਼ਰੂਰ ਪਾ ਦਿੱਤਾ ਸੀ। ਇਸੇ ਕਾਰਣ ਹੀ ਮੁਸਲਮਾਨਾ ਨੇ ਗਾਂਧੀ ਜੀ ਪ੍ਰਤੀ ਆਪਣਾ ਦ੍ਰਿਸ਼ਟੀਕੋਣ ਬਦਲ ਲਿਆ। ਜਿਸਨੂੰ ਉਹ ਪਹਿਲਾਂ ਆਪਣਾ "ਦੁਸ਼ਮਣ ਨੰਬਰ ਇਕ" ਸਮਝਦੇ ਸਨ ਹੁਣ "ਪੂਰਬ ਦੀ ਨੇਕ ਔਲਾਦ" ਅਖਵਾਉਣ ਲਗ ਪਿਆ ਸੀ। ਪਾਕਿਸਤਾਨ ਦੇ ਵਿਦੇਸ਼ ਮੰਤਰੀ ਨੇ 'ਭਾਰਤ ਅਤੇ ਪਾਕਿਸਤਾਨ ਦਰਮਿਆਨ ਮਿੱਤਰਤਾ ਦੀ ਖਾਹਿਸ਼ ਪ੍ਰਤੀ ਨਵੀਂ ਅਤੇ ਤੀਖਣ ਭਾਵਨਾ' ਦਾ ਜ਼ਿਕਰ ਕੀਤਾ।

ਬਰਤਾਨ, ਜੋ ਹੁਣ ਗਾਂਧੀ ਜੀ ਦੀਆਂ ਕਾਰਵਾਈਆਂ ਵਿਚ ਸਿੱਧੇ ਤੌਰ ਤੇ ਕੋਈ ਸੰਬੰਧ ਨਹੀਂ ਸੀ ਰੱਖਦਾ, ਨੇ ਵੀ ਪਹਿਲੀ ਵਾਰ ਉਹਨਾਂ ਦੇ ਵਰਤ ਦੀਆਂ ਖੂਬੀਆਂ ਨੂੰ ਜਾਣਿਆਂ। ਬਰਤਾਨਵੀਂ ਪੱਤਰਕਾਵਾਂ ਅਤੇ ਅੰਗਰੇਜ਼ ਲੋਕਾਂ, ਜਿਨ੍ਹਾਂ ਨੇ ਉਹਨਾਂ ਦੇ ਕੁਝ ਪਹਿਲੇ ਵਰਤਾਂ ਪ੍ਰਤੀ ਆਪਣੀ ਨਫ਼ਰਤ ਪ੍ਰਗਟਾਈ ਸੀ ਅਤੇ ਉਹਨਾਂ ਨੂੰ ਬਲੈਕ-ਮੇਲ ਦਾ ਸਾਧਨ ਕਹਿਕੇ ਭੰਡਿਆ ਸੀ, ਨੇ ਵੀ ਅਚਾਨਕ ਮਹਿਸੂਸ ਕੀਤਾ ਕਿ 'ਮਹਾਤਮਾ ਗਾਂਧੀ ਜੀ ਦੇ ਵਰਤ ਦੀ ਸਫ਼ਲਤਾ ਅਜਿਹੀ ਸ਼ਕਤੀ ਨੂੰ ਪ੍ਰਗਟਾਉਂਦੀ ਹੈ ਜੋ ਐਟਮ ਬੰਬ ਤੋਂ ਵੀ ਵੱਧ ਤਾਕਤਵਰ ਸਾਬਤ ਹੋ ਸਕਦੀ ਹੈ ਅਤੇ ਪੱਛਮ ਨੂੰ ਚਾਹੀਦਾ ਹੈ ਕਿ ਉਹ ਇਸਨੂੰ ਰਸੁਕ ਅਤੇ ਆਸ ਨਾਲ ਵੇਖਣ।' ਲੰਦਨ ਤੋਂ ਛਪਦੀ ਅਖਬਾਰ "ਟਾਈਮਜ਼" ਨੇ ਲਿਖਿਆ: 'ਗਾਂਧੀ ਜੀ ਨੇ ਆਪਣਾ ਦਲੇਰਾਨਾ ਆਦਰਸ਼-ਵਾਦ ਬਹੁਤ ਹੀ ਸਾਦੇ ਢੰਗ ਨਾਲ ਪੇਸ਼ ਕੀਤਾ ਹੈ।' ਕਲਕੱਤਾ ਤੋਂ ਛਪਣ ਵਾਲੀ ਅਖਬਾਰ "ਸਟੇਟਸਮੈਨ" ਦਾ ਸਾਬਕ ਸੰਪਾਦਕ ਆਰਥਰ ਮੂਰੇ ਏਨਾ ਪ੍ਰਭਾਵਿਤ ਹੋਇਆ ਕਿ ਉਸ ਆਪ ਵੀ ਹਮਦਰਦੀ ਵਿਚ ਵਰਤ ਰੱਖ ਲਿਆ।

ਕਿਸੇ ਨੇਕ ਕੰਮ ਲਈ ਸਹੇੜੇ ਸਵੈ ਇਛੁੱਕ ਦੁੱਖ ਦਾ ਦ੍ਰਿਸ਼ ਉਹਨਾਂ ਲੋਕਾਂ ਦੀ ਹਮਦਰਦੀ ਅਤੇ ਪ੍ਰਸ਼ੰਸਾ ਹੀ ਜਿੱਤ ਸਕਦਾ ਹੈ ਜੋ ਮਨੁੱਖੀ ਭਲਾਈ ਅਤੇ ਨੈਤਿਕ ਕੀਮਤਾਂ ਦੀ ਪ੍ਰਵਾਹ ਕਰਦੇ ਹੋਣ। ਗਾਂਧੀ ਜੀ ਦਾ ਇਹ ਵਿਸ਼ਵਾਸ਼ ਸੀ ਕਿ ਉਹ ਆਪਣੇ ਆਪ ਨੂੰ ਸ਼ੁਧ ਕਰਨ ਲਈ ਅਤੇ ਦੂਜਿਆਂ ਨੂੰ ਅੰਦਰੂਨੀ ਰੋਸ਼ਨੀ ਵਿਖਾਉਣ ਲਈ ਵਰਤ ਰੱਖਦੇ ਹਨ। ਨਿਰਸੰਦੇਹ ਇਹਨਾਂ ਨੇ ਕਾਫ਼ੀ ਹੱਦ ਤਕ ਉਹਨਾਂ ਦੇ ਇਸ ਵਿਸ਼ਵਾਸ਼ ਦੀ ਪ੍ਰੋੜਤਾ ਕੀਤੀ। ਇਹਨਾਂ ਵਰਤਾਂ ਨੇ ਹੀ ਗਾਂਧੀ ਜੀ ਨੂੰ ਰਾਜਨੀਤਕ ਦੰਗਲ ਨਾਲੋਂ ਨੈਤਿਕ ਮਸਲਿਆਂ ਨੂੰ ਵੱਖ ਕਰਨ ਦੀ ਪੀਢੀ ਗੰਢ ਨੂੰ ਖੋਲ੍ਹਣ ਵਿਚ ਮਦਦ ਕੀਤੀ ਅਤੇ ਆਪਣੀ ਸਾਰੀ ਉਮਰ ਇਸ ਕਾਰਜ ਵੱਲ ਹੀ ਲਗਾ ਦਿੱਤੀ। ਅਤੇ ਕਿਉਂਕਿ, ਜਿਵੇਂ ਉਹ ਆਖਦੇ ਹਨ, 'ਕਿਸੇ ਵੀ ਆਦਮੀ ਪਾਸ, ਜੇਕਰ ਉਹ ਪਵਿੱਤਰ

ਹੈ, ਆਪਣੇ ਜੀਵਨ ਦਾ ਬਲੀਦਾਨ ਦੇਣ ਨਾਲੋਂ ਹੋਰ ਕੋਈ ਕੀਮਤੀ ਚੀਜ਼ ਨਹੀਂ 'ਹੈ,' ਵਰਤ ਨੇ ਦੂਜਿਆਂ ਉਪਰ ਡੂੰਘਾ ਪ੍ਰਭਾਵ ਪਾਇਆ। ਇਸਤੋਂ ਇਲਾਵਾ ਵਰਤ ਨੇ ਨਾ ਕੇਵਲ ਲੋਕਾਂ ਦਾ ਧਿਆਨ ਸਦਾਚਾਰਕ ਮਹੱਤਵ ਵੱਲ ਹੀ ਕੇਂਦਰਿਤ ਕੀਤਾ ਸਗੋਂ ਉਹਨਾਂ ਨੂੰ ਬਹੁਤ ਹੀ ਸਪੱਸ਼ਟ ਅਤੇ ਤੀਖਣ ਸਬਕ ਵੀ ਸਿਖਾਇਆ ਕਿ ਆਖਰਕਾਰ ਨੈਤਿਕ ਕੀਮਤਾਂ ਮਨੁੱਖੀ ਜੀਵਨ ਨਾਲੋਂ ਵੀ ਕਿਤੇ ਵੱਧ ਮੁੱਲ ਰੱਖਦੀਆਂ ਹਨ।

ਫਿਰ ਵੀ ਅਸੀਂ ਇਸ ਗੱਲ ਨੂੰ ਨਜ਼ਰ ਅੰਦਾਜ਼ ਨਹੀਂ ਕਰ ਸਕਦੇ ਕਿ ਇਸ ਵਰਤ ਪ੍ਰਤੀ ਵੱਖ ਵੱਖ ਸਮਿਆਂ 'ਤੇ ਵੱਖ ਵੱਖ ਲੋਕਾਂ ਵੱਲੋਂ ਕਈ ਪ੍ਰਤੀਕ੍ਰਿਆਵਾਂ ਹੋਈਆਂ। ਕੁਝ ਲੋਕਾਂ ਅੰਦਰ ਇਸਨੇ ਹੈਰਾਨੀ ਪੈਦਾ ਕੀਤੀ ਅਤੇ ਦੂਜੀਆਂ ਵਿਚ ਸਦਾਚਾਰਕ ਉੱਚਤਾ ਦੀ ਭਾਵਨਾ; ਕੁਝ ਨੂੰ ਇਸਨੇ ਖਿਝਾ ਦਿੱਤਾ ਅਤੇ ਕੁਝ ਇਸਦੇ ਨੈਤਿਕ ਪ੍ਰਭਾਵ ਆਧੀਨ ਆ ਗਏ। ਗੱਲ ਕੀ ਸਾਰੇ ਸਾਹ ਰੋਕੀ ਉਹਨਾਂ ਵੱਲ ਹੀ ਤੱਕਣ ਲੱਗੇ। ਗਾਂਧੀ ਜੀ ਨੇ ਖੁਦ ਇਸ ਗੱਲ ਤੇ ਜ਼ੋਰ ਦਿੱਤਾ ਕਿ ਉਹਨਾਂ ਦੇ ਵਰਤ ਜ਼ਬਰਨ ਨਹੀਂ ਸਨ। ਇਸ ਗੱਲ 'ਤੇ ਉਹਨਾਂ ਵਿਸ਼ਵਾਸ਼ ਕੀਤਾ ਅਤੇ ਉਹਨਾਂ ਦੀ ਨੇਕ ਨੀਤੀ 'ਤੇ ਕਿੰਤੂ ਨਹੀਂ ਸੀ ਕੀਤਾ ਜਾ ਸਕਦਾ। ਫਿਰ ਪਖਪਾਤ ਤੋਂ ਲਾਂਭੇ ਹੋ ਕੇ ਵੇਖਣ ਵਾਲਾ ਕੋਈ ਵੀ ਵਿਅਕਤੀ ਇਹ ਨਹੀਂ ਕਹਿ ਸਕਦਾ ਕਿ ਇਹਨਾਂ ਵਰਤਾਂ ਪਿੱਛੇ ਬਲ ਦਾ ਕੋਈ ਅੰਸ਼ ਨਹੀਂ ਸੀ। ਕੋਈ ਇਸ ਸੱਚਾਈ ਦੀ ਕਿਵੇਂ ਵਿਆਖਿਆ ਕਰੇਗਾ ਕਿ ਮਹਾਤਮਾ ਜੀ ਦੇ ਬਹੁਤ ਸਾਰੇ ਵਰਤ, ਜੋ ਟੈਗੋਰ ਦੇ ਸ਼ਬਦਾਂ ਵਿਚ ਮਹਾਨ ਪਸ਼ਚਾਤਾਪ ਸਨ, ਉਹਨਾਂ ਲੋਕਾਂ ਲਈ ਅਕਸਰ ਖਿੱਝ ਅਤੇ ਗੁੱਸੇ ਦਾ ਕਾਰਣ ਬਣੇ ਜਿਨ੍ਹਾਂ ਦੀ ਨੈਤਿਕ ਭਲਾਈ ਲਈ ਇਹ ਰੱਖੇ ਗਏ ਸਨ ? ਜੋ ਲੋਕ ਇਹਨਾਂ ਵਰਤਾਂ ਨਾਲ ਸਿੱਧੇ ਤੌਰ ਤੇ ਸੰਬੰਧਤ ਨਹੀਂ ਸਨ, ਨੇ ਉਹਨਾਂ ਦੀ ਆਤਮਿਕ ਸ਼ੁਧਤਾ ਨੂੰ ਸਭ ਤੋਂ ਵੱਧ ਮਹਿਸੂਸ ਕੀਤਾ ਪਰ ਜਿਨ੍ਹਾਂ ਦੇ ਜੀਵਨ ਨੂੰ ਇਹਨਾਂ ਰਾਹੀਂ ਬਚਾਇਆ ਜਾਂਦਾ ਸੀ ਉਹ ਕਈ ਦਫ਼ਾ ਇਹਨਾਂ ਕਰਕੇ ਹੀ ਅਣਸੁਖਾਵੇਂ ਹੋ ਜਾਂਦੇ ਸਨ।

ਇਸ ਆਖਰੀ ਅਤੇ 'ਮਹਾਨ ਵਰਤ' ਨੇ ਉਹਨਾਂ ਦੀ ਆਪਣੀ ਹਿੰਦੂ ਕੌਮ ਵਿਚੋਂ ਬਹੁਤ ਸਾਰਿਆਂ ਨੂੰ ਉਹਨਾਂ ਤੋਂ ਦੂਰ ਕਰ ਦਿੱਤਾ ਜੋ ਇਹ ਮਹਿਸੂਸ ਕਰਦੇ ਸਨ ਕਿ ਮਹਾਤਮਾ ਜੀ ਆਪਣੀ ਜ਼ਮੀਰ ਨੂੰ ਖੁਸ਼ ਕਰਨ ਲਈ ਹਿੰਦੂਆਂ ਨਾਲ ਪੂਰਾ ਇਨਸਾਫ਼ ਨਹੀਂ ਕਰ ਰਹੇ ਹਨ। ਇਹ ਗੱਲ ਕਿ ਉਹ ਹਮੇਸ਼ਾਂ ਹੀ ਉਹਨਾਂ ਲੋਕਾਂ ਨਾਲ ਸਖ਼ਤੀ ਨਾਲ ਪੇਸ਼ ਆਉਂਦੇ ਸਨ ਜਿਨ੍ਹਾਂ ਨੂੰ ਉਹ ਸਭ ਤੋਂ ਵੱਧ ਪਿਆਰ ਕਰਦੇ ਸਨ ਅਤੇ ਜਿਨ੍ਹਾਂ ਦੀ ਭਲਾਈ ਦੀ ਉਹ ਹਮੇਸ਼ਾਂ ਖਾਹਿਸ਼ ਕਰਦੇ ਸਨ, ਨੇ ਇਹਨਾ ਅਲੋਚਕਾਂ ਅੰਦਰ ਕੋਈ ਫ਼ਰਕ ਨਾ ਪਾਇਆ ਕਿਉਂਕਿ ਗਾਂਧੀ ਜੀ ਦੀ ਧਾਰਣਾ ਕਿ ਮਨੁੱਖ ਦੀ ਅਸਲ ਭਲਾਈ ਕਿਸ ਵਿਚ ਹੈ, ਪ੍ਰਤੀ ਲੋਕਾਂ ਦੀ ਰਾਇ ਕਈ ਵਾਰ ਵਖਰੀ ਹੀ ਨਹੀਂ ਸੀ ਹੁੰਦੀ ਸਗੋਂ ਇਕ ਦੂਜੇ ਤੋਂ ਵਿਪਰੀਤ ਵੀ ਹੁੰਦੀ ਸੀ। ਗਾਂਧੀ ਜੀ ਦੇ ਡੂੰਘੇ ਸਰੋਕਾਰ ਦਾ ਇਹ ਪੱਖ, ਜਿਸਨੂੰ ਉਹ ਉਹਨਾਂ ਲੋਕਾਂ ਦੇ ਸਦਾਚਾਰਕ ਅਨੁਸ਼ਾਸਨ ਲਈ ਜ਼ਰੂਰੀ ਸਮਝਦੇ ਸਨ ਜਿਨ੍ਹਾਂ ਨੂੰ ਉਹ ਬਹੁਤ ਚਾਹੁੰਦੇ ਸਨ, ਉਸ ਸਮੇਂ ਉਘੜਕੇ ਪੇਸ਼

ਹੁੰਦਾ ਹੈ ਜਦੋਂ ਉਹਨਾਂ ਆਪਣੀ ਪੋਤੀ ਮਨੂ ਨੂੰ ਆਪਣੀ ਨੋਆਖਲੀ ਦੀ ਔਖੀ ਪਦ-ਯਾਤਰਾ ਵਿਚ ਆਪਣੇ ਨਾਲ ਲੈ ਜਾਣ ਲਈ ਮਜ਼ਬੂਰ ਕੀਤਾ ਸੀ। ਗਾਂਧੀ ਜੀ ਦੀ ਇਹ ਆਦਤ ਸੀ ਕਿ ਕਿਸੇ ਵੀ ਪਿੰਡ ਵਿਚ ਪਹੁੰਚ ਕੇ ਉਥੇ ਆਰਾਮ ਕਰਨ ਤੋਂ ਪਹਿਲਾਂ ਉਹ ਆਪਣੇ ਪੈਰ ਧੋਂਦੇ ਸਨ। ਇਕ ਵਾਰ ਜਦੋਂ ਉਹ ਪੈਰ ਧੋਣ ਲੱਗੇ ਤਾਂ ਉਹਨਾਂ ਵੇਖਿਆ ਕਿ ਜਿਸ ਝਾਵੇਂ ਨਾਲ ਉਹ ਪੈਰ ਰਗੜਦੇ ਸਨ, ਗੁੰਮ ਹੋ ਗਿਆ ਸੀ। ਮਨੂ, ਜੋ ਇਸ ਝਾਵੇਂ ਨੂੰ ਸੰਭਾਲ ਕੇ ਰੱਖਦੀ ਸੀ, ਪਿਛਲੇ ਇਕ ਪਿੰਡ ਵਿਚ, ਜਿਥੇ ਉਹ ਠਹਿਰੇ ਸਨ, ਇਕ ਜੁਲਾਹੇ ਦੀ ਝੌਂਪੜੀ ਵਿਚੋਂ ਨਾਲ ਲਿਆਉਣਾ ਭੁੱਲ ਗਈ ਸੀ। ਮਨੂ ਨੂੰ ਇਸ ਭੁੱਲ ਦੀ ਜ਼ਰੂਰ ਸਜ਼ਾ ਮਿਲਣੀ ਚਾਹੀਦੀ ਹੈ। ਗਾਂਧੀ ਜੀ ਨੇ ਉਸਨੂੰ ਤੁਰੰਤ ਬੁਲਾਇਆ ਅਤੇ ਇਕੱਲੀ ਨੂੰ, ਬਿਨਾ ਕਿਸੇ ਸਾਥ ਦੇ, ਵਾਪਸ ਜਾ ਕੇ ਝਾਵਾਂ ਲਿਆਉਣ ਲਈ ਆਖਿਆ।

ਇਹ ਸਾਰਾ ਰਾਹ ਬੜਾ ਸੁੰਨਾਂ ਅਤੇ ਜ਼ੋਖ਼ਮ ਭਰਿਆ ਸੀ। ਮਨੂ ਨੇ ਡਰਦੇ ਹੋਏ ਉਹਨਾਂ ਦੇ ਹੁਕਮ ਦੀ ਤਾਮੀਲ ਕੀਤੀ। ਖੁਸ਼ਕਿਸਮਤੀ ਨਾਲ ਉਸਨੂੰ ਉਹ ਝਾਵਾਂ ਮਿਲ ਗਿਆ ਅਤੇ ਉਹ ਠੀਕ ਠਾਕ ਵਾਪਸ ਪਹੁੰਚ ਗਈ ਪਰ ਉਸਦੀਆਂ ਅੱਖ਼ਾਂ ਵਿਚੋਂ ਅਥਰੂ ਡਲ੍ਹਕ ਰਹੇ ਸਨ। ਗਾਂਧੀ ਜੀ ਨੇ ਹੱਸਦੇ ਹੋਏ ਕਿਹਾ, 'ਰਾਹ ਦੇ ਖ਼ਤਰੇ ਤੋਂ ਮੈਂ ਤੇਰੇ ਨਾਲੋਂ ਵੀ ਵੱਧ ਜਾਣੂ ਸੀ। ਜੇਕਰ ਕੋਈ ਬਦਮਾਸ਼ ਤੈਨੂੰ ਚੁੱਕ ਕੇ ਲੈ ਜਾਂਦਾ ਅਤੇ ਤੂੰ ਇਕ ਹੌਂਸਲੇ ਵਾਲੀ ਮੌਤ ਮਰ ਜਾਂਦੀ ਤਾਂ ਮੇਰਾ ਦਿਲ ਖੁਸ਼ੀ ਨਾਲ ਝੂਮ ਉਠਣਾ ਸੀ ਪਰ ਜੇਕਰ ਤੂੰ ਡਰ ਜਾਂ ਕਾਇਰਤਾ ਦੇ ਕਾਰਣ ਭੱਜ ਕੇ ਵਾਪਸ ਆ ਜਾਂਦੀ ਤਾਂ ਮੈਨੂੰ ਬਹੁਤ ਹੀ ਸ਼ਰਮ ਆਉਣੀ ਸੀ ਅਤੇ ਡਾਢਾ ਦੁੱਖ ਹੋਣਾ ਸੀ। ਜਦੋਂ ਮੈਂ ਹਰ ਰੋਜ਼ ਤੇਰੇ ਮੂੰਹੋਂ "ਇਕੱਲੇ ਚਲੋ" ਦਾ ਗੀਤ ਸੁਣਦਾ ਹਾਂ ਤਾਂ ਅੰਦਰ ਇਹ ਮਹਿਸੂਸ ਕਰਦਾ ਹਾਂ ਕਿ ਕੀ ਇਹ ਗੱਲ ਮਹਿਜ਼ ਕਹਿਣ ਲਈ ਤਾਂ ਨਹੀਂ ਕਹੀ ਜਾ ਰਹੀ। ਅੱਜ ਦੇ ਹਾਦਸੇ ਨੇ ਤੈਨੂੰ ਇਸ ਗੱਲ ਦਾ ਅਹਿਸਾਸ ਕਰਾ ਦਿੱਤਾ ਹੋਵੇਗਾ ਕਿ ਮੈਂ ਉਹਨਾਂ ਲੋਕਾਂ ਨੂੰ ਅਜਮਾਉਣ ਵਿਚ ਕਿੰਨਾ ਦਲੇਰ ਹੋ ਸਕਦਾ ਹਾਂ ਜਿਨ੍ਹਾਂ ਨੂੰ ਮੈਂ ਸਭ ਤੋਂ ਵੱਧ ਪਿਆਰ ਕਰਦਾ ਹਾਂ।

ਜਦੋਂ ਕੁਝ ਦਿਨਾਂ ਬਾਅਦ, ਪਟਨਾ ਵਿਚ, ਇਸੇ ਮਨੂ ਦਾ ਅੰਤੜੀ ਸੋਜ਼ ਲਈ ਆਪਰੇਸ਼ਨ ਕੀਤਾ ਗਿਆ ਤਾਂ ਗਾਂਧੀ ਜੀ ਦੇ ਦੌਰਾਨ ਸਾਰਾ ਸਮਾਂ ਆਪਣੇ ਮੂੰਹ ਉਪਰ ਡਾਕਟਰਾਂ ਵਾਲਾ ਬੁਰਕਾ ਪਾ ਕੇ ਮਨੂ ਦੇ ਸਿਰ ਉਪਰ ਹੱਥ ਰੱਖ ਕੇ ਕੋਲ ਬੈਠੇ ਰਹੇ ਸਨ।

ਬਦਕਿਸਮਤੀ ਨਾਲ ਅਜਿਹੇ ਪਿਆਰ ਨੂੰ ਸਮਝਣ ਵਾਲੇ ਲੋਕ ਉਹਨਾਂ ਲੋਕਾਂ ਵਾਂਗ ਹੀ ਬਹੁਤ ਘੱਟ ਹੁੰਦੇ ਹਨ ਜੋ ਅਜਿਹਾ ਪਿਆਰ ਦੇ ਸਕਦੇ ਹਨ। ਆਮ ਹਿੰਦੂ ਅਤੇ ਸਿੱਖ ਜਨਤਾ ਕੋਲੋਂ ਅਜਿਹੀਆਂ ਸਦਾਚਾਰਕ ਉਚਾਈਆਂ ਤਕ ਅਪੜਨ ਦੀ ਉਮੀਦ ਨਹੀਂ ਕੀਤੀ ਜਾ ਸਕਦੀ ਕਿ ਮਹਾਤਮਾ ਜੀ ਉਹਨਾਂ ਨੂੰ ਜੋ ਕਰਨ ਲਈ ਆਖਦੇ ਸਨ ਉਹ ਆਖਰ ਇਕ ਤਰ੍ਹਾਂ ਨਾਲ ਮਾਨਵੀ ਅਤੇ ਸਭਿਅਕ ਵਿਵਹਾਰ ਹੀ ਸੀ। ਜਦੋਂ ਜਜ਼ਬਾਤ ਭੜਕ ਜਾਂਦੇ ਹਨ ਤਾਂ ਜਿਹੜੀ ਚੀਜ਼ ਸਮਝ ਬੂਝ ਵਾਲੀ ਅਤੇ

ਪ੍ਰਤੱਖ ਹੁੰਦੀ ਹੈ, ਵੀ ਗ਼ੈਰ ਤਾਰਤਕ ਅਤੇ ਅਣ ਉਚਿਤ ਲਗਦੀ ਹੈ। ਜਿਵੇਂ ਇਕ ਸ਼ਰਾਬ ਉਸ ਦੋਸਤ ਦੀਆਂ ਕੋਸ਼ਿਸ਼ਾਂ ਪ੍ਰਤੀ ਰੋਹਵਾਨ ਹੋ ਜਾਂਦੀ ਹੈ ਜਿਹੜੀ ਉਸਨੂੰ ਸ਼ਰਾਬ ਦੀ ਆਦਤ ਤੋਂ ਪਰਾਂ ਖਿੱਚਣ ਲਈ ਪ੍ਰੇਰਦਾ ਹੈ। ਇੰਜ ਲੋਕਾਂ ਨੇ ਉਹਨਾਂ ਗੱਲਾਂ ਨੂੰ ਬਰਦਾਸ਼ਤ ਨਾ ਕੀਤਾ ਜੋ ਉਹਨਾਂ ਨੂੰ ਮੁਸਲਮਾਨਾਂ ਪ੍ਰਤੀ ਅਯੋਗ ਰਿਆਇਤਾਂ ਦੇ ਰੂਪ ਵਿਚ ਦਿਖਾਈ ਦਿੰਦੀਆਂ ਸਨ ਜਾਂ ਉਹਨਾਂ ਦੇ ਸਬਰ ਪ੍ਰਤੀ ਮਹਾਤਮਾ ਜੀ ਦੀਆਂ ਇਕ ਤਰ੍ਹਾਂ ਨਾਲ ਅਯੋਗ ਮੰਗਾਂ ਪ੍ਰਤੀਤ ਹੁੰਦੀਆਂ ਸਨ। ਇਸ ਦਬੇ ਹੋਏ ਵਿਦਰੋਹ ਦਾ ਭਾਂਬੜ ਵਰਤ ਟੁੱਟਣ ਦੇ ਦੋ ਦਿਨਾਂ ਬਾਅਦ ਹੀ ਮੱਚ ਉਠਿਆ।

# 47. ਉਹਨਾਂ ਕਰ ਵਿਖਾਇਆ ਅਤੇ ਮਰ ਗਏ

ਗਾਂਧੀ ਜੀ ਦਾ ਇਹ ਹਮੇਸਾਂ ਨਿਯਮ ਰਿਹਾ ਸੀ ਕਿ ਲੋਕਾਂ ਵਿਚ ਬੈਠ ਕੇ ਅਰਦਾਸ ਕੀਤੀ ਜਾਵੇ। ਹਰ ਸਾਮ, ਉਹ ਜਿਥੇ ਕਿਤੇ ਵੀ ਹੁੰਦੇ, ਛੋਟੀ-ਵੱਡੀ ਸੰਗਤ ਸਨਮੁੱਖ ਕਿਸੇ ਖੁੱਲ੍ਹੀ ਥਾਂ ਤੇ ਆਪਣੀ ਅਰਦਾਸ ਕਰਦੇ। ਇਸ ਰਸਮ ਨੂੰ ਉਹਨਾਂ ਕਦੇ ਵੀ ਕਿਸੇ ਕੱਟੜਤਾ ਵਿਚ ਨਾ ਬੰਨਿਆਂ ਸਗੋਂ ਉਹਨਾਂ ਨੇ ਇਸਨੂੰ ਇਕ ਅਜਿਹੀ ਅਲਾਹੀ ਖੁਸ਼ੀ ਦਾ ਮੌਕਾ ਬਣਾ ਦਿੱਤਾ ਸੀ ਕਿ ਇਹ ਸਭ ਧਰਮਾਂ ਦੇ ਲੋਕਾਂ ਲਈ ਜੁੜਨ-ਅਸਥਾਨ ਬਣ ਗਿਆ ਸੀ। ਵੱਖ ਵੱਖ ਧਰਮ-ਗ੍ਰੰਥਾਂ ਵਿਚੋਂ ਚੁਣੀ ਹੋਈ ਬਾਣੀ ਉਥੇ ਪੜੀ ਜਾਂਦੀ ਸੀ ਅਤੇ ਭਜਨ ਗਾਏ ਜਾਂਦੇ ਸਨ। ਮੀਟਿੰਗ ਦੇ ਆਖੀਰ ਵਿਚ ਇਕੱਠ ਨੂੰ ਸੰਬੋਧਨ ਕਰਦੇ ਹੋਏ ਗਾਂਧੀ ਜੀ ਆਪਣੇ ਵੱਲੋਂ ਕੁਝ ਸ਼ਬਦ ਜ਼ਰੂਰ ਆਖਦੇ ਜੋ ਪੂਰੇ ਰਾਸ਼ਟਰ ਲਈ ਅਕਸਰ ਰੇਡੀਓ ਤੋਂ ਪ੍ਰਸਾਰਿਤ ਕੀਤੇ ਜਾਂਦੇ ਅਤੇ ਅਖਬਾਰਾਂ ਵਿਚ ਵੀ ਪ੍ਰਕਾਸ਼ਿਤ ਕੀਤੇ ਜਾਂਦੇ। ਉਹ ਇਹ ਸ਼ਬਦ ਕਿਸੇ ਧਾਰਮਕ ਵਿਸ਼ੇ ਉਪਰ ਨਾ ਬੋਲਦੇ ਸਗੋਂ ਉਸ ਮਸਲੇ ਉਪਰ ਬੋਲਦੇ ਜੋ ਉਸ ਸਮੇਂ ਚਲੰਤ ਹੁੰਦਾ। ਕਿਸੇ ਵੀ ਵਿਸ਼ੇ 'ਤੇ ਜਦੋਂ ਉਹ ਆਪਣੇ ਖਾਸ ਅੰਦਾਜ਼ ਵਿਚ ਬੋਲਦੇ ਤਾਂ ਉਸਨੂੰ ਅਜਿਹੀ ਆਤਮਿਕ ਅਤੇ ਸਦਾਚਾਰਕ ਪੱਧਰ ਉਪਰ ਲੈ ਜਾਂਦੇ ਕਿ ਰਾਜਸੀ ਮਸਲਿਆ ਪ੍ਰਤੀ ਵੀ ਲੋਕਾਂ ਨੂੰ ਲਗਦਾ ਜਿਵੇਂ ਖਾਸ ਰੱਬ ਦਾ ਭੇਜਿਆ ਬੰਦਾ ਸੱਚ ਦੇ ਮਾਰਗ ਦਾ ਪ੍ਰਚਾਰ ਕਰ ਰਿਹਾ ਹੋਵੇ।

ਉਹਨਾਂ ਦੀ ਅਰਦਾਸ ਵਿਚ ਹਰ ਕੋਈ ਬਿਨਾ ਕਿਸੇ ਰੋਕ ਦੇ ਅਤੇ ਬਿਨਾ ਕੋਈ ਪ੍ਰਸ਼ਨ ਕੀਤੇ ਭਾਗ ਲੈ ਸਕਦਾ ਸੀ। ਸਭ ਦੇ ਸਾਹਮਣੇ ਉਹ ਇਕ ਉਚੇ ਮੰਚ ਉਪਰ ਬੈਠਦੇ ਤਾ ਕਿ ਸਭ ਨੂੰ ਵਿਖਾਈ ਦੇਣ। ਬੱਸ ਜੇਕਰ ਕੋਈ ਸੁਰੱਖਿਆ ਉਹ ਚਾਹੁੰਦੇ ਸਨ ਤਾਂ ਉਹ ਇਹ ਸੀ ਕਿ ਲੋਕ ਉਹਨਾਂ ਦੇ ਪੈਰਾਂ ਨੂੰ ਨਾ ਛੂਹਣ ਜਿਵੇਂ ਕਿ ਹਿੰਦੂ ਧਰਮ ਵਿਚ ਸਨਮਾਨ ਪ੍ਰਗਟ ਕਰਨ ਵੱਜੋਂ ਕੀਤਾ ਜਾਂਦਾ ਹੈ। ਪਰ ਹੁਣ ਪ੍ਰਸਥਿਤੀਆਂ ਬਦਲ ਚੁੱਕੀਆਂ ਸਨ। ਹਿੰਸਕ ਭਾਵਨਾਵਾਂ ਭੜਕ ਉਠੀਆ ਸਨ ਅਤੇ ਨਫ਼ਰਤ ਦੀ ਹਵਾ ਚਲ ਰਹੀ ਸੀ। ਪਾਕਿਸਤਾਨ ਵਿਚ ਮੁਸਲਮਾਨ ਸੰਪਰਦਾਇਕਤਾ ਨੇ ਭਾਰਤ ਵਿਚ ਦੂਜੇ ਬੰਨੇ ਫਿਰਕੂਪੁਣੇ ਨੂੰ ਵੰਗਾਰ ਦੇ ਦਿੱਤੀ ਸੀ ਅਤੇ ਇਸ ਪ੍ਰਤੀਕ੍ਰਮ ਦੀ ਖਾੜਕੂ

ਜਥੇਬੰਦੀ ਗਾਂਧੀ ਜੀ ਨੂੰ ਬਦਲੇ ਦੀ ਕਾਰਵਾਈ ਕਰਨ ਵਿਚ ਮੁੱਖ ਰੋੜਾ ਸਮਝਣ ਲਗ ਪਈ ਸੀ, ਜਿਹੜੀ ਹਿੰਦੂਆਂ ਅਤੇ ਸਿੱਖਾਂ ਉਪਰ ਇਸਲਾਮ ਦੇ ਨਾ ਉਤੇ ਕੀਤੀਆਂ ਜ਼ਿਆਦਤੀਆਂ ਦਾ ਬਦਲਾ ਲੈਣਾ ਚਾਹੁੰਦੀ ਸੀ ।

ਪਾਕਿਸਤਾਨ ਵਾਂਗ ਇਥੇ ਵੀ, ਧਰਮ ਖਤਰੇ ਵਿਚ ਹੈ, ਦੇ ਨਾਹਰੇ ਨੇ ਹਿੰਸਾ ਦੇ ਪੁਜਾਰੀਆਂ ਉਪਰ ਆਦਰਸ਼ਵਾਦ ਦੀ ਓਟ ਦਾ ਕੰਮ ਕੀਤਾ । ਗਾਂਧੀ ਜੀ ਨੂੰ ਇਸਦੀ ਚਿਤਾਵਨੀ ਦੇ ਦਿੱਤੀ ਗਈ ਸੀ ਅਤੇ ਸੁਰੱਖਿਆ ਪੁਲਿਸ ਬੇਚੈਨ ਸੀ । ਪਰ ਉਹਨਾਂ ਨੇ ਕਿਸੇ ਪ੍ਰਕਾਰ ਦੀ ਹਥਿਆਰਬੰਦ ਸੁਰੱਖਿਆ ਹਾਸਲ ਕਰਨ ਤੋਂ ਇਨਕਾਰ ਕਰ ਦਿੱਤਾ । ਉਹ ਕੇਵਲ ਪਿਆਰ ਦੀ ਤਾਕਤ ਨਾਲ ਹੀ ਜੀਣਾ ਚਾਹੁੰਦੇ ਸਨ । ਚਾਲੀ ਸਾਲ ਪਹਿਲਾਂ, ਜੋਹਾਨਸਬਰਗ ਵਿਖੇ ਜਦੋਂ ਇਕ ਕ੍ਰੋਧਿਤ ਪਠਾਣ ਨੇ ਉਹਨਾਂ ਨੂੰ ਜਾਨ ਤੋਂ ਮਾਰ ਦੇਣ ਦੀ ਧਮਕੀ ਦਿੱਤੀ ਸੀ ਤਾਂ ਉਹਨਾਂ ਬੜੀ ਹਲੀਮੀ ਨਾਲ ਕਿਹਾ ਸੀ : 'ਕਿਸੇ ਬਿਮਾਰੀ ਨਾਲ ਜਾਂ ਇਹੋ ਜਿਹੇ ਹੀ ਕਿਸੇ ਹੋਰ ਢੰਗ ਨਾਲ ਮਰਨ ਨਾਲੋਂ ਆਪਣੇ ਕਿਸੇ ਭਰਾ ਦੇ ਹੱਥੋਂ ਮਰਨਾ ਮੇਰੇ ਲਈ ਦੁਖਦਾਈ ਨਹੀਂ ਹੋਵੇਗਾ । ਅਤੇ ਜੇਕਰ ਇੰਜ ਹੀ ਵਾਪਰਦਾ ਹੈ ਤਾਂ ਹਮਲਾਵਰ ਪ੍ਰਤੀ ਮੇਰੇ ਅੰਦਰ ਕੋਈ ਕ੍ਰੋਧ ਜਾਂ ਨਫ਼ਰਤ ਪੈਦਾ ਨਹੀਂ ਹੋਵੇਗੀ ਕਿਉਂਕਿ ਮੈਂ ਜਾਣਦਾ ਹਾਂ ਕਿ ਇਹ ਮੇਰੀ ਸਦੀਵੀ ਭਲਾਈ ਲਈ ਹੀ ਹੋਵੇਗਾ ।

'ਸਦੀਵੀ ਭਲਾਈ' ਦੀ ਇਹ ਦਾਤ ਮਿਲਣ ਤੋਂ ਦੱਸ ਦਿਨ ਪਹਿਲਾਂ 20 ਜਨਵਰੀ ਨੂੰ ਉਹਨਾਂ ਨੂੰ ਇਕ ਹੋਰ ਇਮਤਿਹਾਨ ਵਿਚੋਂ ਗੁਜ਼ਰਨਾ ਪਿਆ । ਆਮ ਵਾਂਗ ਉਹ ਪ੍ਰਾਰਥਨਾ ਤੋਂ ਪਹਿਲਾਂ ਲੋਕਾਂ ਦੇ ਇਕੱਠ ਵਿਚ ਗੱਲਬਾਤ ਵਿਚ ਰੁਝੇ ਹੋਏ ਸਨ ਕਿ ਉਹਨਾਂ ਤੋਂ ਕੁਝ ਗਜ਼ ਦੂਰ ਹੀ ਇਕ ਬੰਬ ਫਟਿਆ । ਗਾਂਧੀ ਜੀ ਨੇ ਆਪਣੀ ਗੱਲਬਾਤ ਨੂੰ ਜਾਰੀ ਰੱਖਿਆ ਅਤੇ ਕੋਈ ਪ੍ਰਵਾਹ ਨਾ ਕੀਤੀ । ਬਾਅਦ ਵਿਚ ਉਹ ਜਵਾਨ, ਜਿਸਨੇ ਇਹ ਬੰਬ ਸੁੱਟਿਆ ਸੀ, ਪਕੜ ਲਿਆ ਗਿਆ ਅਤੇ ਉਸਨੇ ਫੌਰਨ ਸਵੀਕਾਰ ਕਰ ਲਿਆ ਕਿ ਉਹ ਗਾਂਧੀ ਜੀ ਨੂੰ ਮਾਰਨਾ ਚਾਹੁੰਦਾ ਸੀ । ਜਦੋਂ ਸ੍ਰੀਮਤੀ ਮਾਊਂਟਬੈਟਨ ਨੇ ਗਾਂਧੀ ਜੀ ਦੇ 'ਬਚ ਜਾਣ' ਬਾਰੇ ਅਤੇ ਧਮਾਕੇ ਦੇ ਸਮੇਂ ਉਹਨਾਂ ਦੀ ਬੇ ਪਰਵਾਹੀ ਬਾਰੇ ਉਹਨਾਂ ਨੂੰ ਵਧਾਈ ਦਿੱਤੀ ਤਾਂ ਗਾਂਧੀ ਜੀ ਨੇ ਜਵਾਬ ਦਿੱਤਾ ਕਿ ਉਹ ਕਿਸੇ ਵੀ ਬਹਾਦਰੀ ਦਾ ਦਾਅਵਾ ਨਹੀਂ ਕਰਦੇ ਕਿਉਂਕਿ ਉਹਨਾਂ ਇਹ ਅੰਦਾਜ਼ਾ ਲਗਾਇਆ ਸੀ ਕਿ ਧਮਾਕਾ ਫ਼ੌਜ ਦੀ ਆਮ ਗੋਲਾਬਾਰੀ ਦੇ ਅਭਿਆਸ ਕਾਰਣ ਹੋਇਆ ਹੈ । ਉਹਨਾਂ ਹੋਰ ਅੱਗੇ ਆਖਿਆ : 'ਮੈਂ ਵਧਾਈ ਦਾ ਹੱਕਦਾਰ ਤਾਂ ਹੀ ਹੋਣਾ ਸੀ ਜੇਕਰ ਮੈਨੂੰ ਕੋਈ ਬਿਲਕੁਲ ਨੇੜਿਓਂ ਗੋਲੀ ਮਾਰਦਾ ਅਤੇ ਮੈਂ ਆਪਣੇ ਮਨ ਅੰਦਰ ਪਰਮਾਤਮਾ ਦਾ ਨਾਂ ਲੈ ਕੇ ਮੁਸਕ੍ਰਾਉਂਦੇ ਹੋਏ ਗੋਲੀ ਦਾ ਸਾਹਮਣਾ ਕਰਦਾ ।'

ਉਹਨਾਂ ਨੇ ਹਮੇਸ਼ਾਂ ਹੀ ਸੂਲੀ ਨੂੰ ਪਿਆਰ ਕੀਤਾ ਸੀ ਅਤੇ ਸੂਲੀ ਦੇ ਪ੍ਰਤੀਬਿੰਬ ਨੇ ਉਹਨਾਂ ਨੂੰ ਬਹੁਤ ਪ੍ਰਭਾਵਿਤ ਕੀਤਾ ਸੀ । ਉਹ ਆਪਣੇ ਭਟਕੇ ਸਾਥੀਆਂ ਦੀਆਂ ਗਲਤੀਆਂ ਨੂੰ ਠੀਕ ਕਰਨ ਲਈ ਹਰ ਦੁੱਖ ਨੂੰ ਖਿੜੇ ਮੱਥੇ ਸਵੀਕਾਰ ਕਰਨਾ ਚਾਹੁੰਦੇ

ਸਨ। ਸ਼ਹਾਦਤ ਲਈ ਉਹਨਾਂ ਦੀ ਅੰਦਰੂਨੀ ਖਾਹਿਸ਼...ਇਕ ਅਜਿਹੀ ਅਚੇਤ ਭਾਵਨਾ ਜਿਸਨੂੰ ਉਹ ਕਈ ਵਾਰ ਜ਼ਾਹਰਾ ਤੌਰ 'ਤੇ ਵੀ ਪ੍ਰਗਟ ਕਰ ਚੁੱਕੇ ਸਨ...ਨੇ ਉਹਨਾਂ ਦੀ ਕਲਪਨਾ ਨੂੰ ਕਈ ਵਾਰ ਟੁੰਬਿਆ ਸੀ ਅਤੇ ਬੰਬ ਧਮਾਕੇ ਨੇ ਇਸਨੂੰ ਹੋਰ ਵੀ ਤੀਖਣ ਅਤੇ ਸਪੱਸਟ ਕਰ ਦਿੱਤਾ ਸੀ। ਉਹਨਾਂ ਦੀ ਪੋਤੀ ਮਨੂ, ਜਿਸ ਨਾਲ ਉਹ ਉਸ ਸਮੇਂ ਆਪਣੇ ਵਿਚਾਰ ਖੁੱਲ੍ਹੀ ਤਰ੍ਹਾਂ ਸਾਂਝਿਆਂ ਕਰਦੇ ਸਨ ਜਦੋਂ ਉਹ ਉਹਨਾਂ ਦੇ ਸੌਣ ਤੋਂ ਪਹਿਲਾਂ ਉਹਨਾਂ ਦੇ ਸਿਰ ਜਾਂ ਪੈਰਾਂ ਦੀ ਮਾਲਸ਼ ਕਰ ਰਹੀ ਹੁੰਦੀ, ਅਗਲੇ ਦੱਸ ਦਿਨਾਂ ਦੌਰਾਨ ਉਹਨਾਂ ਦੀਆਂ ਸੋਚਾਂ ਬਾਰੇ ਲਿਖਦੀ ਹੈ ਕਿ ਉਹ ਅਕਸਰ 'ਹਮਲਾਵਰ ਦੀਆਂ ਗੋਲੀਆਂ' ਬਾਰੇ ਗੱਲਾਂ ਕਰਦੇ ਜਾਂ 'ਗੋਲੀਆਂ ਦੀ ਬੁਛਾੜ' ਬਾਰੇ...ਕਿਸੇ ਅਗਿਆਤ ਮਨਹੂਸ ਘੜੀ ਲਈ ਨਹੀਂ, ਸਗੋਂ ਸੰਘਰਸ਼ਸ਼ੀਲ ਜ਼ਿੰਦਗੀ ਨੂੰ ਇਕ ਢੁਕਵਾਂ ਅੰਤ ਦੇਣ ਲਈ।

29 ਜਨਵਰੀ ਦੀ ਰਾਤ, ਜੋ ਇਸ ਧਰਤੀ ਉਪਰ ਉਹਨਾਂ ਦੀ ਆਖਰੀ ਰਾਤ ਸੀ, ਨੂੰ ਉਹਨਾਂ ਮਨੂ ਨੂੰ ਕਿਹਾ : 'ਜੇਕਰ ਮੈਂ ਕਿਸੇ ਬਿਮਾਰੀ ਨਾਲ ਮਰਦਾ ਹਾਂ...ਭਾਵੇਂ ਉਹ ਨਿਕੀ ਜਿੰਨੀ ਫਿਨਸੀ ਕਾਰਣ ਹੀ ਕਿਉਂ ਨਾ ਹੋਵੇ...ਤਾਂ ਤੂੰ ਘਰ ਦੀਆਂ ਛੱਤਾਂ 'ਤੇ ਚੜ੍ਹ ਕੇ ਉਚੀ ਆਵਾਜ਼ ਵਿਚ ਪੂਰੀ ਦੁਨੀਆਂ ਨੂੰ ਜ਼ਰੂਰ ਦਸਣਾ ਕਿ ਮੈਂ ਇਕ ਝੂਠਾ ਮਹਾਤਮਾ ਸੀ। ਲੋਕ ਭਾਵੇਂ ਤੈਨੂੰ ਅਜਿਹਾ ਕਹਿਣ 'ਤੇ ਬੁਰਾ ਭਲਾ ਹੀ ਕਿਉਂ ਨਾ ਆਖਣ। ਤਦ ਮੇਰੀ ਆਤਮਾ, ਜੋ ਜਿਥੇ ਕਿਤੇ ਵੀ ਹੋਵੇਗੀ, ਨੂੰ ਸ਼ਾਂਤੀ ਮਿਲ ਸਕੇਗੀ। ਪਰ ਇਸਦੇ ਉਲਟ ਜੇ ਮੈਨੂੰ ਕੋਈ ਗੋਲੀ ਮਾਰ ਦਿੰਦਾ ਹੈ ਜਿਵੇਂ ਪਹਿਲਾਂ ਇਕ ਦਿਨ ਕਿਸੇ ਨੇ ਮੇਰੇ ਉਪਰ ਬੰਬ ਸੁਟਿਆ ਸੀ, ਤੇ ਇਹ ਗੋਲੀ ਮੇਰੀ ਨੰਗੀ ਛਾਤੀ ਵਿਚ ਵੱਜਦੀ ਹੈ ਅਤੇ ਮੈਂ ਬਿਨਾ ਕੁਰਲਾਏ ਅਤੇ ਕੇਵਲ ਰਾਮ ਦਾ ਨਾ ਲੈਂਦੇ ਹੋਏ ਆਪਣੇ ਪ੍ਰਾਣ ਤਿਆਗ ਦਿੰਦਾ ਹਾਂ, ਤਾਂ ਹੀ ਤੂੰ ਮੈਨੂੰ ਸੱਚਾ ਮਹਾਤਮਾ ਆਖਣਾ। ਹਿੰਦੁਸਤਾਨੀਆਂ ਲਈ ਮੇਰੀ ਇਸ ਪ੍ਰਕਾਰ ਦੀ ਮੌਤ ਬਹੁਤ ਹੀ ਚੰਗੀ ਸਾਬਤ ਹੋਵੇਗੀ।'

ਇਸਨੂੰ ਇਕ ਭਵਿਖਬਾਣੀ ਦੇ ਤੌਰ 'ਤੇ ਵੀ ਲਿਆ ਜਾ ਸਕਦਾ ਹੈ ਭਾਵੇਂ ਗਾਂਧੀ ਜੀ ਨੇ ਕਦੇ ਵੀ ਭਵਿਖ ਨੂੰ ਪਹਿਲਾਂ ਤੋਂ ਹੀ ਜਾਨਣ ਵਾਲੇ ਇਕ ਮਹਾਂਪੁਰਸ਼ ਬਣਨ ਦਾ ਦਾਅਵਾ ਨਹੀਂ ਸੀ ਕੀਤਾ। ਉਹਨਾਂ ਨੇ ਤਾਂ ਅਸਲ ਵਿਚ ਤਿੰਨ ਦਿਨ ਬਾਅਦ ਵਾਰਧਾ ਆਸ਼ਰਮ ਵਿਖੇ ਜਾਣ ਦਾ ਆਰਜ਼ੀ ਪ੍ਰੋਗਰਾਮ ਉਲੀਕਿਆ ਹੋਇਆ ਸੀ। ਉਥੋਂ ਉਹਨਾਂ ਨੇ ਅਗਾਂਹ ਇਸ ਆਸ ਨਾਲ ਪਾਕਿਸਤਾਨ ਜਾਣਾ ਸੀ ਕਿ ਉਹ ਜਿੱਨਾਹ ਦੀ ਮੁਸਲਿਮ ਲੀਗ ਸਰਕਾਰ ਨੂੰ ਇਸ ਗੱਲ ਲਈ ਮਨਾ ਲੈਣਗੇ ਕਿ ਦੋਹਾਂ ਦੇਸ਼ਾਂ ਦੀ ਭਲਾਈ ਆਪਸੀ ਵਿਸ਼ਵਾਸ਼ ਅਤੇ ਸਦ ਭਾਵਨਾ ਵਿਚ ਹੀ ਹੈ। ਉਹ ਇਹ ਵੀ ਜਾਣਦੇ ਸਨ ਕਿ ਪਾਕਿਸਤਾਨ ਵਿਚ ਉਹਨਾਂ ਦੀ ਮੌਜੂਦਗੀ ਉਥੇ ਰਹਿ ਗਏ ਹਿੰਦੂਆਂ ਦੇ ਦਿਲਾਂ ਵਿਚ ਸੁਖਾਵੀਂ ਤਬਦੀਲੀ ਲਿਆਵੇਗੀ।

ਉਹ ਇਹ ਸਭ ਕੁਝ ਕਰਨਾ ਚਾਹੁੰਦੇ ਸਨ। ਪਰ ਹੁਣ ਉਹਨਾਂ ਪਾਸ ਪੁਰਾਣੇ ਦਿਨਾਂ ਵਾਲਾ ਯਕੀਨੀਪਨ ਨਹੀਂ ਸੀ ਜਦੋਂ ਉਹਨਾਂ ਦੇ ਸਫ਼ਰ ਦੇ ਇਕ ਇਕ ਪੜਾਅ

ਨੂੰ ਪਹਿਲਾਂ ਹੀ ਅੱਛੀ ਤਰ੍ਹਾਂ ਵਿਉਂਤਬੱਧ ਕਰ ਦਿੱਤਾ ਜਾਂਦਾ ਸੀ। ਉਹ, ਜੋ ਹਮੇਸ਼ਾਂ ਹੀ ਆਪਣੇ ਪ੍ਰੋਗਰਾਮਾਂ ਬਾਰੇ ਬਹੁਤ ਹੀ ਪਰਪੱਕ ਅਤੇ ਸਾਵਧਾਨ ਹੁੰਦੇ ਸਨ, ਜਿਨ੍ਹਾਂ ਦੀਆਂ ਮੁਲਾਕਾਤਾਂ ਬੜੀਆਂ ਸੰਖੇਪ ਅਤੇ ਸਪੱਸ਼ਟ ਹੁੰਦੀਆਂ ਸਨ, ਹੁਣ ਇਸ ਵਕਤ ਧੁੰਦਲੀ ਅਤੇ ਗ਼ੈਰ ਯਕੀਨੀ ਹਾਲਾਤ ਵਿਚੋਂ ਗੁਜ਼ਰ ਰਹੇ ਸਨ ਜਿਵੇਂ ਉਹਨਾਂ ਨੇ ਸਭ ਕੁਝ ਪ੍ਰਮਾਤਮਾ ਦੇ ਹੱਥ ਵਿਚ ਛੱਡ ਦਿੱਤਾ ਹੋਵੇ ਅਤੇ ਅੱਗੇ ਕੀ ਹੋਣ ਵਾਲਾ ਹੈ, ਤੋਂ ਬਿਲਕੁਲ ਬੇ ਪਰਵਾਹ ਹੋਣ। ਜਦੋਂ ਮਨੂ ਨੇ ਤਿੰਨ 'ਦਿਨਾਂ ਬਾਅਦ ਵਾਰਧਾ ਆਸ਼ਰਮ ਜਾਣ ਬਾਰੇ ਉਹਨਾਂ ਦਾ ਪ੍ਰਸਤਾਵ ਯਾਦ ਦੁਹਰਾਇਆ ਤਾਂ ਗਾਂਧੀ ਜੀ ਨੇ ਇਹ ਕਹਿ ਕੇ ਟਾਲ ਦਿੱਤਾ ਕਿ 'ਕੌਣ ਜਾਣਦਾ ਹੈ ਕਿ ਕੱਲ ਕੀ ਹੋਣ ਵਾਲਾ ਹੈ!' ਗਾਂਧੀ ਜੀ ਇਸ ਗੱਲ ਤੋਂ ਬਹੁਤ ਦੁੱਖੀ ਅਤੇ ਉਦਾਸ ਸਨ ਕਿ ਆਜ਼ਾਦੀ ਪ੍ਰਾਪਤੀ ਦੇ ਕੁਝ ਦਿਨਾਂ ਬਾਅਦ ਹੀ ਲੋਕਾਂ ਅੰਦਰ ਇਕ ਬਹੁਤ ਭੈੜੀ ਤਬਦੀਲੀ ਆ ਗਈ ਸੀ ਅਤੇ ਸੰਘਰਸ਼ ਅਤੇ ਕੁਰਬਾਨੀ ਦੇ ਬਹਾਦਰ ਆਦਰਸ਼ ਦੀ ਥਾਂ ਕੁਰਸੀ ਅਤੇ ਆਰਾਮ ਵਾਲੀ ਜ਼ਿੰਦਗੀ ਲੋਕਾਂ ਦੀ ਮੰਜ਼ਿਲ ਬਣ ਗਈ ਸੀ ਅਤੇ ਧਰਮ ਜੋ ਲੋਕਾਂ ਨੂੰ ਦਇਆ ਅਤੇ ਸਵੈ ਕਾਬੂ ਦੀ ਭਾਵਨਾ ਸਿਖਾਉਂਦਾ ਸੀ, ਹੁਣ ਬੇ ਕਾਬੂ ਨਫ਼ਰਤ ਅਤੇ ਹਿੰਸਾ ਲਈ ਇਕ ਬਹਾਨੇ ਵਜੋਂ ਵਰਤਿਆ ਜਾਣ ਲਗ ਪਿਆ ਸੀ। ਉਹਨਾਂ ਨੂੰ ਕਵਿਤਾ ਪੜ੍ਹਨ ਦਾ ਕੋਈ ਬਹੁਤ ਸ਼ੌਕ ਨਹੀਂ ਸੀ। ਕੇਵੱਲ ਭਗਤੀ ਦੇ ਗੀਤ ਅਤੇ ਉਪਦੇਸ਼ਾਤਮਕ ਕਵਿਤਾਵਾਂ ਹੀ ਉਹਨਾਂ ਲਈ ਕਾਫ਼ੀ ਸਨ ਪਰ ਉਸ ਦਿਨ ਉਹਨਾਂ ਨੇ ਅਚਾਨਕ ਅਕਬਰਾਬਾਦ (ਆਗਰੇ ਦਾ ਦੂਜਾ ਨਾਂ) ਦੇ ਉਰਦੂ ਕਵੀ ਨਾਜਿਰ ਦਾ ਇਹ ਸ਼ੇਅਰ ਉਚਾਰਿਆ, ਜੋ ਉਮਰ ਖ਼ਿਆਮ ਦੀ ਯਾਦ ਦਿਲਾਉਂਦਾ ਸੀ :

ਬਹਾਰ ਦੀ ਮੌਜ ਥੁੜ ਚਿਰੀ ਹੀ ਹੈ
ਦੁਨੀਆਂ ਦੇ ਬਾਗ਼ ਵਿਚ।
ਇਹ ਖ਼ਤਮ ਨਾ ਹੋ ਜਾਵੇ,
ਇਸਦਾ ਆਨੰਦ ਮਾਣੋ ॥

ਮਹਾਤਮਾ ਜੀ ਨੇ ਕਦੇ ਵੀ ਕਿਸੇ ਵੀ ਪ੍ਰਕਾਰ ਦੇ ਦੁੱਖ ਅਤੇ ਥਕਾਵਟ ਨੂੰ ਦਿਲ 'ਤੇ ਨਹੀਂ ਸੀ ਲਗਾਇਆ। ਇਹ ਦਿਨ ਵੀ ਹੋਰਨਾ ਦਿਨਾਂ ਵਾਂਗ ਮੁਲਾਕਾਤਾਂ ਅਤੇ ਚਿੱਠੀ ਪੱਤਰਾਂ ਦੇ ਕੰਮਾਂ ਨਾਲ ਭਰਿਆ ਪਿਆ ਸੀ। ਉਹ ਇਕ ਖਰੜੇ ਨੂੰ ਮੁਕੰਮਲ ਕਰਨ ਲਈ ਉਤਾਵਲੇ ਸਨ ਜਿਸ ਨੂੰ ਉਹਨਾਂ ਮੁਕੰਮਲ ਕੀਤਾ। ਇਸ ਖਰੜੇ ਨੂੰ ਉਹਨਾਂ ਦੇ ਜੀਵਨੀਕਾਰਾਂ ਨੇ ਉਹਨਾਂ ਦੀ ਆਖਰੀ ਵਸੀਅਤ ਅਤੇ ਅੰਤਿਮ ਇੱਛਾ ਬਿਰਤਾਂਤਿਆਂ ਹੈ। ਇਹ ਇਕ ਤਰ੍ਹਾਂ ਨਾਲ ਕਾਂਗਰਸ ਪਾਰਟੀ ਦੇ ਅਗਾਮੀ ਸਰੂਪ ਨਾਲ ਸੰਬੰਧਿਤ ਸੀ ਜਿਸ ਬਾਰੇ ਉਹ ਚਾਹੁੰਦੇ ਸਨ ਕਿ ਕਾਂਗਰਸ ਨੇਤਾ ਇਸਤੇ ਵਿਚਾਰ ਕਰਨ।

ਹੋਰ ਕਿਸੇ ਨਾਲੋਂ ਵੀ ਸਭ ਤੋਂ ਵੱਧ ਉਹਨਾਂ ਨੇ ਹੀ ਕਾਂਗਰਸ ਦੀ ਮੌਜੂਦਾ ਬਣਤਰ ਨੂੰ ਘੜਿਆ ਸੀ। ਭਾਰਤ ਲਈ ਆਜ਼ਾਦੀ ਹਾਸਲ ਕਰਨ ਲਈ ਉਹਨਾਂ ਵੱਖ ਵੱਖ ਰੁਚੀਆਂ ਦੇ ਲੋਕਾਂ ਨੂੰ ਇਕ ਥਾਂ ਲਾਮਬੰਦ ਕੀਤਾ ਸੀ। ਹੁਣ ਉਹ ਇਹ

ਮਹਿਸੂਸ ਕਰਦੇ ਸਨ ਕਿ ਕਾਂਗਰਸ ਦਾ ਮੁੱਖ ਉਦੇਸ਼ ਪੂਰਾ ਹੋ ਜਾਣ ਉਪਰੰਤ ਇਹ ਸੰਸਥਾ ਬੇਲੋੜੀ ਹੋ ਗਈ ਹੈ ਅਤੇ ਹੁਣ ਇਸਨੂੰ ਖੁਦ-ਬ-ਖੁਦ ਹੀ ਖ਼ਤਮ ਹੋ ਜਾਣਾ ਚਾਹੀਦਾ ਹੈ। ਕਾਂਗਰਸ, ਜੋ ਭਾਰਤ ਦੇ ਹਜ਼ਾਰਾਂ ਪਿੰਡਾਂ ਜਿਨ੍ਹਾਂ ਦੀ ਹਾਲਤ ਸ਼ਹਿਰਾਂ ਅਤੇ ਕਸਬਿਆਂ ਤੋਂ ਬਿਲਕੁਲ ਭਿੰਨ ਹੈ, ਦੀ ਸਮਾਜਕ, ਨੈਤਿਕ ਅਤੇ ਆਰਥਿਕ ਆਜ਼ਾਦੀ ਦੇ ਉਹਨਾਂ ਦੇ ਆਦਰਸ਼ ਵਿਚ ਵਿਸ਼ਵਾਸ਼ ਰਖਦੀ ਆਈ ਹੈ, ਨੂੰ ਹੁਣ ਆਪਣੇ ਆਪ ਨੂੰ ਇਕ ਲੋਕ ਸੇਵਾ ਸੰਘ ਦੇ ਰੂਪ ਵਿਚ ਜਥੇਬੰਦ ਹੋ ਜਾਣਾ ਚਾਹੀਦਾ ਹੈ ਅਤੇ ਪਿੰਡਾਂ ਵਿਚ ਵਸਦੇ ਕਰੋੜਾਂ ਭੁੱਖੇ ਅਤੇ ਬੇ-ਸਹਾਰਾ ਲੋਕਾਂ ਦੀ ਸਵੈ-ਇੱਛਤ ਸੇਵਾ ਵਿਚ ਜੁਟ ਜਾਣਾ ਚਾਹੀਦਾ ਹੈ ਅਤੇ ਕੁਰਸੀ ਅਤੇ ਤਾਕਤ ਨੂੰ ਪੇਸ਼ਾਵਰ ਸਿਆਸਤਦਾਨਾਂ ਦੇ ਹਵਾਲੇ ਕਰ ਦੇਣਾ ਚਾਹੀਦਾ ਹੈ।

ਉਹਨਾਂ ਦੀ ਆਖਰੀ ਮੁਲਾਕਾਤ ਸਰਦਾਰ ਪਟੇਲ ਨਾਲ ਹੋਈ। ਪਟੇਲ ਅਤੇ ਨਹਿਰੂ ਦਰਮਿਆਨ ਮਤਭੇਦ ਹੋਣ ਦੀਆਂ ਕਈ ਅਫ਼ਵਾਹਾਂ ਸਨ ਅਤੇ ਇਹ ਸੁਝਾਓ ਆ ਰਹੇ ਸਨ ਕਿ ਦੋਵਾਂ ਵਿਚੋਂ ਇਕ ਨੂੰ ਵਜ਼ਾਰਤ ਵਿਚੋਂ ਨਿਕਲ ਜਾਣਾ ਚਾਹੀਦਾ ਹੈ ਤਾਂਕਿ ਦੂਜਾ ਬਿਨਾ ਕਿਸੇ ਰੋਕ ਟੋਕ ਦੇ ਕੰਮ ਕਰ ਸਕੇ। ਗਾਂਧੀ ਜੀ ਨੇ ਸਰਦਾਰ ਪਟੇਲ ਨੂੰ ਇਹ ਗੱਲ ਮਨਾਉਣੀ ਚਾਹੀ ਕਿ ਦੇਸ਼ ਨੂੰ ਉਸਦੀ ਅਤੇ ਨਹਿਰੂ ਦੋਹਾਂ ਦੀ ਲੋੜ ਹੈ। (ਅਰਦਾਸ ਤੋਂ ਬਾਅਦ ਗਾਂਧੀ ਜੀ ਨੇ ਨਹਿਰੂ ਨੂੰ ਮਿਲਣਾ ਸੀ।) ਗਾਂਧੀ ਜੀ ਹਾਲੇ ਪਟੇਲ ਨਾਲ ਗੱਲਬਾਤ ਕਰ ਹੀ ਰਹੇ ਸਨ ਕਿ ਮਨੂ ਨੇ ਆ ਕੇ ਸੂਚਿਤ ਕੀਤਾ ਕਿ ਕਾਠੀਆਵਾੜ ਤੋਂ ਦੋ ਨੇਤਾ ਉਹਨਾਂ ਨੂੰ ਮਿਲਣ ਲਈ ਆਏ ਹਨ ਅਤੇ ਬਾਹਰ ਉਡੀਕ ਰਹੇ ਹਨ। 'ਉਹਨਾਂ ਨੂੰ ਕਹਿ ਦਿਓ,' ਗਾਂਧੀ ਜੀ ਨੇ ਉਤਰ ਦਿੱਤਾ, 'ਕਿ ਜੇਕਰ ਮੈਂ ਜਿੰਦਾ ਰਿਹਾ ਤਾਂ ਅਰਦਾਸ ਤੋਂ ਬਾਅਦ ਉਹ ਮੈਨੂੰ ਸੈਰ ਦੌਰਾਨ ਮਿਲ ਸਕਦੇ ਹਨ।'

ਪ੍ਰਾਰਥਨਾ ਲਈ ਕਾਫ਼ੀ ਦੇਰ ਹੋ ਰਹੀ ਸੀ ਅਤੇ ਗਾਂਧੀ ਜੀ, ਜੋ ਵਕਤ ਦੇ ਬਹੁਤ ਪਾਬੰਧ ਸਨ, ਤੇਜ਼ੀ ਨਾਲ ਉਸ ਮੈਦਾਨ ਵੱਲ ਗਏ ਜਿਥੇ ਸੰਗਤ ਪਹਿਲਾਂ ਹੀ ਜੁੜੀ ਹੋਈ ਸੀ। ਉਹਨਾਂ ਨੇ ਆਪਣੇ ਦੋਵੇਂ ਹੱਥ ਆਪਣੀਆਂ ਦੋਵਾਂ ਪੋਤੀਆਂ (ਅਸਲ ਵਿਚ ਪੜ-ਭਤੀਜੀਆਂ) ਮਨੂ ਅਤੇ ਆਭਾ ਦੇ ਮੋਢਿਆਂ ਉਪਰ ਰਖੇ ਹੋਏ ਸਨ ਜਿਨ੍ਹਾਂ ਨੂੰ ਉਹ ਆਪਣੀ ਡੰਗੋਰੀ ਆਖਦੇ ਹੁੰਦੇ ਸਨ। ਕੁਝ ਦੇਰ ਚਲਕੇ ਉਹ ਰੁਕ ਗਏ ਅਤੇ ਉਹਨਾਂ ਨੇ ਆਪਣੇ ਹੱਥ ਉਹਨਾਂ ਦੇ ਮੋਢਿਆਂ ਤੋਂ ਉਠਾ ਲਏ ਅਤੇ ਦੋਵੇਂ ਹੱਥ ਜੋੜ ਕੇ ਭੀੜ ਦੀਆਂ ਸ਼ੁਭ ਇਛਾਵਾਂ ਦਾ ਜਵਾਬ ਦਿੱਤਾ। ਇਕ ਹੱਟਾ ਕੱਟਾ ਨੌਜਵਾਨ ਭੀੜ ਨੂੰ ਚੀਰਦਾ ਹੋਇਆ ਅੱਗੇ ਵਧਿਆ ਅਤੇ ਮਨੂ ਜਿਸਨੇ ਉਸਨੂੰ ਰੋਕਣ ਦੀ ਕੋਸ਼ਿਸ਼ ਕੀਤੀ, ਨੂੰ ਪਰੇ ਧਕੱਦੇ ਹੋਏ ਮਹਾਤਮਾ ਜੀ ਦੇ ਮੂਹਰੇ ਝੁਕ ਗਿਆ ਜਿਵੇਂ ਉਹ ਆਪਣੀ ਸ਼ਰਧਾ ਪ੍ਰਗਟਾ ਰਿਹਾ ਹੋਵੇ। ਇਕਦਮ ਨੇੜਿਓਂ ਹੋ ਕੇ ਉਸਨੇ ਗਾਂਧੀ ਦੀ ਛਾਤੀ ਵਿਚ ਤਿੰਨ ਗੋਲੀਆਂ ਚਲਾਈਆਂ। ਦੋ ਗੋਲੀਆਂ ਗਾਂਧੀ ਜੀ ਦੀ ਛਾਤੀ ਨੂੰ ਚੀਰ ਗਈਆਂ ਅਤੇ ਤੀਸਰੀ ਗੋਲੀ ਉਹਨਾਂ ਦੇ ਸੱਜੇ ਫੇਫੜੇ ਵਿਚੋਂ ਮਿਲੀ। ਮਹਾਤਮਾ ਜੀ ਧਰਤੀ ਉਤੇ ਢੇਰੀ ਹੋ ਗਏ। ਬੱਸ, ਇਕੋ ਸ਼ਬਦ ਜੋ ਉਹਨਾਂ ਦੇ ਬੁੱਲਾਂ 'ਤੇ ਆਇਆ—ਉਹ ਸੀ "ਰਾਮ", ਜਿਸਨੂੰ ਉਹ ਪਰਮਾਤਮਾ ਦੇ ਨਾਂ ਵਜੋਂ ਵਰਤਣਾ ਸਭ ਤੋਂ ਵਧੇਰੇ ਪਸੰਦ

ਕਰਦੇ ਸਨ । ਇਸ ਤੋਂ ਪਹਿਲਾਂ ਕਿ ਭੀੜ ਨੂੰ ਇਹ ਪਤਾ ਲਗਦਾ ਕਿ ਕੀ ਵਾਪਰਿਆ ਹੈ. ਉਹ ਪਰਲੋਕ ਸਿਧਾਰ ਚੁੱਕੇ ਸਨ ।

ਉਹਨਾਂ ਦੀ ਮੌਤ ਬਿਲਕੁਲ ਉਵੇਂ ਹੀ ਸੀ, ਜਿਵੇਂ ਉਹਨਾਂ ਚਾਹੀ ਸੀ...ਬਿਨਾ ਕਰਾਹੁਣ ਦੇ ਅਤੇ ਕੇਵਲ ਆਪਣੇ ਬੁੱਲਾਂ ਉਪਰ ਰੱਬ ਦਾ ਨਾਂ ਲੈਂਦੇ ਹੋਏ । ਉਹਨਾਂ "ਕਰਨ ਜਾਂ ਮਰਨ" ਦੀ ਪ੍ਰਤਿਗਿਆ ਲਈ ਹੋਈ ਸੀ । ਇਹ ਪ੍ਰਤਿਗਿਆ ਉਹਨਾਂ ਪੂਰੀ ਤਰ੍ਹਾਂ ਦੋਹਾਂ ਪੱਖਾਂ ਤੋਂ ਹੀ ਨਿਭਾਈ । ਪ੍ਰਮਾਤਮਾ ਨੇ ਉਹਨਾਂ ਦੀ ਪ੍ਰਾਰਥਨਾ ਨੂੰ ਸੁਣ ਲਿਆ ਸੀ ਅਤੇ ਉਹਨਾਂ ਦੀ ਇੱਛਾ ਨੂੰ ਪੂਰਾ ਕਰ ਦਿੱਤਾ ਸੀ ।

ਅਜਿਹੇ ਅੰਤ ਨੂੰ ਕੌਣ ਦੁਖਾਂਤਿਕ ਆਖ਼ ਸਕਦਾ ਹੈ ?

ਛਾਪਕ : ਜਨਤਕ ਪ੍ਰੈੱਸ, 159, ਲਾਜਪਤ ਰਾਏ ਮਾਰਕੀਟ, ਚਾਂਦਨੀ ਚੌਕ, ਦਿੱਲੀ-6